# ਸਿਰਜਣਾ

ਅਕਤੂਬਰ-ਦਸੰਬਰ 2017 (ਅੰਕ 186)

**October- December 2017**

**ਸੰਪਾਦਕ: ਰਘਬੀਰ ਸਿੰਘ**

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖ਼ਤ –Sign: [illegible]

ਪਤਾ –Address:
1728, ਸੈਕਟਰ 43-ਬੀ, ਚੰਡੀਗੜ੍ਹ - 160022
1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

186

ਅਕਤੂਬਰ-ਦਸੰਬਰ 2017

ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 043
ਫੋਨ : +91-172-2601693





*SIRJANA*
*1728, Sector 43-B,*
*Chandigarh-160 043*
*INDIA*
*Phone : +91-172-2601693*
*E-mail :*
*raghbirssirjana@yahoo.com*





**Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966**

Account Name
**SIRJANA**
Account Number:
**Current Account**
**00321100082130**
Bank-Branch
**Punjab & Sind Bank**
**17-C, Chandigarh**
IFSC Code:
**PSIB 0000032**


## ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ**

**ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ**
**ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ : 60 ਪੌਂਡ, 100 ਡਾਲਰ**


**ਸੰਪਾਦਕੀ**

## ਬਦਲ ਰਹੇ ਵਕਤਾਂ ਵਿਚ ਸਾਹਿਤ ਤੇ ਸਿਆਸਤ ਦੇ ਸਰੋਕਾਰ

ਸਾਹਿਤ ਦਾ ਨਾੜੂਆ ਵੇਲੇ ਦੀਆਂ ਹਕੀਕਤਾਂ ਨਾਲ ਜੁੜਿਆ ਹੁੰਦਾ ਹੈ ਅਤੇ ਕਲਾ ਦੀ ਕਟਾਰ ਇਸ ਦੇ ਨੈਣ-ਨਕਸ਼ ਘੜਦੀ ਹੈ। ਖਿਆਲ ਇਸ ਦੀ ਖੁੱਲ੍ਹੀ ਖਿੜਕੀ ਹਨ, ਤੇ ਇਸ ਤੋਂ ਬਾਅਦ ਤਾਂ ਬੱਸ ਅਸੀਮ ਆਕਾਸ਼ ਵਿਚ ਭਰੀ ਹੋਈ ਉਡਾਣ ਹੀ ਹੁੰਦੀ ਹੈ। ਸਮਾਜ ਵਿਚ ਗਾਹੇ-ਬ-ਗਾਹੇ ਵਾਪਰਦੀਆਂ ਘਟਨਾਵਾਂ ਸੰਵੇਦਨਸ਼ੀਲ ਬੰਦੇ ਦੇ ਜ਼ਿਹਨ ਅੰਦਰ ਕੋਈ ਹਲਚਲ, ਕੋਈ ਅਸਾਧਾਰਨ ਹਾਲਾਤ ਪੈਦਾ ਕਰਦੀਆਂ ਹਨ ਜਿਸ ਵਿਚੋਂ ਫਿਰ ਸ਼ਬਦ ਅਤੇ ਸਾਹਿਤ ਦੀ ਜਾਗ ਲਗਦੀ ਹੈ। ਮੁੱਢ-ਕਦੀਮ ਤੋਂ ਇਹ ਸਿਲਸਿਲਾ ਚੱਲਦਾ ਆ ਰਿਹਾ ਹੈ, ਪਰ ਪਿਛਲੇ ਕੁਝ ਸਮੇਂ ਤੋਂ ਬੜਾ ਵਿਲੱਖਣ ਤੇ ਬਚਿੱਤਰ ਵਰਤਾਰਾ ਦੇਖਣ ਨੂੰ ਮਿਲ ਰਿਹਾ ਹੈ। ਇਸ ਵਿਚ ਮੂੜ੍ਹਮੱਤ ਜਾਂ ਵਿਅਕਤੀਗਤ ਹਿਤਾਂ ਦੀ ਕਨਸੋਅ ਬੜੀ ਸਾਫ ਤੇ ਸਪਸ਼ਟ ਨਜ਼ਰੀਂ ਪੈਂਦੀ ਹੈ। ਇਕ ਤਾਂ ਖਾਸ ਕਿਸਮ ਦੀਆਂ ਰਚਨਾਵਾਂ ਨੂੰ ਡੱਕਣ ਜਾਂ ਜ਼ੁਬਾਨਬੰਦੀ ਦੇ ਯਤਨ ਕੀਤੇ ਜਾ ਰਹੇ ਹਨ; ਦੂਜੇ, ਕਲਮਕਾਰਾਂ ਉੱਤੇ ਉਸ ਸਾਹਿਤ ਜਾਂ ਵਿਸ਼ਿਆਂ ਬਾਬਤ ਸਵਾਲਾਂ ਦੀ ਵਾਛੜ ਕੀਤੀ ਜਾ ਰਹੀ ਹੈ ਜੋ ਉਨ੍ਹਾਂ ਲਿਖਿਆ ਹੀ ਨਹੀਂ। ਪਹਿਲੀ ਕਿਸਮ ਦੇ ਸਵਾਲਕਰਤਾ ਜੇ ਸਿਰੇ ਦੇ ਕੱਟੜਪੰਥੀ ਹਨ ਤਾਂ ਦੂਜੀ ਕਿਸ ਦੇ ਸਵਾਲਕਰਤਾ 'ਮਾਨਵਵਾਦ' ਦੇ ਉਹਲੇ ਹੇਠ ਮਜਮਾ ਲਾਈ ਬੈਠੇ ਹਨ। ਇਨ੍ਹਾਂ ਦੇ ਸਵਾਲਾਂ ਦਾ ਨਿਸ਼ਾਨਾ ਲੋਕਪੱਖੀ/ਖੱਬੇਪੱਖੀ ਸਾਹਿਤਕਾਰ ਹੀ ਹਨ।

ਕੁਝ ਸਾਲ ਪਹਿਲਾਂ ਪਾਸ਼ ਉੱਤੇ ਇਹ ਸਵਾਲ ਦਾਗੇ ਗਏ ਕਿ ਉਸ ਨੇ ਦਲਿਤਾਂ ਬਾਰੇ ਕਿਉਂ ਨਾ ਲਿਖਿਆ? ਹਰ ਵਾਧ-ਘਾਟ ਦੇ ਬਾਵਜੂਦ ਪਾਸ਼ ਦਾ ਪੰਜਾਬੀ ਸਾਹਿਤ-ਜਗਤ ਵਿਚ ਆਪਣਾ ਮੁਕਾਮ ਹੈ। ਇਸ ਮੁਕਾਮ ਦਾ ਆਪਣਾ ਵੱਖਰਾ ਪਿਛੋਕੜ ਵੀ ਹੈ ਜੋ ਉਨ੍ਹਾਂ ਸਮਿਆਂ ਵਿਚ ਨਕਸਲਵਾਦ/ਜੁਝਾਰਵਾਦੀ ਸਾਹਿਤ ਅਤੇ ਫਿਰ ਸਿੱਖ ਮੂਲਵਾਦ ਨਾਲ ਡੂੰਘਾ ਜੁੜਿਆ ਹੋਇਆ ਹੈ। ਹੁਣ ਉਸ ਦੀ ਮੌਤ ਤੋਂ ਤਿੰਨ ਦਹਾਕਿਆਂ ਬਾਅਦ ਇਸ ਲੜੀ ਵਿਚ ਹਿੰਦੂ ਮੂਲਵਾਦ ਵੀ ਆਣ ਜੁੜਿਆ ਹੈ, ਜਿਸ ਦਾ ਸਮੁੱਚਾ ਜ਼ੋਰ ਗੱਲ ਦੀ ਥਾਂ ਗੋਲੀ ਉੱਤੇ ਟਿਕਿਆ ਹੋਇਆ ਹੈ ਅਤੇ ਜਿਹੜਾ ਮੁਖ਼ਾਲਫ਼ਤ ਦੀ ਹਰ ਆਵਾਜ਼ ਦਾ ਗਲ਼ਾ ਘੁੱਟ ਦੇਣਾ ਚਾਹੁੰਦਾ ਹੈ। ਇਸੇ ਕਰ ਕੇ ਹੀ ਤਾਂ ਉਸ ਦੀ ਕਵਿਤਾ 'ਸਭ ਤੋਂ ਖ਼ਤਰਨਾਕ' ਇਨ੍ਹਾਂ ਮੂਲਵਾਦੀਆਂ ਨੂੰ ਸਭ ਤੋਂ ਖ਼ਤਰਨਾਕ ਲੱਗਦੀ ਹੈ। ਗੌਲਣ ਵਾਲੀ ਗੱਲ ਇਹ ਹੈ ਕਿ ਸਿੱਖ ਮੂਲਵਾਦੀ ਜਿੱਥੇ ਪੂਰਾ ਟਿੱਲ ਲਾ ਕੇ ਪਾਸ਼ ਨੂੰ ਸਟੇਟ ਦੇ ਹੱਕ ਵਿਚ ਭੁਗਤਦਾ ਦਿਖਾਉਣ ਦੇ ਕੋਝੇ ਯਤਨ ਕਰ ਰਹੇ ਹਨ, ਉੱਥੇ ਹਿੰਦੂ ਮੂਲਵਾਦੀਆਂ ਨੂੰ ਖ਼ਤਰਾ ਉਸ ਦੇ ਖੱਬੇਪੱਖ/ਲੋਕਪੱਖ ਤੋਂ ਜਾਪ ਰਿਹਾ ਹੈ। ਤਸੱਲੀ ਹੋਣੀ ਚਾਹੀਦੀ ਹੈ ਕਿ ਪਾਸ਼ ਦੀ ਕਵਿਤਾ ਅਤੇ ਇਸ ਦੇ ਸਰੋਕਾਰ ਦੋਹਾਂ ਕਿਸਮਾਂ ਦੇ ਮੂਲਵਾਦ ਦੀਆਂ ਅੱਖਾਂ ਵਿਚ ਰੜਕ ਰਹੇ ਹਨ, ਤੇ ਹੁਣ ਮਾਨਵਤਾਵਾਦ ਦੇ ਉਹਲੇ ਹੇਠ ਸੋਸ਼ਲ ਮੀਡੀਆ ਵਿਚ ਸਰਗਰਮ ਹੋਈ ਨਵੀਂ ਵਿਅਕਤੀਵਾਦੀ ਜਮਾਤ ਵੀ ਉਸ ਨੂੰ ਨੌਲਣ ਲਈ ਤਹੂ ਹੋਈ ਪਈ ਹੈ।

ਪੰਜਾਬੀ ਸਾਹਿਤ ਦਾ ਮੁਹਾਂਦਰਾ ਸਦਾ ਲੋਕਪੱਖ ਨਾਲ ਜੁੜਿਆ ਰਿਹਾ ਹੈ। ਵੱਖ ਵੱਖ ਸਮਿਆਂ ਦੀ ਸਿਆਸਤ ਅਤੇ ਸਮਾਜਕ ਸਰੋਕਾਰ ਇਸ ਅੰਦਰੋਂ ਝਾਤੀਆਂ ਮਾਰਦੇ ਹਨ। ਹੁਣ ਜਦੋਂ ਸਾਹਿਤ

ਦੇ ਪਿੜ ਵਿਚ ਲੋਕਪੱਖੀਆਂ ਉੱਤੇ ਸਵਾਲਾਂ ਦੀ ਵਾਛੜ ਹੋ ਰਹੀ ਹੈ ਤਾਂ ਸਮੇਂ ਦੀ ਸਿਆਸਤ ਬਾਰੇ ਗੱਲ ਕਰਨੀ ਜ਼ਰੂਰੀ ਹੋ ਜਾਂਦੀ ਹੈ। ਇਹ ਭਾਵੇਂ ਪੰਜਾਬ ਸੀ, ਜਾਂ ਹੁਣ ਭਾਰਤ ਹੈ, ਸੱਜੇਪੱਖੀਆਂ ਦੀ ਚੜ੍ਹਤ ਉਦੋਂ ਹੀ ਸੰਭਵ ਹੋਈ ਜਦੋਂ ਲੋਕਪੱਖ/ਖੱਬੇਪੱਖ ਨੂੰ ਡੋਬਾ ਵੱਜਿਆ। ਪੰਜਾਬ ਵਾਲਾ ਵਰਤਾਰਾ ਅਸੀਂ ਸਭ ਨੇ ਹੱਡੀਂ ਹੰਢਾਇਆ ਹੈ ਅਤੇ ਭਾਰਤ ਵਾਲਾ ਸਿਲਸਿਲਾ ਹੁਣ ਵਾਪਰ ਰਿਹਾ ਹੈ। ਸਿਤਮਜ਼ਰੀਫ਼ੀ ਇਹ ਹੈ ਕਿ ਸੱਜੇਪੱਖੀਆਂ ਦੀ ਚੜ੍ਹਤ ਦੇ ਇਸ ਨੁਕਤੇ ਨੂੰ ਵਿਚਾਰਨ ਲਈ ਕੋਈ ਰਾਜ਼ੀ ਨਹੀਂ ਜਾਪਦਾ। ਹਾਂ, ਹਾਲਾਤ ਮੁਜਬ ਕਿਤੋਂ ਕਿਤੋਂ ਆਪਸੀ ਏਕੇ ਦੀਆਂ ਆਵਾਜ਼ਾਂ ਜ਼ਰੂਰ ਉਠ ਰਹੀਆਂ ਹਨ। ਇਹ ਚਰਚਾ ਇਕ ਤੋਂ ਵੱਧ ਵਾਰ ਹੋ ਚੁੱਕੀ ਹੈ ਕਿ ਜਦੋਂ ਤੋਂ ਕੇਂਦਰ ਵਿਚ ਸੱਜੇਪੱਖੀਆਂ ਦੀ ਸੱਤਾ ਬਣੀ ਹੈ, ਬਹੁਤ ਕੁਝ ਤੇਜ਼ੀ ਨਾਲ ਬਦਲਣਾ ਸ਼ੁਰੂ ਹੋਇਆ ਹੈ। ਗਾਂ ਮਾਸ, ਰਾਸ਼ਟਰਵਾਦ, ਦੇਸ਼ ਭਗਤੀ ਦੀ ਚਰਚਾ ਇਸ ਲਿਹਾਜ਼ ਨਾਲ ਕੀਤੀ ਗਈ ਹੈ ਕਿ ਅੱਜ ਸਮੁੱਚੇ ਮਾਹੌਲ ਵਿਚ ਹਿੰਸਾ ਭਰੀ ਪਈ ਹੈ। ਇਸ ਦਾ ਨਤੀਜਾ ਪੱਤਰਕਾਰ ਗੌਰੀ ਲੰਕੇਸ਼ ਵਰਗੀਆਂ ਮੁਖ਼ਾਲਿਫ਼ ਸੁਰਾਂ ਦੇ ਕਤਲ ਵਿਚ ਨਿਕਲ ਰਿਹਾ ਹੈ। ਇਸ ਤੋਂ ਵੀ ਵੱਧ, ਜਿਸ ਢੰਗ ਨਾਲ ਵੱਖ ਵੱਖ ਸਾਧਨਾਂ ਰਾਹੀਂ ਨਵੀਂ ਪਨੀਰੀ ਦੇ ਮਨਾਂ ਅੰਦਰ ਅਖੌਤੀ ਰਾਸ਼ਟਰਵਾਦ ਅਤੇ ਦੇਸ਼ ਭਗਤੀ ਵਾਲੇ ਕਾਣੇ-ਮੀਣੇ ਵਿਚਾਰ ਭਰੇ ਜਾ ਰਹੇ ਹਨ, ਉਹ ਆਉਣ ਵਾਲੇ ਸਮਿਆਂ ਵਿਚ ਵਿਕਰਾਲ ਰੂਪ ਇਖ਼ਤਿਆਰ ਕਰ ਕੇ ਟੱਕਰਨ ਵਾਲੇ ਹਨ। ਦਰਅਸਲ, ਜਦੋਂ ਇਹ ਜਮਾਤ ਸੱਤਾ ਤੋਂ ਬਾਹਰ ਸੀ, ਤਾਂ ਇਸ ਦਾ ਸਮੁੱਚਾ ਤੁਅੱਸਬੀ, ਸਿਆਸੀ ਪ੍ਰਵਚਨ ਪਾਕਿਸਤਾਨ ਦੇ ਆਲ਼ੇ-ਦੁਆਲ਼ੇ ਘੁੰਮ ਰਿਹਾ ਸੀ। ਸੱਤਾ ਹਥਿਆਉਣ ਤੋਂ ਬਾਅਦ ਇਸ ਨੇ ਆਪਣਾ ਮੂੰਹ ਦੇਸ਼ ਵਾਸੀਆਂ ਵੱਲ ਕਰ ਲਿਆ ਹੈ। ਜ਼ਾਹਿਰ ਹੈ, ਇਸ ਤੁਅੱਸਬੀ ਸਿਆਸਤ ਖ਼ਿਲਾਫ਼ ਹੀਲਾ-ਵਸੀਲਾ ਹੁਣੇ ਹੋਣਾ ਚਾਹੀਦਾ ਹੈ ਅਤੇ ਸਿਆਸੀ ਖੇਮਿਆਂ ਅੰਦਰ ਪਸਰੀ ਸਿਥਲਤਾ ਕਾਫ਼ੂਰ ਕਰਨੀ ਪੈਣੀ ਹੈ।

ਇਸ ਪ੍ਰਸੰਗ ਵਿਚ ਸਾਹਿਤ ਅਤੇ ਕਲਾ ਦਾ ਪਿੜ ਕਿੰਝ ਬੱਝ ਸਕਦਾ ਹੈ, ਇਸ ਦੀਆਂ ਦੋ ਮਿਸਾਲਾਂ ਧਿਆਨ ਖਿੱਚਣ ਵਾਲੀਆਂ ਹਨ। ਮੇਰਠ ਦੀ ਜੰਮ-ਪਲ ਪਾਕਿਸਤਾਨੀ ਸ਼ਾਇਰਾ ਰਿਆਜ਼ ਨੇ ਤਿੱਖੀ ਤਨਜ਼ ਵਾਲੀ ਨਜ਼ਮ 'ਤੁਮ ਬਿਲਕੁਲ ਹਮ ਜੈਸੇ ਨਿਕਲੇ' ਲਿਖੀ ਹੈ। ਇਸ ਨਜ਼ਮ ਦਾ ਜਨਮ ਉਦੋਂ ਹੋਇਆ ਸੀ ਜਦੋਂ ਹਿੰਦੂਤਵੀ ਧਾੜਾਂ, ਇਕ ਖਾਸ ਫ਼ਿਰਕੇ ਦੇ ਲੋਕਾਂ ਨੂੰ ਨਿਸ਼ਾਨਾ ਬਣਾ ਰਹੀਆਂ ਸਨ, ਐਨ ਉਸੇ ਤਰ੍ਹਾਂ ਜਿਸ ਤਰ੍ਹਾਂ ਪਾਕਿਸਤਾਨ ਦੇ ਕੱਟੜਪੰਥੀ ਕਰ ਰਹੇ ਸਨ। ਲਿਖਿਆ ਸੀ: 'ਤੁਮ ਬਿਲਕੁਲ ਹਮ ਜੈਸੇ ਨਿਕਲੇ/ਅਬ ਤਕ ਕਹਾਂ ਛੁਪੇ ਥੇ ਭਾਈ?... ਭੂਤ ਧਰਮ ਕਾ ਨਾਚ ਰਹਾ ਹੈ/ਕਾਇਮ ਹਿੰਦੂ ਰਾਜ ਕਰੋਗੇ?/ਸਾਰੇ ਉਲਟੇ ਕਾਜ ਕਰੋਗੇ? ਅਪਨਾ ਚਮਨ ਨਾਰਾਜ਼ ਕਰੋਗੇ?/ ਤੁਮ ਭੀ ਬੈਠੇ ਕਰੋਗੇ ਸੋਚਾ/ਪੂਰੀ ਹੈ ਵੈਸੀ ਤੈਯਾਰੀ/ਕੌਨ ਹੈ ਹਿੰਦੂ, ਕੌਨ ਨਹੀਂ ਹੈ/ਤੁਮ ਭੀ ਕਰੋਗੇ ਫਤਵੇ ਜਾਰੀ... ਕੁਛ ਭੀ ਨਹੀਂ ਪੜੋਸ ਸੇ ਸੀਖਾ!/ਕਯਾ ਹਮਨੇ ਦੁਰਦਸ਼ਾ ਬਨਾਈ... ਤੁਮ ਬਿਲਕੁਲ ਹਮ ਜੈਸੇ ਨਿਕਲੇ/ਹਮ ਦੋ ਕੌਮ ਨਹੀਂ ਥੇ ਭਾਈ।' ਇੱਦਾਂ ਦੀ ਹੀ ਤਿੱਖੀ ਤਨਜ਼ ਇੰਦੌਰ ਵਿਚ ਵੱਸਦੇ ਸ਼ਾਇਰ ਰਾਹਤ ਇੰਦੌਰੀ ਦੀ ਹੈ। ਹਿੰਦੂਤਵਵਾਦੀਆਂ ਦੀ ਬੁਰਛਾਗਰਦੀ ਅਤੇ ਪ੍ਰਧਾਨ ਮੰਤਰੀ ਦੀ ਖ਼ਾਮੋਸ਼ੀ ਉੱਤੇ ਤਨਜ਼ ਕੱਸਦਾ ਰਾਹਤ ਇੰਦੌਰੀ ਲਿਖਦਾ ਹੈ: 'ਆਕਸੀਜਨ ਖ਼ਤਮ ਹੈ, ਹੋਨੇ ਦੋ, ਚਾਏ ਥੋੜ੍ਹੀ ਹੈ/ਯੇ ਸਭ ਗ਼ਰੀਬ ਬੱਚੇ ਹੈਂ, ਕੋਈ ਗਾਏ ਥੋੜ੍ਹੀ ਹੈ/ਆਏਗਾ ਵਕਤ ਤੋ ਰੋ ਲੇਂਗੇ ਮਿਲ-ਜੁਲ ਕਰ/ਅਭੀ ਇਸ ਪ੍ਰਦੇਸ਼ ਮੇਂ ਚੁਨਾਓ ਥੋੜ੍ਹੀ ਹੈ।'

ਇਹ ਹਨ ਸਾਹਿਤ ਦੇ ਸਰੋਕਾਰਾਂ ਦਾ ਮੇਲਾ ਜਿਹੜਾ ਹਨੇਰਿਆਂ ਖ਼ਿਲਾਫ਼ ਆਸ ਦਾ ਚਿਰਾਗ਼ ਬਾਲ਼ਦਾ ਹੈ। ਸਿਆਸੀ ਅਤੇ ਸਾਹਿਤ-ਸਭਿਆਚਾਰ ਨਾਲ ਜੁੜੇ ਕਾਮਿਆਂ ਦਾ ਆਪੋ-ਆਪਣੇ ਪਿੜ ਵਿਚ ਡਟਣ ਦਾ ਵੇਲਾ ਹੁਣ ਹੀ ਹੈ। 000



# ਬਲਵਿੰਦਰ ਸੰਧੂ ਦੀਆਂ ਸੱਜਰੀਆਂ ਕਵਿਤਾਵਾਂ

## ਅਰਦਾਸ

ਸਾਖੀ ਕਹੇ: ਇਕ ਵਾਰੀਂ
ਮਾਸ ਦੇ ਚਾਸਕੂ, ਡਾਹਢੇ ਸ਼ਿਕਾਰੀ
ਤਲਬ ਮਿਟਾਉਣ ਲਈ, ਹਿਰਨੀ ਨੂੰ ਫਾਹੁਣ ਲਈ
ਮਨਸੂਬਾ ਬਣਾਇਆ।
ਇਕ ਪਾਸੇ ਨਦੀ, ਦੂਜੇ ਪਾਸੇ ਜਾਲ਼
ਤੀਜੇ ਪਾਸੇ ਆਪ, ਚੌਥੇ ਕੁੱਤਾ ਬਿਠਾਇਆ।

ਹਿਰਨੀ ਵਿਚਾਰੀ, ਕਿਸਮਤ ਦੀ ਮਾਰੀ
ਅੱਖਾਂ ਮਟਕਾਉਂਦੀ, ਕਿਆਸਾਂ ਲਾਉਂਦੀ
ਵੇਖਦੀ ਕਦੇ ਏਧਰ, ਝਾਕਦੀ ਕਦੇ ਓਧਰ
ਥੱਕੀ - ਹੁੱਟੀ, ਕਿਧਰੇ ਨਾ ਨੱਠੀ
ਪਰ ਦਿਲ 'ਚੋਂ ਹੂਕ, ਡਾਹਢੀ ਇਕ ਉੱਠੀ।

ਤਿਖੜ ਦੁਪਹਿਰੇ ਦਾਮਿਨੀ ਦਾ ਲਸ਼ਕਰ
ਆ ਅੰਬਰ 'ਤੇ ਚੜ੍ਹਿਆ
ਇਕ ਮਘਦਾ ਮੁਆਤਾ, ਸੁੱਕ ਪੱਤਿਆਂ 'ਤੇ ਗਿਰਿਆ
ਖੜ੍ਹ-ਸੁੱਕ ਦੇ ਨਾਲ ਨਾਲ, ਜਾਲ਼ ਵੀ ਸੜਿਆ
ਫਨੀਅਰ ਇਕ ਕਾਲ਼ਾ, ਸ਼ਿਕਾਰੀ ਨੂੰ ਲੜਿਆ
ਖੁੰਝਿਆ ਨਿਸ਼ਾਨਾ, ਜਾ ਕੁੱਤੇ ਨੂੰ ਲੱਗਾ
ਖੜ੍ਹ-ਕੰਨਾ ਉਹ ਕੁੱਤਾ, ਪੁੱਠਾ ਹੋ ਡਿੱਗਾ
ਵਾਹ ਓ ਖ਼ੁਦਾ, ਵਾਹ ਓ ਰੱਬਾ !

ਅਰਦਾਸ: ਅੱਖਰਾਂ ਦੀ ਆਵਾਜ਼
ਜਾਂ ਸ਼ਬਦਾਂ ਦੀ ਮੁਥਾਜ
ਹਰਗਿਜ਼ ਨਾ ਹੁੰਦੀ

ਅਰਦਾਸ: ਦਿਲ ਦੀ ਹੂਕ
ਹਿਰਦੇ ਦੀ ਵੇਦਨਾ
ਅਬੋਲ, ਅਣਭੋਲ
ਗੂੰਗੀ ਵੀ ਹੁੰਦੀ 00

## ਵਸੀਅਤ

-- ਜਾਂਦਿਆਂ ਮੇਰੇ ਬਾਪ
ਮੈਨੂੰ ਆਖਿਆ :

-- ਲੋਕਾਈ, ਖੁਦਾਈ ਤੇ ਅੱਛਾਈ ਨਾਲ
ਕਦੇ ਬੇਵਫਾਈ ਨਾ ਕਰਨਾ
ਬੁਰਿਆਂ, ਬੇਸੁਰਿਆਂ, ਬੇਸਿਰਿਆਂ ਦਾ
ਕਦੇ ਪਾਣੀ ਨਾ ਭਰਨਾ ।।

-- ਹੱਥਾਂ ਪੈਰਾਂ ਤੇ ਅੱਖਾਂ ਦੇ ਹੁੰਦਿਆਂ
ਕਦੇ ਝੋਲ਼ ਨਾ ਅੱਡਣਾ
ਅਦੀਬਾਂ, ਫੱਕਰਾਂ ਤੇ ਅੱਖਰਾਂ ਦਾ
ਕਦੇ ਕਿਹਾ ਨਾ ਸੁੱਟਣਾ ।।

-- ਫੁੱਲਾਂ, ਤਿਤਲੀਆਂ, ਨਿਹੱਥਿਆਂ 'ਤੇ
ਕਦੇ ਹੱਥ ਨਾ ਚੁੱਕਣਾ
ਫੱਗਣ ਚੇਤਰ ਮੌਲਣ ਦੀ ਰੁੱਤੇ
ਕਦੇ ਬਿਰਖ ਨਾ ਵੱਢਣਾ ।।

-- ਅਵਾਮ, ਜਹਾਨ ਦੀ ਆਵਾਜ਼ ਤੋਂ
ਕਦੇ ਬੇਨਿਆਜ਼ ਨਾ ਹੋਣਾ
ਸੁਆਰਥਾਂ, ਤਜਾਰਤਾਂ, ਹਿਮਾਕਤਾਂ ਲਈ
ਬੇਲਿਹਾਜ਼ ਹੀ ਰਹਿਣਾ ।।

-- ਜਾਂਦਿਆਂ ਮੇਰੇ ਬਾਪ
ਮੈਨੂੰ ......ਆਖਿਆ _ 00

## ਜੋ ਹੋਵੇ ਸੋ ਉਗਵੇ

-- ਲੂਣ ਦੀ ਚੁਟਕੀ
ਮੈਂ ਰੋਟੀ 'ਤੇ ਧੁੜਕੀ
ਜ਼ਾਇਕਾ ਨਮਕੀਨ ਸੀ।

-- ਮਿਸ਼ਰੀ ਦੀ ਡਲ਼ੀ
ਮੈਂ ਤਲ਼ੀ 'ਤੇ ਧਰੀ
ਸਵਾਦ ਮਿਠਾਸ ਸੀ।

-- ਇਮਲੀ ਦੀ ਫਲ਼ੀ



ਮੈਂ ਜ਼ੁਬਾਨ 'ਤੇ ਮਲ਼ੀ
ਗਲ਼ੇ 'ਚ ਖਟਾਸ ਸੀ।

-- ਨਿੰਮ ਦੀ ਨਿਮੋਲ਼ੀ
ਮੈਂ ਮੂੰਹ 'ਚ ਪਪੋਲ਼ੀ
ਤਾਲੂਏ ਕੜਵਾਹਟ ਸੀ।

-- ਸੈਆਂ ਵਸਤਾਂ ਮੈਂ
ਘੋਲ਼ ਘੋਲ਼ ਪੀਤੀਆਂ
ਚਖ ਚਖ ਦੇਖੀਆਂ

-- ਉਹ ਓਹੋ ਸਨ
ਸਨ ਜੋ ਉਹ
ਜਗਤ ਜਾਣ ਹੀ ਜਾਂਦਾ
ਅਸੀਂ ਹੁੰਦੇ ਆਂ ਜੋ .....!! 00

## ਬੋਲੀ

ਖੂਹ ਦਾ ਪਾਣੀ ਖੂਹ ਵਿਚ ਡਿੱਗਿਆ
ਖੇਤ ਕਿਸੇ ਨਾ ਪੁੱਜਿਆ ---
ਆਡਾਂ ਖਾਲ਼ਾਂ ਭਈ ਨਿਮੋਸ਼ੀ
ਦਾਤਾ ਹੀ ਨਾ ਰੱਜਿਆ ---
ਹਰੀਆਂ ਫਸਲਾਂ ਸੁੱਕਣੇ ਪਈਆਂ
ਬਾਗ਼ ਵੀ ਹੌਂਕਣ ਲੱਗਿਆ ---
ਕਿੱਕਰਾਂ ਪਿੱਪਲ਼ਾਂ ਮੋਛੇ ਪੈ ਗਏ
ਬੋਹੜ ਵੀ ਜਾਣੈ ਖੱਗਿਆ ---
ਤਦ ਨੂੰ ਨ੍ਹੇਰੇ ਸੋਨਾ ਲੈ ਗਏ
ਜਦ ਨੂੰ ਸੂਰਜ ਉੱਗਿਆ ---
ਅਦਬ ਅਦਾਰੇ ਬਹਿਸਾਂ ਹੋਈਆਂ
ਤਣ ਪੱਤਣ ਨਾ ਲੱਭਿਆ ---
ਇਕ ਦਿਨ ਭੋਂ ਚੋਂ 'ਵਾਜ਼ਾਂ ਉੱਠੀਆਂ
ਜ਼ੋਰ ਨਗਾਰਾ ਵੱਜਿਆ ---
ਕਹਿੰਦਾ ਢੋਲ ਮੇਰਾ
ਉੱਠ ਖੜ੍ਹ ਸੋਤਲ ਜੱਗਿਆ ---
ਕਹਿੰਦਾ ਢੋਲ ਮੇਰਾ--!! 00

## ਆਪੁਨੜੇ ਹਥਿ ਆਰਸੀ

ਥੋੜ੍ਹੇ ਥੋੜ੍ਹੇ ਹੀ ਸਹੀ
ਪਰ ਬਹੁਤੇ ਅਸੀਂ
ਵਿਭਚਾਰੀ - ਬਲਾਤਕਾਰੀ
ਬੱਸ ਨਾਂ ਦੇ ਬ੍ਰਹਮਚਾਰੀ - ਸਦਾਚਾਰੀ।

ਕੀ ਹੋਇਆ ਜੇ
ਰੰਗੇ ਹੱਥੀਂ ਨਾ ਫੜੇ ਗਏ
ਅਜੇ ਕਟਹਿਰੇ ਨਾ ਚੜ੍ਹੇ।

ਆਪਣੀ ਆਤਮਾ ਨੂੰ
ਪ੍ਰਕਾਸ਼ਮਾਨ ਕਰਦੇ ਚਿੱਤਰਾਂ ਨੂੰ
ਜੇ ਦੇਖੀਏ
ਤਾਂ ਅਸੀਂ ਕਿੰਨਾ ਕੁਝ
ਲੁੱਚਾ - ਲੁੱਚਾ ਸੋਚਦੇ
ਕੀ ਕੁਝ ਨਹੀਂ ਲੋਚਦੇ
ਕਿੰਨੀਆਂ ਦੇਵਦਾਸੀਆਂ ਨੂੰ ਭੋਗਦੇ
ਕਿੰਨੇ ਗਵਾਹਾਂ ਨੂੰ ਨੋਚਦੇ।

ਕਿਸ ਦੇਖਿਆ --
ਸਾਨੂੰ ਮੁਜਰਿਆਂ 'ਚੋਂ ਮੁੜਦਿਆਂ
ਆਪਣੇ ਹੁਜਰਿਆਂ 'ਚ ਜੁੜਦਿਆਂ
ਗੱਲੀਂ ਬਾਤੀਂ ਹੀ ਚਾਹੇ, ਪਰ ਇਕੋ ਸਾਹੇ
ਅਸੀਂ ਸੈਆਂ ਦਰੋਪਤੀਆਂ ਦਾ
ਚੀਰ ਹਰਨ ਕਰਦੇ, ਬੱਸ ਡਰਦੇ ਹਾਂ ਡਰਦੇ
ਉਂਝ ਅਸੀਂ
ਕੀ ਕੀ ਨਹੀਂ ਕਰਦੇ।

ਅਸੀਂ ਢੌਂਗੀ ਸਵਾਂਗੀ
ਮੈਲ਼ੀਆਂ ਆਤਮਾਵਾਂ ਦੇ ਸਵਾਮੀ
ਬਾਹਰੋਂ ਭਭੂਤੀਏ, ਅੰਦਰੋਂ ਕਾਮੀ
ਏਸ ਗੱਲੋਂ ਇਨਕਾਰੀ
ਕਿ ਥੋੜ੍ਹੇ ਥੋੜ੍ਹੇ ਹੀ ਸਹੀ
ਪਰ ਬਹੁਤ ਅਸੀਂ
ਵਿਭਚਾਰੀ ਬਲਾਤਕਾਰੀ
ਨਾਂ ਦੇ ਸਦਾਚਾਰੀ-- 00

***(49, ਨਿਊ ਮੋਤੀ ਬਾਗ਼ ਕਾਲੋਨੀ, ਪਟਿਆਲਾ, ਫੋਨ: 98155 14053)***



## ਹਾਊਸ-ਵਾਈਫ: ਕਹਾਣੀ: ਹਰਪ੍ਰੀਤ ਸੇਖਾ

'ਪਤਾ ਨੀ ਮਨਮੀਤ ਨੂੰ ਕੀ ਹੋ ਜਾਂਦੈ ਕਦੇ-ਕਦੇ?' ਇਹ ਪ੍ਰਸ਼ਨ ਅੱਜ ਦਿਨੇ ਕੰਮ 'ਤੇ ਵੀ ਕਈ ਵਾਰ ਮੇਰੇ ਮਨ ਵਿਚ ਆਇਆ ਸੀ। ਕੰਮ ਤੋਂ ਘਰ ਆਉਂਦੇ ਵਕਤ ਵੀ ਮੈਨੂੰ ਉਸਦੀ ਚੁੱਪ ਚੁੱਭਦੀ ਰਹੀ। ਮਨਮੀਤ ਹੀ ਮੈਨੂੰ ਕੰਮ 'ਤੇ ਛੱਡ ਕੇ ਆਉਂਦਾ ਹੈ ਤੇ ਉਹ ਹੀ ਲੈ ਕੇ ਆਉਂਦਾ ਹੈ। ਅਸੀਂ ਇਕ ਕਾਰ ਹੀ ਅਫ਼ੋਰਡ ਕਰ ਸਕਦੇ ਹਾਂ। ਆਮ ਤੌਰ 'ਤੇ ਉਹ ਮੇਰੇ ਕਾਰ ਵਿਚ ਬੈਠਣ ਸਾਰ ਹੀ ਪੁੱਛੇਗਾ ਕਿ ਕਿਵੇਂ ਰਹੀ ਦਿਹਾੜੀ? ਜਾਂ ਕਹੇਗਾ ਕਿ ਥੱਕ ਗਈ ਹੋਵੇਂਗੀ? ਜਾਂ ਜੇ ਕਦੇ ਮੈਂ ਉਸ ਨੂੰ ਮੇਰੇ ਯੂਨਿਟ ਵਿਚ ਕਿਸੇ ਨਵੇਂ ਆਏ ਨੱਕ-ਚੜ੍ਹੇ ਮਰੀਜ਼ ਬਾਰੇ ਦੱਸ ਦਿਆਂ ਤਾਂ ਅਗਲੇ ਦਿਨ ਮੈਨੂੰ ਕੰਮ ਤੋਂ ਲੈਣ ਆਇਆ, ਉਸ ਮਰੀਜ਼ ਬਾਰੇ ਪੁੱਛੇਗਾ ਕਿ ਉਸ ਨੇ ਤੰਗ ਤਾਂ ਨਹੀਂ ਕੀਤਾ। ਮੇਰਾ ਹਾਲ-ਚਾਲ ਪੁੱਛ ਕੇ ਮੇਰੇ ਮੂਡ ਮੁਤਾਬਿਕ ਉਹ ਆਪਣੀ ਬੀਤੀ ਦਿਹਾੜੀ ਬਾਰੇ ਦੱਸੇਗਾ। ਜੇ ਮੈਂ ਜ਼ਿਆਦਾ ਥੱਕੀ ਹੋਵਾਂ ਤਾਂ ਉਹ ਬੜੇ ਹੀ ਉਤਸ਼ਾਹ ਨਾਲ ਦੱਸੇਗਾ ਕਿ ਉਸ ਦਿਨ ਸਾਡੇ ਬੱਚੇ ਕੈਵਿਨ ਨੇ ਨਵਾਂ ਕੀ ਸਿੱਖਿਆ। ਜੇ ਮੈਂ ਉਦਾਹਰਣ ਦੇਣੀ ਹੋਵੇ ਤਾਂ ਬਹੁਤ ਸਾਰੀਆਂ ਹੋਣਗੀਆਂ ਪਰ ਇਸ ਵਕਤ ਮੇਰੇ ਦਿਮਾਗ਼ ਵਿਚ ਉਸ ਦਿਨ ਵਾਲੀ ਘਟਨਾ ਆ ਰਹੀ ਹੈ, ਜਿਸ ਦਿਨ ਕੈਵਿਨ ਨੇ ਆਟੇ ਵਾਲੇ ਪੀਪੇ ਖਾਲੀ ਕਰ ਦਿੱਤੇ ਸਨ।

ਉਸ ਦਿਨ ਮੇਰੇ ਮੁਰਝਾਏ ਚਿਹਰੇ ਨੂੰ ਦੇਖ ਕੇ ਉਸ ਨੇ ਅੰਦਾਜ਼ਾ ਲਾ ਲਿਆ ਹੋਵੇਗਾ ਕਿ ਮੇਰੀ ਜਾਨ ਮਰੀਜ਼ਾਂ ਨੇ ਬਾਰਾਂ ਘੰਟੇ ਸੂਲ਼ੀ ਟੰਗੀ ਰੱਖੀ ਹੋਵੇਗੀ। ਇਹ ਮੇਰੀ ਕਮਜ਼ੋਰੀ ਹੈ ਕਿ ਮੇਰੇ ਤੋਂ ਅਕੇਵਾਂ-ਥਕੇਵਾਂ ਲੁਕਾਅ ਨਹੀਂ ਹੁੰਦਾ ਤੇ ਮਨਮੀਤ ਦੀ ਖ਼ੂਬੀ ਹੈ ਕਿ ਮੇਰੀ ਹਾਲਤ ਮੇਰਾ ਚਿਹਰਾ ਦੇਖ ਕੇ ਬੁੱਝ ਲੈਂਦਾ ਹੈ। ਉਸ ਨੇ ਕਾਰ ਦਾ ਟਰੰਕ ਖੋਲ੍ਹ ਕੇ ਸੇਬ ਕੱਢਿਆ ਅਤੇ ਮੈਨੂੰ ਫੜਾ ਕੇ ਬੋਲਿਆ, "ਲੈ, ਐਪਲ ਖਾਹ, ਥੱਕੀ ਲਗਦੀ ਐਂ।" ਫੇਰ ਕਾਰ ਤੋਰਦਿਆਂ ਬੋਲਿਆ, "ਗਰੋਸਰੀ ਮੁੱਕੀ ਹੋਈ ਸੀ। ਮੈਂ ਲੈ ਆਇਐਂ। ਸੋਚਿਆ ਕਿ ਕੈਵਿਨ ਦੀ ਆਊਟਿੰਗ ਹੋ ਜਾਵੇਗੀ --- ਆਪਣਾ ਕੈਵਿਨ ਬਹੁਤ ਕਰੀਏਟਿਵ ਐ ਨੀਨੂੰ। ਬਹੁਤ ਜੀਨੀਅਸ। ਵੱਡਾ ਹੋ ਕੇ ਜ਼ਰੂਰ ਕੁਛ ਖਾਸ ਬਣੂ, ਦੇਖ ਲੀਂ--ਇਹਦੀ ਗੱਲ ਮੈਂ ਬਾਅਦ ਚ ਸੁਣਾਉਨਾਂ, ਪਹਿਲਾਂ ਮੈਨੂੰ ਆਪਣੀ ਸ਼ੇਖੀ ਮਾਰ ਲੈਣ ਦੇ। ਅੱਜ ਮੈਂ ਯੂ-ਟਿਊਬ 'ਤੋਂ ਮੈਕਸੀਕਨ ਡਿਸ਼ ਬਣਾਉਣੀ ਸਿੱਖੀ ਐ। ਬਹੁਤ ਸਵਾਦ ਬਣੀ ਐ। ਮੈਂ ਕਹਿਨਾਂ ਪਹਿਲਾਂ ਘਰ ਜਾ ਕੇ ਉਹੀ ਖਾਈਂ, ਚਾਹ ਫੇਰ ਪੀ ਲਵੀਂ," ਮਨਮੀਤ ਦੀਆਂ ਏਨ੍ਹਾਂ ਗੱਲਾਂ ਨਾਲ ਮੇਰਾ ਅਕੇਵਾਂ-ਥਕੇਵਾਂ ਮਿੰਟਾਂ ਸਕਿੰਟਾਂ ਅੰਦਰ ਦੂਰ ਹੋਣ ਲੱਗਾ। "ਮੇਰੇ ਏਸ ਗੁੱਗੂ ਨੇ ਕੀ ਕਰੀਏਟਿਵ ਕੀਤਾ ਅੱਜ?" ਮੈਂ ਕੈਵਿਨ ਦਾ ਨੱਕ ਫੜਦੀ ਨੇ ਪੁੱਛਿਆ। "ਉਹ ਅਕਸਪਲੇਨ ਕਰਨ ਵਾਲੀ ਗੱਲ ਨਹੀਂ, ਦੇਖ ਕੇ ਹੀ ਪਤਾ ਲੱਗਦਾ. ਪਤਾ ਨੀ ਇਹਦਾ ਐਨਾ ਦਿਮਾਗ਼ ਕਿਵੇਂ ਆ. ਕਿਵੇਂ ਸੁਝਦੀਆਂ ਏਸ ਨੂੰ ਇਸ ਤਰ੍ਹਾਂ ਦੀਆਂ ਸ਼ਰਾਰਤਾਂ," ਮਨਮੀਤ ਬੋਲਿਆ। ਮੇਰਾ ਜੀਅ ਕਰਨ ਲੱਗਾ ਕਿ ਮੀਤ ਛੇਤੀ ਦੱਸੇ ਪਰ ਮੈਨੂੰ ਲੱਗਾ ਕਿ ਉਹ ਪਹਿਲਾਂ ਮੇਰਾ ਮੂਡ ਠੀਕ ਕਰਨਾ ਚਾਹੁੰਦਾ ਸੀ। ਉਹ ਕੁਝ ਦੇਰ ਏਸੇ ਤਰ੍ਹਾਂ ਦੀਆਂ ਗੱਲਾਂ ਕਰਦਾ ਰਿਹਾ ਤੇ ਮੇਰੇ ਦੁਬਾਰਾ ਪੁੱਛਣ 'ਤੇ ਉਸ ਨੇ ਦੱਸਿਆ ਕਿ ਜਦ ਉਹ ਯੂ-ਟਿਊਬ 'ਤੇ ਮੈਕਸੀਕਨ ਡਿਸ਼ ਸਿੱਖ ਰਿਹਾ ਸੀ, ਉਸ ਵੇਲੇ ਕੈਵਿਨ ਨੇ ਕੱਪਬੋਰਡ 'ਚ ਪਏ ਆਟੇ ਵਾਲੇ ਪੀਪੇ ਦਾ ਢੱਕਣ ਕਿਸੇ ਤਰ੍ਹਾਂ ਖੋਲ੍ਹ ਲਿਆ। ਪੀਪੇ ਵਿਚ ਪਈ ਕੌਲੀ ਨਾਲ ਆਟਾ ਇਕ ਪਲੇਟ ਵਿਚ ਪਾਇਆ, ਫਿਰ ਉਸ ਨਾਲ ਖੇਡਣ ਲੱਗ ਪਿਆ। ਆਟੇ ਦੀ ਮੁੱਠੀ ਭਰ ਕੇ ਉਪਰ ਉਛਾਲੇ ਤੇ ਫੇਰ ਖਿੜ-ਖਿੜਾ ਕੇ ਹੱਸ ਪਵੇ. ਫੇਰ ਹੋਰ ਆਟਾ ਪੀਪੇ ਵਿਚੋਂ ਕੱਢ ਲਵੇ। ਜਦ ਮਨਮੀਤ ਦਾ ਧਿਆਨ ਉਧਰ ਗਿਆ ਤਾਂ ਉਹ ਆਪਣੇ ਫੋਨ ਨਾਲ ਕੈਵਿਨ ਦੀ ਇਸ ਤਰ੍ਹਾਂ ਕਰਦੇ ਦੀ ਮੂਵੀ ਬਣਾਉਣ ਲੱਗ ਪਿਆ। ਮਨਮੀਤ ਨੇ ਆਪਣਾ ਫੋਨ ਮੈਨੂੰ ਦਿੱਤਾ ਅਤੇ ਮੂਵੀ ਦੇਖਣ ਲਈ ਕਿਹਾ। ਮੂਵੀ ਵਿਚ ਕੈਵਿਨ ਨੂੰ ਇਸ ਤਰ੍ਹਾਂ ਹੱਸਦਾ ਦੇਖ ਕੇ ਮੈਨੂੰ ਵੀ ਹਾਸਾ ਆ ਗਿਆ। ਜੇ ਮੀਤ ਦੀ ਥਾਂ

ਮੈਂ ਘਰ ਹੁੰਦੀ, ਮੈਨੂੰ ਇਹ ਸਭ ਕ੍ਰੀਏਟਿਵ ਨਹੀਂ ਸੀ ਲੱਗਣਾ ਤੇ ਨਾ ਹੀ ਮੈਂ ਇਹ ਮੂਵੀ ਬਣਾ ਸਕਣੀ ਸੀ। ਮੈਂ ਕੈਵਿਨ ਨੂੰ ਦੋਹਾਂ ਮੋਢਿਆਂ ਤੋਂ ਫੜ ਕੇ ਚੁੱਕਣਾ ਸੀ ਅਤੇ ਵਾਸ਼ਰੂਮ ਵਿਚ ਲਿਜਾ ਜੇ ਟਾਇਲਟ ਸੀਟ 'ਤੇ ਬਿਠਾ ਦੇਣਾ ਸੀ. ਫਿਰ ਉਸ ਨੂੰ ਅੱਖਾਂ ਦਿਖਾ ਕੇ ਉਸਦੀ ਕਲਾਸ ਲਾਉਣੀ ਸੀ. ਬਾਅਦ ਵਿਚ ਆਟਾ ਸਾਫ਼ ਕਰਦੀ ਨੇ ਮਨਮੀਤ ਨੂੰ ਸ਼ਲੋਕ ਸੁਣਾਉਣੇ ਸਨ ਕਿ ਉਸ ਨੇ ਆਟੇ ਵਾਲੇ ਪੀਪੇ ਦਾ ਢੱਕਣ ਸੰਵਾਰ ਕੇ ਕਿਉਂ ਨਹੀਂ ਸੀ ਲਾਇਆ। ਮਨਮੀਤ ਨੇ ਸਾਰਾ ਆਟਾ ਸਾਫ਼ ਵੀ ਕੀਤਾ. ਕੈਵਿਨ ਨੂੰ ਵੀ ਦੁਬਾਰਾ ਨੁਹਾਇਆ ਅਤੇ ਮੈਕਸੀਕਨ ਡਿਸ਼ ਵੀ ਬਣਾਈ, ਗਰੋਸਰੀ ਵੀ ਖਰੀਦ ਲਿਆਇਆ ਤੇ ਬਾਅਦ ਵਿਚ ਮੇਰਾ ਮੂਡ ਠੀਕ ਕਰਨ ਖਾਤਰ ਕੈਵਿਨ ਦੀ ਇਸ ਸ਼ਰਾਰਤ ਨੂੰ ਕਰੀਏਟਿਵ ਵੀ ਦੱਸਿਆ।

ਇਹ ਤਾਂ ਕਿਸੇ ਹੋਰ ਦਿਨ ਦੀ ਗੱਲ ਸੀ ਪਰ ਅੱਜ ਉਸ ਨੇ ਕੋਈ ਵੀ ਗੱਲ ਨਹੀਂ ਸੀ ਕੀਤੀ। ਮੈਂ ਜਦ ਕਾਰ ਵਿਚ ਬੈਠੀ ਉਸ ਨੇ ਚੁੱਪ ਚਾਪ ਕਾਰ ਤੋਰ ਲਈ। ਘਰ ਪਹੁੰਚ ਕੇ ਉਸ ਨੇ ਕੈਵਿਨ ਨੂੰ ਵੀ ਕਾਰ ਦੀ ਮਗਰਲੀ ਸੀਟ 'ਤੇ ਲੱਗੀ ਬੇਬੀ ਸੀਟ ਵਿਚੋਂ ਨਹੀਂ ਕੱਢਿਆ। ਕਾਰ ਦਾ ਸਟੇਰਿੰਗ ਫੜੀ ਬੈਠਾ ਰਿਹਾ। ਬੋਲਿਆ, "ਮੈਂ ਕਿਸੇ ਦੀ ਕਾਰ ਦੀ ਇੰਸ਼ੋਰੈਂਸ ਕਰਨ ਜਾਣਾ। ਚਾਹ ਬਣੀ ਪਈ ਐ, ਜੇ ਠੰਢੀ ਹੋ ਗਈ ਤਾਂ ਮਾਈਕਰੋਵੇਵ 'ਚ ਗਰਮ ਕਰ ਲਵੀਂ," ਮੈਂ ਕੈਵਿਨ ਨੂੰ ਸੀਟ 'ਚੋਂ ਕੱਢਿਆ ਅਤੇ ਥੱਕੇ ਪੈਰੀਂ ਘਰ ਅੰਦਰ ਚਲੀ ਗਈ। ਆਮ ਦਿਨੀਂ ਤਾਂ ਮਨਮੀਤ ਨੇ ਹੀ ਕੈਵਿਨ ਨੂੰ ਬਾਹਰ ਕੱਢਣਾ ਸੀ। ਮੈਂ ਸਿੱਧਾ ਵਾਸ਼ਰੂਮ ਵਿਚ ਜਾਣਾ ਸੀ। ਨਹਾ ਕੇ ਕੱਪੜੇ ਬਦਲਣੇ ਸਨ। ਫਿਰ ਕੈਵਿਨ ਨਾਲ ਲਾਡ ਕਰਨਾ ਸੀ। ਉਸਤੋਂ ਬਾਅਦ ਆਰਾਮ ਨਾਲ ਬੈਠ ਕੇ ਮੈਂ ਤੇ ਮਨਮੀਤ ਨੇ ਚਾਹ ਪੀਣੀ ਸੀ। ਕੰਮ ਵਾਲੇ ਕੱਪੜਿਆਂ ਨਾਲ ਕੈਵਿਨ ਨਾਲ ਖੇਡਣਾ ਮੈਨੂੰ ਚੰਗਾ ਨੀ ਲਗਦਾ। ਮੈਨੂੰ ਲਗਦਾ ਰਹਿੰਦਾ ਹੈ ਕਿ ਇਨ੍ਹਾਂ ਕਪੜਿਆਂ ਵਿਚ ਅਨੇਕਾਂ ਮਰੀਜ਼ਾਂ ਦੇ ਅਨੇਕਾਂ ਜਰਮ ਹੋਣਗੇ। ਪਰ ਮਨਮੀਤ ਅੱਜ ਇਨ੍ਹਾਂ ਗੱਲਾਂ ਦੀ ਪ੍ਰਵਾਹ ਕੀਤੇ ਬਿਨਾਂ ਚਲਾ ਗਿਆ। ਮੈਨੂੰ ਮਨਮੀਤ 'ਤੇ ਖਿੱਝ ਆਈ. ਚਿੱਤ 'ਚ ਆਈ ਕਿ ਉਹ ਕੁਝ ਠਹਿਰ ਕੇ ਨਹੀਂ ਸੀ ਜਾ ਸਕਦਾ? ਹੁਣ ਕਿਵੇਂ ਨਹਾਵਾਂ? ਕੈਵਿਨ ਨੂੰ ਇਕੱਲਾ ਵੀ ਤਾਂ ਨਹੀਂ ਛੱਡਿਆ ਜਾ ਸਕਦਾ। ਇਸ ਨੇ ਤਾਂ ਸਕਿੰਟਾਂ ਵਿਚ ਹੇਠਲੀ ਉੱਤੇ ਕਰ ਦੇਣੀ ਹੁੰਦੀ ਹੈ। ਚਿੱਤ 'ਚ ਆਈ ਕਿ ਇਸ ਨੂੰ ਨਾਲ ਹੀ ਵਾਸ਼ਰੂਮ ਵਿਚ ਲੈ ਜਾਵਾਂ। ਇਹ ਖਿਆਲ ਮੈਂ ਝਟਕ ਦਿੱਤਾ। ਮਹੀਨਾ ਕੁ ਪਹਿਲਾਂ ਮੈਂ ਇਸ ਨੂੰ ਇਸ ਤਰ੍ਹਾਂ ਨਾਲ ਵਾਸ਼ਰੂਮ ਵਿਚ ਲਿਜਾਣਾ ਛੱਡ ਦਿੱਤਾ ਹੈ। ਇਹ ਮੇਰੇ ਸਰੀਰ ਨੂੰ ਦੇਖ ਕੇ ਅਜੀਬ ਪ੍ਰਸ਼ਨ ਪੁਛਣ ਲੱਗਦਾ ਸੀ। ਮੈਨੂੰ ਬੜਾ ਅਨਕੰਫਰਟੇਬਲ ਮਹਿਸੂਸ ਹੁੰਦਾ ਹੈ। ਕੈਵਿਨ ਨੂੰ ਵਾਸ਼ਰੂਮ ਦੇ ਦਰਵਾਜ਼ੇ ਕੋਲ ਬਿਠਾਇਆ, ਆਪਣੇ ਆਈ ਫੋਨ 'ਤੇ ਗੇਮ ਦੇ ਆਹਰ ਲਾ ਕੇ ਮੈਂ ਸ਼ਾਵਰ ਲੈਣ ਲੱਗੀ। ਵਿਚ ਵਿਚ ਮੈਂ ਕੈਵਿਨ ਨੂੰ ਵੀ ਆਵਾਜ਼ ਮਾਰ ਲੈਂਦੀ, ਇਹ ਪੱਕਾ ਕਰਨ ਲਈ ਕਿ ਉਹ ਉੱਥੇ ਹੀ ਬੈਠਾ ਹੈ। ਛੇਤੀਂ ਛੇਤੀਂ ਨਹਾ ਕੇ ਮੈਂ ਬਾਹਰ ਆਈ। ਕਿਚਨ ਵਾਲਾ ਸਿੰਕ ਲਿੱਬੜੇ ਭਾਂਡਿਆਂ ਨਾਲ ਭਰਿਆ ਪਿਆ ਸੀ। ਫਰਿੱਜ ਖੋਲ੍ਹ ਕੇ ਦੇਖੀ। ਸ਼ਾਮ ਦੇ ਖਾਣੇ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਕੀਤਾ ਲਗਦਾ। ਮੇਰੇ ਅੰਦਰ ਖਿੱਝ ਚੜ੍ਹਨ ਲੱਗੀ। ਮੈਂ ਆਪਣੇ ਆਪ ਨੂੰ ਕੰਟਰੋਲ ਕੀਤਾ। ਚਾਹ ਵਾਲਾ ਕੱਪ ਚੁੱਕਿਆ ਅਤੇ ਫੇਮਲੀ ਰੂਮ ਵਿਚ ਜਾ ਬੈਠੀ। ਚਾਹ ਪੀਂਦੀ ਸੋਚਣ ਲੱਗੀ ਕਿ 'ਚੱਕਰ ਕੀ ਹੈ?' ਮੈਂ ਫਿਰ ਸੋਚੀਂ ਪੈ ਗਈ। ਪਿਛਲੇ ਦਿਨੀਂ ਕੋਈ ਖਾਸ ਗੱਲ ਵੀ ਤਾਂ ਨਹੀਂ ਸੀ ਹੋਈ। ਕੋਈ ਬਹਿਸ ਵੀ ਨਹੀਂ ਸੀ ਹੋਈ। ਮੈਂ ਵੀ ਖਿੱਝ ਕੇ ਕੋਈ ਗੱਲ ਮੂੰਹ 'ਤੇ ਨਹੀਂ ਸੀ ਮਾਰੀ। ਹਾਂ ਮਨਮੀਤ ਦੇ ਦੋਸਤ, ਰਿੰਕੂ ਦਾ ਵੱਡਾ ਭਰਾ ਜਸਦੇਵ ਦੋ ਕੁ ਦਿਨ ਸਾਡੇ ਕੋਲ ਰਹਿ ਕੇ ਗਿਆ ਸੀ। ਉਹ ਇੰਡੀਆਂ ਤੋਂ ਆਇਆ ਸੀ, ਟਰਾਂਟੋ ਕਿਸੇ ਪੰਜਾਬੀ ਕਾਨਫਰੰਸ ਵਿਚ ਔਰਤਾਂ ਦੀ ਬਰਾਬਰੀ ਦੇ ਹੱਕ ਵਿਚ ਕੋਈ ਪੇਪਰ ਵਗੈਰਾ ਪੜ੍ਹਨ ਆਇਆ ਸੀ। ਟਰਾਂਟੋ 'ਤੋਂ ਏਧਰ ਘੁੰਮਣ-ਫਿਰਨ ਵੈਨਕੂਵਰ ਆ ਗਿਆ। ਪਰ ਉਸ ਨਾਲ ਤਾਂ ਮਨਮੀਤ ਖੁਸ਼ ਸੀ। ਉਸ ਨੂੰ ਤਾਂ ਵੀਰ ਜੀ ਵੀਰ ਜੀ ਕਰਦਾ ਸੀ। 'ਸ਼ਾਇਦ ਉਸ ਨੂੰ ਮਿਸ ਕਰਦਾ ਹੋਵੇ?' ਮੇਰੇ ਮਨ ਵਿਚ ਆਇਆ। ਜੇ ਮਿੱਸ ਕਰਦਾ ਹੁੰਦਾ ਤਾਂ ਉਸ ਨੇ ਮੇਰੇ ਨਾਲ ਇਸ ਤਰ੍ਹਾਂ ਦਾ ਕਿਉਂ ਵਿਹਾਰ ਕਰਨਾ ਸੀ। ਇਹ ਤਾਂ ਨੀ ਕੋਈ ਗੱਲ, ਕੋਈ ਹੋਰ ਕਾਰਣ ਹੋਵੇਗਾ? ਮੈਂ ਸੋਚਿਆ।



ਕੱਲ੍ਹ ਦੀ ਰਾਤ ਵੀ ਇਸ ਦੀ ਚੁੱਪ ਨੇ ਬਰਬਾਦ ਕਰ ਦਿੱਤੀ ਸੀ। ਕੱਲ੍ਹ ਮੇਰੀ ਕੰਮ ਤੋਂ ਛੁੱਟੀ ਦਾ ਦਿਨ ਸੀ। ਮੈਂ ਕੈਵਿਨ ਨੂੰ ਜਲਦੀ ਸੰਵਾ ਕੇ ਜਕੂਜ਼ੀ ਪਾਣੀ ਨਾਲ ਭਰੀ ਸੀ। ਪਾਣੀ ਵਿਚ ਗੁਲਾਬ ਦੀ ਮਹਿਕ ਵਾਲੀ ਝੱਗ ਬਣਾਈ ਸੀ। ਮੋਮਬੱਤੀ ਬਾਲ਼ੀ ਸੀ। ਹਲਕਾ ਜਿਹਾ ਸੰਗੀਤ ਫੋਨ 'ਤੇ ਚਲਾਇਆ ਸੀ। ਆਪਣੇ ਕੇਸਾਂ ਨੂੰ ਸਿਰ ਉੱਪਰ ਜੂੜਾ ਬਣਾ ਕੇ ਬੰਨ੍ਹਿਆ ਸੀ। ਇਹ ਸਭ ਮੈਂ ਹੌਲੀ ਹੌਲੀ ਤਿਆਰੀ ਕੀਤੀ ਸੀ। ਕੈਵਿਨ ਨੇ ਸੌਣ ਲਈ ਦੇਰ ਲਾ ਦਿੱਤੀ ਸੀ। ਮਨਮੀਤ ਵੀ ਬਿਸਤਰੇ ਵਿਚ ਵੜ ਗਿਆ ਸੀ. ਪਰ ਉਸਦਾ ਮੈਨੂੰ ਪਤਾ ਸੀ ਕਿ ਉਹ ਤਾਂ ਇਹ ਸਭ ਦੇਖ ਕੇ ਰਜਾਈ ਵਗਾਹ ਮਾਰੇਗਾ। ਪਰ ਉਸ ਨੇ ਇਸ ਤਰ੍ਹਾਂ ਨਹੀਂ ਸੀ ਕੀਤਾ। ਉਸ ਨੇ ਤਾਂ ਪਾਸਾ ਪਰਤ ਲਿਆ। ਮੈਨੂੰ ਯਕੀਨ ਹੀ ਨਹੀਂ ਸੀ ਹੋਇਆ। ਸਾਰੀ ਤਿਆਰੀ ਤੋਂ ਬਾਅਦ ਮੈਂ ਉਸਦੇ ਕੰਨ ਨੂੰ ਚੁੰਮ ਕੇ ਕਿਹਾ ਸੀ, "ਮੇਰੇ ਮੀਤ, ਮਾਈ ਲਵ ਅੱਖਾਂ ਖੋਲ੍ਹ।" ਮਨਮੀਤ ਨੇ ਅੱਖਾਂ ਖੋਲ੍ਹੀਆਂ। ਮੈਂ ਛੋਟੇ ਕੱਪੜਿਆ ਵਿਚ ਸੀ। ਮੈਂ ਵਾਸ਼ਰੂਮ ਵੱਲ ਇਸ਼ਾਰਾ ਕੀਤਾ, ਜਿੱਥੇ ਜਕੂਜ਼ੀ ਵਿਚ ਪਾਣੀ ਖਾਉਲ ਰਿਹਾ ਸੀ। ਪਿਘਲ ਰਹੀ ਮੋਮਬੱਤੀ ਦੀ ਮਹਿਕ ਸੀ। ਮਨਮੀਤ ਨੇ ਇਕ ਵਾਰ ਓਧਰ ਦੇਖਿਆ, ਫਿਰ ਬੋਲਿਆ, "ਮੇਰਾ ਸਿਰ ਦੁਖਦਾ।" "ਲਿਆ ਦਬਾ ਦਿਆਂ," ਆਖਦੀ ਮੈਂ ਉਸਦੇ ਨੇੜੇ ਹੋਈ। ਪਰ ਉਸ ਨੇ, 'ਪਲੀਜ਼--' ਆਖਦੇ ਨੇ ਪਾਸਾ ਪਰਤ ਲਿਆ। ਉਸਦੀ ਇਹ ਲੰਮੀ 'ਪਲੀਜ਼', ਮੈਨੂੰ ਲੱਗਾ ਜਿਵੇਂ ਆਖ ਰਿਹਾ ਹੋਵੇ,'ਲੀਵ ਮੀ ਅਲੋਨ'। ਮੈਂ ਅਵਾਕ ਖੜ੍ਹੀ ਰਹੀ। ਮਨਮੀਤ ਦਾ ਇਸ ਤਰ੍ਹਾਂ ਦਾ ਰੀਐਕਸ਼ਨ ਤਾਂ ਮੈਂ ਚਿਤਵਿਆ ਹੀ ਨਹੀਂ ਸੀ। ਫਿਰ ਮੇਰੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਗਿਆ, "ਯੂ ਆਰ ਬੋਰਿੰਗ।" ਉਸ ਨੇ ਰਜਾਈ ਆਪਣੇ ਕੰਨਾਂ ਉੱਪਰ ਕਰ ਲਈ। ਸ਼ੁਕਰ ਹੈ ਕਿ ਮੇਰੇ ਐਵੋਲੂਸ਼ਨ ਵਾਲੇ ਦਿਨ ਚੱਲ ਰਹੇ ਹਨ। ਇਨ੍ਹਾਂ ਦਿਨਾਂ ਵਿਚ ਮੈਨੂੰ ਬਹੁਤੀ ਖਿੱਝ ਨਹੀਂ ਚੜ੍ਹਦੀ। ਜੇ ਕਿਤੇ ਪੀਰੀਅਡ ਵਾਲੇ ਦਿਨ ਹੁੰਦੇ ਤਾਂ ਮੈਂ ਇਸਦੀ ਰਜਾਈ ਪਰ੍ਹਾਂਹ ਵਗਾਹ ਮਾਰਨੀ ਸੀ। ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਦਿਨਾਂ ਵਿਚ ਮੈਂ ਇਹ ਸਾਰਾ ਪ੍ਰਬੰਧ ਵੀ ਨਹੀਂ ਸੀ ਕਰਨਾ। ਮੈਂ ਵਾਪਸ ਵਾਸ਼ਰੂਮ ਵਿਚ ਗਈ। ਸੁਗੰਧ ਵਾਲੀ ਮੋਮਬੱਤੀ ਨੂੰ ਫੂਕ ਮਾਰੀ। ਜਕੂਜ਼ੀ ਦੇ ਖਾਉਲ ਰਹੇ ਪਾਣੀ ਨੂੰ ਜਕੂਜ਼ੀ ਦੀ ਮੋਟਰ ਬੰਦ ਕਰਕੇ ਸ਼ਾਂਤ ਕੀਤਾ ਤੇ ਝੱਗ ਵਾਲੇ ਪਾਣੀ ਨੂੰ ਡਰੇਨ ਕਰ ਦਿੱਤਾ। ਮੈਨੂੰ ਆਪਣਾ ਆਪ ਹਾਰਿਆ ਹੋਇਆ ਲੱਗਾ। ਨਾਇਟੀ ਪਾ ਕੇ ਮੈਂ ਫੈਮਲੀ ਰੂਮ ਵਿਚ ਲੱਗੇ ਟੀ ਵੀ ਮੂਹਰੇ ਜਾ ਬੈਠੀ। ਜੀਅ ਕੀਤਾ ਕਿ ਮਨਮੀਤ ਨੂੰ ਝੰਜੋੜ ਕੇ ਬਿਸਤਰੇ ਵਿਚੋਂ ਕੱਢਾਂ ਤੇ ਪੁੱਛਾਂ ਕਿ ਮੇਰਾ ਦਿਨ ਕਿਉਂ ਖਰਾਬ ਕੀਤਾ। ਮਸਾਂ ਪੰਜਾਂ ਦਿਨਾਂ ਬਾਅਦ ਛੁੱਟੀ ਆਈ ਸੀ ਕੰਮ 'ਤੇ ਬਾਰਾਂ ਘੰਟੇ ਦੀ ਸ਼ਿਫਟ ਕਰਦਿਆਂ। ਦਿਨੇ ਸਾਰਾ ਦਿਨ ਕੈਵਿਨ ਨੇ ਭੂਤਨੀ ਭੁਲਾ ਦਿੱਤੀ ਸੀ। 'ਟੈਰੀਬਲ ਟੂ' ਵਾਲੀ ਅਖਾਣ ਮੈਨੂੰ ਲਗਦਾ ਕਿਸੇ ਨੇ ਕੈਵਿਨ ਵਰਗੇ ਨਿਆਣੇ ਨੂੰ ਵੇਖ ਕੇ ਹੀ ਬਣਾਈ ਹੋਵੇਗੀ। ਕੈਵਿਨ ਆਪਣੀ ਉਮਰ ਦਾ ਦੂਜਾ ਵਰ੍ਹਾ ਪਾਰ ਕਰ ਗਿਆ ਹੈ। ਹੁਣ ਸਗੋਂ ਉਹ ਪਹਿਲਾਂ ਨਾਲੋਂ ਵੀ ਜ਼ਿਆਦਾ ਸ਼ਰਾਰਤਾਂ ਕਰਨ ਲੱਗਾ ਹੈ। ਮੈਂ ਸਵੇਰੇ ਬਿਸਤਰੇ ਵਿਚ ਹੋਰ ਪਈ ਰਹਿਣਾ ਚਾਹੁੰਦੀ ਸੀ। ਸਾਰੇ ਹਫ਼ਤੇ ਦੀ ਨੀਂਦ ਪੂਰੀ ਕਰਨਾ ਚਾਹੁੰਦੀ ਸੀ। ਅੰਗ ਅਲ਼ਸਾਏ ਪਏ ਸੀ, ਪਰ ਇਹ ਆਪਣੇ ਕਰਿਬ ਵਿਚ ਬੈਠਾ ਖਿਡਾਉਣਿਆਂ ਨਾਲ ਖੇਡਣ ਲੱਗਾ। ਇਹ ਖਿਡਾਉਣੇ ਬਾਰਨੀ ਦੇ ਢਿੱਡ ਨੂੰ ਹੱਥ ਲਾਉਂਦਾ, ਉਹ ਆਵਾਜ਼ ਕੱਢਦਾ, 'ਹਗ ਮੀ ਅਗੇਨ'। ਇਹ ਫਿਰ ਉਸਦੇ ਹੱਥ ਲਾਉਂਦਾ, ਉਹ ਹੋਰ ਆਵਾਜ਼ ਕੱਢਦਾ, 'ਯੂ ਆਰ ਸੁਪਰ ਡੀ ਡੁਪਰ'। ਇਹ ਫਿਰ ਹੱਥ ਲਾਉਂਦਾ, ਉਹ ਹੋਰ ਆਵਾਜ਼ ਕੱਢਦਾ, 'ਯੂ ਆਰ ਸਟੂਪੈਂਡਿਸ'। ਮੇਰੀ ਨੀਂਦ ਖੁਲ੍ਹ ਗਈ ਸੀ। ਪਰ ਮੈਂ ਉਵੇਂ ਹੀ ਪਈ ਰਹੀ। ਪਹਿਲਾਂ ਸਵੇਰੇ ਵੀ ਤਿੰਨ ਵਜੇ ਨੀਂਦ ਖੁਲ੍ਹੀ ਸੀ, ਜਦੋਂ ਮੀਤ ਕੰਮ 'ਤੇ ਜਾਣ ਲਈ ਤਿਆਰ ਹੁੰਦਾ ਸੀ। ਹੁਣ ਇਸ ਬਾਂਦਰ ਨੇ ਜਗਾ ਦਿੱਤਾ ਸੀ। ਪਈ ਪਈ ਮੈਂ ਕੈਵਿਨ ਨੂੰ ਖੇਡਦੇ ਨੂੰ ਦੇਖਦੀ ਰਹੀ। ਫਿਰ ਉਹ ਬਾਰਨੀ ਦੇ ਮਾਰਨ ਲੱਗ ਪਿਆ। ਬਾਰਨੀ ਨੇ ਪਹਿਲੀ ਆਵਾਜ਼ ਪੂਰੀ ਵੀ ਨਾ ਕੀਤੀ ਹੁੰਦੀ, ਇਹ ਉਸਦੇ ਹੋਰ ਮਾਰ ਦਿੰਦਾ। ਇਸ ਤਰ੍ਹਾਂ ਆਵਾਜ਼ਾਂ ਇਕ ਦੂਜੇ ਵਿਚ ਰਲ ਗਡ ਹੋ ਰਹੀਆਂ ਸਨ ਤੇ ਕੈਵਿਨ ਖਿੜ ਖਿੜਾ ਕੇ ਹੱਸ ਰਿਹਾ ਸੀ। ਜਦੋਂ ਉਹ ਇਸ ਤੋਂ ਅੱਕ ਗਿਆ ਤਾਂ ਉਸਨੇ ਇਕ ਛੋਟੀ ਬਾਲ ਚੁੱਕ ਲਈ। ਇਸਦਾ ਇਹ ਭੋਰਾ ਵਿਸਾਹ ਨਹੀਂ ਖਾਂਦਾ। ਇਹ ਛੋਟੀ ਤੇ ਪੋਲੀ ਜਿਹੀ ਹੈ, ਜਦੋਂ

ਇਸ ਨੂੰ ਨੱਪੋ ਇਹ ਮੀਂ ਮੀਂ ਦੀ ਆਵਾਜ਼ ਕੱਢਦੀ ਹੈ। ਬਾਲ ਦੀ ਦੋ ਕੁ ਵਾਰ ਮੀਂ ਮੀਂ ਕਰਵਾ ਕੇ ਉਸ ਨੇ ਗੇਂਦ ਮੇਰੇ ਵੱਲ ਸੁੱਟ ਦਿੱਤੀ। ਇਹ ਤਾਂ ਮੈਂ ਜਾਗਦੀ ਸੀ, ਨਹੀਂ ਤਾਂ ਆ ਕੇ ਅੱਖ-ਮੂੰਹ 'ਤੇ ਵੱਜਣੀ ਸੀ। ਮੈਂ ਉਸ ਨੂੰ ਕਰਿੱਬ ਵਿਚੋਂ ਕੱਢ ਕੇ ਆਪਣੇ ਨਾਲ ਪਾ ਲਿਆ। ਪਰ ਇਹ ਆਪਣੀ ਨੀਂਦ ਪੂਰੀ ਕਰ ਚੁੱਕਾ ਸੀ, ਇਸ ਨੇ ਕਿੱਥੇ ਸੌਣਾ ਸੀ। ਮੇਰੇ ਛਾਤੀ 'ਤੇ ਉਂਗਲ ਲਾ ਕੇ ਉਵੇਂ ਹੀ 'ਮੀਂ ਮੀਂ' ਦੀ ਆਵਾਜ਼ ਕੱਢਣ ਲੱਗਾ ਜਿਵੇਂ ਗੇਂਦ ਆਵਾਜ਼ ਕੱਢਦੀ ਸੀ। ਇਹ ਥੋੜ੍ਹੇ ਦਿਨਾਂ ਤੋਂ ਪਤਾ ਨੀ ਕੀ ਇਸ ਨੂੰ ਨਵੀਂ ਖੇਡ ਲੱਭੀ ਹੈ, ਮੈਨੂੰ ਉਠਣਾ ਹੀ ਪਿਆ। ਜਦ ਇਸ ਨੂੰ ਨਵ੍ਹਾਉਣ ਲੱਗੀ, ਇਹ ਪਾਣੀ ਨਾਲ ਖੇਡਣ ਲੱਗ ਪਿਆ। 'ਆਪੇ ਆਪੇ' ਆਖ ਕੇ ਮੇਰਾ ਹੱਥ ਪਰ੍ਹਾਂ ਕਰਨ ਲੱਗਾ। ਟੱਬ 'ਚੋਂ ਮਸਾਂ ਕੱਢਿਆ ਤਾਂ ਜਾ ਕੇ ਵਾਸ਼ਿੰਗ ਮਸ਼ੀਨ ਦੀ ਸਵਿਚ ਨੂੰ ਮਰੋੜਨ ਲੱਗ ਪਿਆ। ਜਿਸ ਦਿਨ ਦਾ ਇਸ ਨੇ ਚਲਦੀ ਮਸ਼ੀਨ ਦਾ ਢੱਕਣ ਖੋਲ੍ਹਿਆ ਸੀ, ਉਸ ਦਿਨ ਤੋਂ ਅਸੀਂ ਮਸ਼ੀਨਾਂ ਵਰਤ ਕੇ ਉਨ੍ਹਾਂ ਦੇ ਪਲੱਗ ਕੱਢ ਦਿੰਨੇ ਹਾਂ। ਪਰ ਇਹ ਬਟਨ ਨੱਪਣੋਂ ਨਹੀਂ ਹਟਦਾ। ਇਕ ਦਿਨ ਮਨਮੀਤ ਦੱਸੇ ਕਿ ਇਹ ਓਵਨ ਵਿਚ ਵੜਨ ਦੀ ਕੋਸ਼ਿਸ਼ ਕਰ ਰਿਹਾ ਸੀ, ਉਸ ਦਿਨ ਮਨਮੀਤ ਨੇ ਹੋਮ ਡੀਪੋ ਵਿਚੋਂ ਟਾਈਆਂ ਲਿਆ ਕੇ ਫਰਿਜ ਅਤੇ ਓਵਨ ਦੇ ਡੋਰਾਂ ਨੂੰ ਲਾਈਆਂ। ਨਾਲੇ ਸਾਰੇ ਬਿਜਲੀ ਦੇ ਪਲੱਗ ਕਵਰ ਕੀਤੇ । ਕੈਵਿਨ ਪਲੱਗਾਂ ਵਿਚ ਪੈੱਨੀਆਂ ਤੁੰਨਣ ਦੀ ਕੋਸ਼ਿਸ਼ ਕਰਦਾ। ਲਾਂਡਰੀ ਰੂਮ ਵਿਚੋਂ ਕੁਝ ਦੇਰ ਬਾਅਦ ਓਧਰੋਂ ਆਇਆ ਤਾਂ ਕਲੋਸਿਟਾਂ ਵਿਚੋਂ ਕੱਪੜੇ ਕੱਢਣ ਲੱਗ ਪਿਆ। ਫਿਰ ਕਪਬੋਰਡਾਂ ਵਿਚੋਂ ਭਾਂਡੇ। ਜਦੋਂ ਹਟਾਉਣ ਲਈ ਇਸ ਵੱਲ ਭੱਜੋ ਤਾਂ ਇਹ ਖਿੜ ਖਿੜਾ ਕੇ ਹੱਸਦਾ ਹੈ, ਨਾਲੇ ਮੂਹਰੇ ਭੱਜ ਲੈਂਦਾ ਹੈ। ਇਕ ਵਾਰ ਤਾਂ ਖਿਝੀ ਤੋਂ ਕੈਵਿਨ ਦਾ ਕੰਨ ਵੀ ਪੁੱਟਿਆ ਗਿਆ। ਉਸ ਨੇ ਚੀਕਾਂ ਮਾਰ ਕੇ ਛੱਤ ਸਿਰ 'ਤੇ ਚੁੱਕ ਲਈ। ਸ਼ਾਮ ਤਕ ਮਸਾਂ ਲੇਗੋ ਨਾਲ ਖੇਡਣ ਲਾਇਆ। ਉਦੋਂ ਤਕ ਮੇਰੀ ਬੱਸ ਹੋ ਗਈ ਸੀ। 'ਮੀਤਾ ਪਤਾ ਨੀ ਕਿਵੇਂ ਨਿੱਤ ਇਸ ਨਾਲ ਨਜਿੱਠਦਾ ਹੈ', ਇਹ ਸੋਚਦੇ ਮੇਰਾ ਮਨ ਮੀਤ ਲਈ ਪਿਆਰ ਨਾਲ ਭਰ ਗਿਆ। ਤੇ ਫਿਰ ਮੈਂ ਸੁਪਨੇ ਬੁਣਨ ਲੱਗੀ। ਉਸ ਸ਼ਾਮ ਲਈ ਮਨਮੀਤ ਦੇ ਸੰਗ। ਸੋਚਿਆ ਕਿ ਮਨਮੀਤ ਨੂੰ ਪੁੱਛਾਂ ਕਿ ਉਹ ਕਦੋਂ ਕੁ ਆ ਰਿਹਾ ਹੈ। ਉਸ ਨੂੰ ਫੋਨ ਕੀਤਾ ਤਾਂ ਉਸ ਨੇ 'ਬਿਜ਼ੀ ਹਾਂ' ਆਖ ਕੇ ਫੋਨ ਰੱਖ ਦਿੱਤਾ ਪਰ ਇੰਨਾ ਜ਼ਰੂਰ ਦੱਸ ਦਿੱਤਾ ਕਿ ਰਾਤ ਵਾਲਾ ਡਰਾਈਵਰ ਦੋ ਕੁ ਘੰਟੇ ਲੇਟ ਲੱਗੇਗਾ, ਇਸ ਲਈ ਮਨਮੀਤ ਦੋ ਘੰਟੇ ਲੇਟ ਆਵੇਗਾ। ਜਦ ਚੌਦਾਂ ਘੰਟੇ ਟੈਕਸੀ ਚਲਾ ਕੇ ਮਨਮੀਤ ਘਰ ਆਇਆ ਤਾਂ ਕੈਵਿਨ ਉਸ ਨੂੰ ਚੁੰਬੜ ਹੀ ਗਿਆ। ਮਨਮੀਤ ਨੇ ਉਸ ਨੂੰ ਆਪਣੇ ਨਾਲ ਘੁੱਟ ਲਿਆ, ਜਿਵੇਂ ਬਹੁਤ ਦੇਰ ਬਾਅਦ ਮਿਲਿਆ ਹੋਵੇ। ਮੇਰੇ ਵੱਲ ਉਸ ਨੇ ਦੇਖਿਆ ਵੀ ਨਾ। ਕੈਵਿਨ ਉਸ ਨੂੰ ਲੇਗੋ ਨਾਲ ਬਣਾਇਆ ਘਰ ਦਿਖਾਉਣ ਲੱਗਾ। ਮਨਮੀਤ ਨੇ 'ਗੁੱਡ ਜੌਬ' ਕਿਹਾ ਅਤੇ ਘਰ ਵੱਲ ਦੇਖਣ ਲੱਗਾ। ਫਿਰ ਬੋਲਿਆ, "ਕੈਵਿਨ ਤੂੰ ਇਸ ਪਾਸੇ ਪਿੰਕ ਕਲਰ ਦੇ ਬਹੁਤੇ ਲੇਗੋ ਲਾਏ ਆ, ਦੂਜੇ ਪਾਸੇ ਬਲੀਊ ਕਲਰ ਦਾ ਇਕ ਹੀ ਲਾਇਆ।" ਇਹ ਆਖ ਕੇ ਉਹ ਫਾਇਰ ਪਲੇਸ ਦੇ ਪਾਸੀਂ ਬਣੇ ਥਮਲਿਆਂ ਵੱਲ ਦੇਖਣ ਲੱਗਾ। ਇਹ ਥਮਲੇ ਸਫੇਦ ਹੀ ਹਨ। ਜਦ ਮਨਮੀਤ ਦੀ ਮੰਮੀ ਇੰਡੀਆ ਤੋਂ ਸੁਪਰ ਵੀਜ਼ੇ 'ਤੇ ਆਈ ਸੀ ਤਾਂ ਉਸ ਨੇ ਇਨ੍ਹਾਂ ਥਮਲਿਆ ਵੱਲ ਦੇਖ ਕੇ ਕਈ ਵਾਰ ਕਿਹਾ ਸੀ ਕਿ ਇਹ ਤਾਂ ਉਨ੍ਹਾਂ ਦੇ ਇੰਡੀਆ ਵਾਲੇ ਘਰ ਦੇ ਥਮਲਿਆ ਵਰਗੇ ਹੀ ਹਨ। ਫਿਰ ਇਕ ਦਿਨ ਕਹਿੰਦੀ, "ਇਹ ਚਿੱਟੇ ਓਪਰੇ ਜੇ ਲਗਦੇ ਆ, ਏਨ੍ਹਾਂ ਵਿਚ ਹੋਰ ਰੰਗ ਦੀਆਂ ਧਾਰੀਆਂ ਜਿਹੀਆਂ ਪਵਾ ਲਵੋ।" ਮੈਂ ਝੱਟ ਹੀ ਕਿਹਾ ਸੀ, "ਨਹੀਂ, ਏਦਾਂ ਹੀ ਸੋਹਣੇ ਲਗਦੇ ਆ ਸਾਨੂੰ ਤਾਂ।" ਆਪਣੀ ਮੰਮੀ ਦੇ ਪਾਸੇ ਹੋਏ ਤੋਂ ਮਨਮੀਤ ਕਹਿੰਦਾ, "ਜਦੋਂ ਅਸੀਂ ਇੰਡੀਆ ਵਾਲੇ ਘਰ 'ਤੇ ਪੇਂਟ ਕਰਦੇ ਸੀ, ਉਦੋਂ ਮੰਮੀ ਵਿਚਾਰੇ ਆ ਕੇ ਕਹਿ ਬੈਠੇ ਕਿ ਏਨ੍ਹਾਂ ਥਮਲਿਆ 'ਤੇ ਭਾਵੇਂ ਰੰਗਦਾਰ ਧਾਰੀਆਂ ਬਣਵਾ ਲਵੋ। ਡੈਡੀ ਰੰਗ ਕਰਨ ਵਾਲਿਆ ਦੇ ਸਾਹਮਣੇ ਹੀ ਮੰਮੀ ਨੂੰ ਭੱਜ ਕੇ ਪਏ, ਕਹਿੰਦੇ "ਜਾਹ ਤੂੰ ਆਵਦੀਆਂ ਰੋਟੀਆਂ ਪਕਾ ਉਧਰ ਜਾ ਕੇ।"

"ਨਹੀਂ ਆਪਾਂ ਨੀ ਬਣਾਉਣੀਆਂ ਰੇਨਬੋ ਜਿਹੀਆਂ, ਮੈਨੂੰ ਨੀ ਸੋਹਣੀਆ ਲੱਗਦੀਆਂ", ਮੈਂ ਕਿਹਾ। ਮਨਮੀਤ ਨੇ ਇਕ ਪਲ ਮੇਰੇ ਵੱਲ ਦੇਖਿਆ, ਫਿਰ ਟੀ ਵੀ ਵੱਲ ਦੇਖਣ ਲੱਗ ਪਿਆ। ਕੁਝ ਦੇਰ ਬਾਅਦ ਬੋਲਿਆ, "ਮੰਮੀ ਨੇ ਸਾਰੀ ਉਮਰ ਏਦਾਂ ਹੀ ਕੱਢਤੀ। ਕਦੇ ਆਵਦੀ ਮਰਜ਼ੀ ਨੀ ਕਰ



ਸਕੇ। ਨਾਲੇ ਡੈਡੀ ਦੇ ਬਰਾਬਰ ਤਨਖਾਹ ਸੀ"। "ਸਾਡੀਆਂ ਮਾਵਾਂ ਨੇ ਚਮਲਾਏ ਹੋਏ ਸੀ ਸਾਡੇ ਪਿਉ। ਨਾ ਜੇ ਮੰਮੀ ਅੜ ਜਾਂਦੇ ਕਿ ਮੇਰਾ ਘਰ ਐ, ਮੈਂ ਤਾਂ ਏਦਾਂ ਹੀ ਪੇਂਟ ਕਰਵਾਉਣੈਂ ਤਾਂ ਕੀ ਕਰ ਲੈਂਦੇ ਡੈਡੀ। ਪਿਛਲੀ ਜਨਰੇਸ਼ਨ ਦੀਆਂ ਐਵੇਂ ਡਰਦੀਆਂ ਰਹਿੰਦੀਆਂ ਸੀ ਘਰਵਾਲਿਆਂ ਤੋਂ।"

ਮੀਤ ਚੁੱਪ ਕਰ ਗਿਆ। ਏਹੀ ਇਹਦੀ ਖਰਾਬੀ ਹੈ ਕਿ ਚੁੱਪ ਕਰ ਜਾਂਦਾ ਹੈ, ਮੂਹਰੋਂ ਬੋਲਦਾ ਨਹੀਂ। ਇਕ ਵਾਰ ਮੈਂ ਬਾਹੋਂ ਫੜ ਕੇ ਕਿਹਾ ਕਿ ਮੂੰਹੋ ਬੋਲ ਕੁਛ, ਚੁੱਪ ਨਾ ਕਰ, ਤਾਂ ਕਹਿੰਦਾ, ਜੇ ਤੇਰੇ ਵਾਂਗੂ ਕੜਕ ਕੇ ਬੋਲਿਆ ਤਾਂ ਲੜਾਈ ਪਊ, ਕੀ ਫਾਇਦਾ। ਦੋ ਕੁ ਦਿਨ ਚੁੱਪ ਵੱਟ ਕੇ ਫਿਰ ਆਪ ਹੀ ਠੀਕ ਹੋ ਜਾਂਦਾ ਹੈ। ਪਰ ਜਦੋਂ ਮੰਮੀ ਦਾ ਸੁਪਰ ਵੀਜ਼ੇ ਲਈ ਅਪਲਾਈ ਕੀਤਾ ਸੀ, ਉਦੋਂ ਇਹ ਆਪਣੇ ਆਪ ਠੀਕ ਨਹੀਂ ਸੀ ਹੋਇਆ, ਸਗੋਂ ਇਸ ਨੇ ਕਰੜੀ ਆਵਾਜ਼ ਵਿਚ ਕਿਹਾ ਸੀ, "ਮੰਮੀ ਦਾ ਅਪਲਾਈ ਕਰਨਾ ਹੈ"। ਇਹ ਇਸ ਨੇ ਦੋ ਕੁ ਦਿਨਾਂ ਦੀ ਚੁੱਪ ਤੋਂ ਬਾਅਦ ਕਿਹਾ ਸੀ। ਉਦੋਂ ਇਸ ਦੀ ਚੁੱਪ ਦਾ ਕਾਰਣ ਮੈਨੂੰ ਸਮਝ ਨਹੀਂ ਸੀ ਆਇਆ, ਬਾਅਦ ਵਿਚ ਆਇਆ ਸੀ। ਮੈਂ ਕੈਵਿਨ ਦੇ ਜਨਮ ਤੋਂ ਬਾਅਦ ਸਾਲ ਭਰ ਘਰ ਰਹਿ ਕੇ ਕੰਮ 'ਤੇ ਜਾਣਾ ਸ਼ੁਰੂ ਕੀਤਾ ਸੀ ਤੇ ਕੁਝ ਦਿਨਾਂ ਬਾਅਦ ਸਾਨੂੰ ਸਟੋਰ ਵਿਚ ਮੇਰਾ ਕੁਲੀਗ ਨਰਸ ਟਰੈਵਰ ਮਿਲ ਪਿਆ ਸੀ। ਜਦੋਂ ਮੈਂ ਮਨਮੀਤ ਨਾਲ ਉਸਦੀ ਇੰਟਰੋ ਕਰਵਾਈ ਤਾਂ ਉਹ ਬੋਲਿਆ, "ਸੋ ਯੂ ਆਰ ਦਾ ਲੱਕੀ ਮੈਨ!" ਸੁਣ ਕੇ ਮਨਮੀਤ ਦਾ ਚਿਹਰਾ ਬੁਝ ਗਿਆ ਸੀ। ਮੈਨੂੰ ਲੱਗਾ ਕਿ ਮਨਮੀਤ ਦੇ ਅੰਦਰ ਈਰਖਾ ਪੈਦਾ ਹੋਈ ਹੋਵੇਗੀ। ਇੰਡੀਅਨ ਬੰਦੇ ਆਪਣੀ ਘਰਵਾਲੀ ਦੀ ਤਾਰੀਫ ਪਰਾਏ ਮਰਦ ਦੇ ਮੂੰਹੋਂ ਕਦੋਂ ਸਹਾਰਦੇ ਆ। ਪਰ ਮਨਮੀਤ ਦੇ ਅੰਦਰ ਤਾਂ ਕਿਸੇ ਹੋਰ ਤਰ੍ਹਾਂ ਦੀ ਚੋਟ ਵੱਜੀ ਸੀ। ਉਸ ਨੇ ਚੁੱਪ ਵੱਟ ਲਈ। ਦੋ ਕੁ ਦਿਨਾਂ ਬਾਅਦ ਉਸ ਨੇ ਮੰਮੀ ਦੇ ਅਪਲਾਈ ਕਰਨ ਬਾਰੇ ਕਿਹਾ ਸੀ। ਮੈਨੂੰ ਇਸ ਗੱਲ ਦੀ ਸਮਝ ਨਾ ਲੱਗੀ ਕਿ ਮਨਮੀਤ ਮੈਨੂੰ ਮੰਮੀ ਨੂੰ ਬੁਲਵਾਉਣ ਬਾਰੇ ਦੱਸ ਰਿਹਾ ਹੈ ਜਾਂ ਮੇਰੀ ਸਲਾਹ ਪੁੱਛ ਰਿਹਾ ਹੈ। ਇਹ ਤਾਂ ਇਸ ਤਰ੍ਹਾਂ ਨਹੀਂ ਦੱਸਦਾ। ਹਰੇਕ ਗੱਲ ਸਲਾਹ ਨਾਲ ਕਰਦਾ ਹੈ। ਮੈਂ ਉਸ ਵੱਲ ਦੇਖਦੀ ਰਹੀ, ਇਹ ਫਿਰ ਬੋਲਿਆ, "ਮੰਮੀ ਕੈਵਿਨ ਦੀ ਲੁੱਕ ਆਫਟਰ ਕਰੂਗੀ"।

"ਰੀਮੈਂਮਬਰ? ਆਪਾਂ ਕੀ ਡੀਸਾਈਡ ਕੀਤਾ ਸੀ?"

"ਹਾਂ, ਚੇਤੇ ਆ, ਪਰ ਮੰਮੀ ਕੈਵਿਨ ਦੀ ਉਸੇ ਤਰ੍ਹਾਂ ਲੁਕਆਫਟਰ ਕਰੂ ਜਿਵੇਂ ਅਸੀਂ ਕਰਾਂਗੇ।"

"ਮੀਤ, ਦੁਬਾਰਾ ਸੋਚ. ਉਨ੍ਹਾਂ ਨੇ ਆਪਣੇ ਤਰੀਕੇ ਨਾਲ ਬੱਚੇ ਨੂੰ ਹੈਂਡਲ ਕਰਨਾ। ਲੇਲੇ-ਪੇਪੇ ਕਰਕੇ ਕੈਵਿਨ ਦੀਆਂ ਆਦਤਾਂ ਵਿਗਾੜ ਦੇਣੀਆਂ।"

"ਮੈਂ ਦੋ ਦਿਨ ਇਹੀ ਸੋਚਦਾ ਰਿਹਾਂ। ਇਕ ਟਰਾਈ ਜ਼ਰੂਰ ਕਰਨੀ ਹੈ। ਜੇ ਆਪਾਂ ਨੂੰ ਠੀਕ ਨਾ ਲੱਗਾ ਤਾਂ ਉਨ੍ਹਾਂ ਨੂੰ ਵਾਪਸ ਭੇਜ ਦੇਵਾਂਗੇ।"

''ਓ ਕੇ, ਜੇ ਤੂੰ ਸੋਚ ਹੀ ਲਿਆ ਤਾਂ।" ਮੈਂ ਅਣਮੰਨੇ ਜਿਹੇ ਮਨ ਨਾਲ ਆਖ ਤਾਂ ਦਿੱਤਾ ਪਰ ਮੈਨੂੰ ਲਗਦਾ ਸੀ ਕਿ ਇਹ ਠੀਕ ਨਹੀਂ ਆਉਣਾ।

ਉਹੀ ਗੱਲ ਹੋਈ। ਚਾਰ ਕੁ ਮਹੀਨਿਆਂ ਬਾਅਦ ਹੀ ਮੰਮੀ ਆਖਣ ਲੱਗ ਪਏ ਕਿ ਉਨ੍ਹਾਂ ਦਾ ਜੀਅ ਨਹੀਂ ਲਗਦਾ। ਉਹ ਕੈਵਿਨ ਨੂੰ ਆਪਣੇ ਨਾਲ ਇੰਡੀਆ ਲਿਜਾਣ ਦੀ ਗੱਲ ਵੀ ਕਰਨ ਲੱਗੇ। ਪਰ ਕੈਵਿਨ ਨੂੰ ਇਸ ਤਰ੍ਹਾਂ ਇੰਡੀਆ ਭੇਜਣਾ ਤਾਂ ਮੈਨੂੰ ਕਿਸੇ ਤਰ੍ਹਾਂ ਵੀ ਮਨਜ਼ੂਰ ਨਹੀਂ ਸੀ। ਬੱਚੇ ਨਾਲ ਬੌਂਡਿੰਗ ਕਿਵੇਂ ਬਣੂੰ ਆਪਣੇ ਤੋਂ ਪਾਸੇ ਕਰ ਕੇ। ਮੈਨੂੰ ਨੀ ਚਾਹੀਦੀ ਏਹੋ ਜਿਹੀ ਕਮਾਈ। ਇਹ ਵੀ ਚੰਗਾ ਹੀ ਹੋਇਆ ਕਿ ਮੰਮੀ ਦਾ ਜੀਅ ਨਹੀਂ ਲੱਗਾ। ਕੁਝ ਕੁਝ ਤਣਾਅ ਮੰਮੀ ਨਾਲ ਪਰਾਈਵੇਸੀ ਨੂੰ ਫਰਕ ਪੈਣ ਕਰਕੇ ਵੀ ਸੀ। ਮੀਤ ਨੇ ਆਪ ਹੀ ਆਖ ਦਿੱਤਾ ਇਕ ਦਿਨ, "ਆਪਾਂ ਮੰਮੀ ਨੂੰ ਵਾਪਸ ਭੇਜ ਦਿੰਨੇ ਆਂ, ਉਨ੍ਹਾਂ ਦਾ ਜੀਅ ਤਾਂ ਲਗਦਾ ਨਹੀਂ, ਨਾਲੇ ਇੰਡੀਆ ਭਾਬੀ ਹੋਰਾਂ ਦਾ ਨਹੀਂ ਸਰਦਾ।"

"ਤੇ ਕੈਵਿਨ ---?" ਮੈਂ ਕਿਹਾ। ਅੰਦਰੋਂ ਮੈਂ ਖੁਸ਼ ਸੀ।

"ਮੈਂ ਸੰਭਾਲ ਲਿਆ ਕਰੂੰ। ਤੇਰੇ ਡੇਅ ਔਫ 'ਤੇ ਟੈਕਸੀ ਚਲਾ ਲਿਆ ਕਰੂੰ।"

"ਵੇਖ ਲੈ?"

"ਮੰਮੀ ਦੇ ਆਉਣ ਤੋਂ ਪਹਿਲਾਂ ਵੀ ਤਾਂ ਸੰਭਾਲਦਾ ਹੀ ਸੀ। ਨਾਲੇ ਹੁਣ ਤਾ ਇੰਸ਼ਰੈਂਸ ਦਾ ਲਾਈਸੈਂਸ ਵੀ ਮਿਲ ਗਿਆ ਹੈ, ਕੋਈ ਨਾ ਕੋਈ ਕਲਾਈਂਟ ਮਿਲ ਹੀ ਜਾਇਆ ਕਰੂ।"

"ਕਿਸੇ ਡੇਅ ਕੇਅਰ 'ਚ ਪੁੱਛ ਲਈਏ।"

"ਡੇਅ ਕੇਅਰ 'ਚ ਪਹਿਲਾਂ ਵੀ ਤਾਂ ਟਰਾਈ ਕੀਤਾ ਹੀ ਸੀ। ਮੇਰੀ ਕਮਾਈ ਨਾਲੋਂ ਜ਼ਿਆਦਾ ਤਾਂ ਉਨ੍ਹਾਂ ਦਾ ਖਰਚਾ ਆ ਜਿਆ ਕਰਨਾ। ਨਾਲੇ ਉਲਾਂਭੇ ਨਿੱਤ ਨਿੱਤ ਦੇ।"

"ਠੀਕ ਐ ਜੇ ਕਰ ਲਵੇਂਗਾ ਤਾਂ।" ਕੈਵਿਨ ਨੂੰ ਅਸੀਂ ਡੇਅ ਕੇਅਰ ਵਿਚ ਪਹਿਲਾਂ ਵੀ ਮਹੀਨਾ ਕੁ ਪਾਇਆ ਸੀ। ਪਹਿਲੇ ਦਿਨ ਹੀ ਫਲੂ ਕਰਵਾ ਲਿਆਇਆ। ਬੱਚੇ ਇਕ-ਦੂਜੇ ਤੋਂ ਵਾਇਰਸ ਵੀ ਤਾਂ ਛੇਤੀਂ ਕੈਚ ਕਰ ਲੈਂਦੇ ਆ। ਜਦੋਂ ਸ਼ਾਮ ਨੂੰ ਉਸ ਨੂੰ ਲੈਣ ਜਾਣਾ, ਡੇਅ ਕੇਅਰ ਵਾਲੀ ਨੇ ਕਹਿਣਾ, ਤੁਹਾਡਾ ਮੁੰਡਾ ਬਹੁਤ ਤੰਗ ਕਰਦੈ। ਦੂਜੇ ਬੱਚਿਆਂ ਨੂੰ ਮਾਰਦਾ। ਟਿਕ ਕੇ ਨਹੀਂ ਬੈਠਦਾ। ਨਿੱਤ ਨਿੱਤ ਦੇ ਉਲਾਂਭਿਆ ਤੋਂ ਤੰਗ ਆਇਆ ਮਨਮੀਤ ਇਕ ਦਿਨ ਆਪਣੇ ਫੋਨ ਦੇ ਕੈਲਕੂਲੇਟਰ ਵਾਲੇ ਐਪ ਨੂੰ ਖੋਲ੍ਹ ਕੇ ਬੈਠ ਗਿਆ। ਕੁਝ ਦੇਰ ਹਿਸਾਬ ਕਿਤਾਬ ਜਿਹਾ ਕਰਕੇ ਕਹਿੰਦਾ, "ਨੀਨੂੰ, ਆਪਾਂ ਕਵਿਨ ਨੂੰ ਡੇਅ ਕੇਅਰ ਭੇਜਦੇ ਹੀ ਨਹੀਂ।"

"ਹੋਰ ?"

"ਮੇਰੀ ਕਮਾਈ ਨਾਲੋਂ ਤਾਂ ਜ਼ਿਆਦਾ ਆਪਾਂ ਡੇਅ ਕੇਅਰ ਨੂੰ ਪੇਅ ਕਰ ਦਿੰਨੇ ਆਂ। ਮੈਂ ਘਰ ਰਿਹਾ ਕਰੂੰ। ਜਦੋਂ ਤੇਰਾ ਡੇਅ ਔਫ ਹੋਊਗਾ ਮੈਂ ਟੈਕਸੀ ਚਲਾ ਲਿਆ ਕਰੂੰ।"

"ਇਕ ਅੱਧੇ ਦਿਨ ਦੀ ਗੱਲ ਹੋਰ ਹੁੰਦੀ ਐ, ਨਿੱਤ ਨਿੱਤ ਬੱਚੇ ਨਾਲ ਘਰੇ ਰਹਿਣਾ ਐਨਾ ਸੌਖਾ ਨੀ?"

"ਨਹੀਂ ਮੈਂ ਰਹਿ ਪਊਂ, ਏਦਾਂ ਹੀ ਠੀਕ ਆਉਂਦਾ। ਤੇਰੀ ਗੌਰਮਿੰਟ ਦੀ ਜੌਬ ਐ। ਘਰ ਦੇ ਨੇੜੇ ਐ। ਇਹੋ ਜਿਹੀਆਂ ਜੌਬਾਂ ਨਿੱਤ ਨਿੱਤ ਨੀ ਮਿਲਦੀਆਂ। ਮੈਂ ਪੂਰਾ ਕੈਲਕੂਲੇਟ ਕਰ ਲਿਐ।"

ਮੈਨੂੰ ਇਸ ਦੀ ਕੈਲਕੂਲੇਸ਼ਨ 'ਤੇ ਭਰੋਸਾ ਹੈ। ਹਿਸਾਬ ਕਿਤਾਬ 'ਚ ਪੂਰਾ ਮਾਹਿਰ ਹੈ। ਕੈਵਿਨ ਦੇ ਜਨਮ ਤੋਂ ਢਾਈ-ਤਿੰਨ ਮਹੀਨੇ ਪਹਿਲਾਂ ਵੀ ਇਹ ਇਸੇ ਤਰ੍ਹਾਂ ਹੀ ਕੈਲਕੂਲੇਟਰ ਲੈ ਕੇ ਬੈਠ ਗਿਆ ਸੀ। ਤੇ ਫਿਰ ਬੋਲਿਆ, ''ਨੀਨੂੰ ,ਆਪਾਂ ਆਵਦਾ ਘਰ ਨਾ ਲੈ ਲਈਏ, ਘਰਾਂ ਦੀਆਂ ਕੀਮਤਾਂ ਨਿੱਤ ਵਧੀ ਜਾਂਦੀਆਂ। ਹੁਣ ਤਾਂ ਆਪਾਂ ਨੂੰ ਮੌਰਗੇਜ ਮਿਲ ਜਾਵੇਗੀ, ਤੂੰ ਕੰਮ ਕਰਦੀ ਹੈਂ। ਜਦੋਂ ਤੂੰ ਮੈਟਰਨਿਟੀ ਲੀਵ 'ਤੇ ਚਲੀ ਗਈ, ਫੇਰ ਆਪਾਂ ਨੂੰ ਮੌਰਗੇਜ ਨੀ ਮਿਲਣੀ। ਬੇਸਮੈਂਟ ਰੈਂਟ 'ਤੇ ਦੇ ਦੇਵਾਂਗੇ. ਜਿੰਨਾ ਹੁਣ ਰੈਂਟ ਦਿੰਨੇ ਆਂ ,ਓਨਾ ਕੁ ਹੀ ਆਪਣਾ ਖਰਚਾ ਆਇਆ ਕਰਨਾ।"

ਤੇ ਅਸੀਂ ਘਰ ਲੈ ਲਿਆ ਸੀ। ਸਾਡੀ ਗੱਡੀ ਵਧੀਆ ਚੱਲ ਨਿਕਲੀ ਸੀ। ਮੰਮੀ ਦੇ ਇੰਡੀਆ ਮੁੜਨ ਤੋਂ ਬਾਅਦ ਵੀ ਸਾਰਾ ਕੁਝ ਠੀਕ ਚੱਲ ਪਿਆ ਸੀ। ਮੇਰੀ ਕੰਮ 'ਤੇ ਤਿੰਨ ਦਿਨ ਦੀ ਬਾਰਾਂ ਘੰਟੇ ਦੀ ਸ਼ਿਫਟ ਹੁੰਦੀ। ਫਿਰ ਤਿੰਨ ਛੁੱਟੀਆਂ ਹੁੰਦੀਆ। ਉਨ੍ਹਾਂ ਤਿੰਨਾਂ ਛੁੱਟੀਆਂ ਵਿਚੋਂ ਦੋ ਦਿਨ ਮੈਂ ਓਵਰ ਟਾਈਮ ਕਰ ਲੈਂਦੀ।ਇਨ੍ਹਾਂ ਦੋ ਦਿਨਾਂ ਦੇ ਓਵਰ ਟਾਈਮ ਨਾਲ ਮਨਮੀਤ ਦੇ ਸੱਤ ਦਿਨ ਟੈਕਸੀ ਚਲਾਉਣ ਨਾਲੋਂ ਵੀ ਜ਼ਿਆਦਾ ਕਮਾਈ ਹੁੰਦੀ। ਇਹ ਵੀ ਮਨਮੀਤ ਦੀ ਹੀ ਕੈਲਕੂਲੇਸ਼ਨ ਸੀ। ਮੇਰੇ ਇਕ ਦਿਨ ਛੁੱਟੀ ਵਾਲੇ ਦਿਨ ਮਨਮੀਤ ਟੈਕਸੀ ਚਲਾ ਆਉਂਦਾ। ਹਫਤੇ ਵਿਚ ਇਕ-ਦੋ ਕਾਰਾਂ ਦੀ ਇੰਸ਼ੋਰੈਂਸ ਆ ਜਾਂਦੀ। ਜਦੋਂ ਉਸ ਨੂੰ ਕੁਝ ਸਮਾਂ ਮਿਲਦਾ, ਉਹ ਰੀਅਲ ਅਸਟੇਟ ਏਜੰਟ ਦੇ ਐਗਜ਼ਾਮ ਦੀ ਤਿਆਰੀ ਕਰ ਲੈਂਦਾ। ਇਹੀ ਉਸਦਾ ਵਿਚਾਰ ਸੀ ਕਿ ਜਿੰਨੀ ਦੇਰ ਕੈਵਿਨ ਸਕੂਲ ਨਹੀਂ ਜਾਣ ਲੱਗ ਜਾਂਦਾ, ਉਨੀ ਦੇਰ ਉਹ ਰੀਅਲ ਅਸਟੇਟ ਏਜੰਟ ਅਤੇ ਮੌਰਗੇਜ ਬਰੋਕਰ ਦਾ ਲਾਈਸੈਂਸ ਲੈ ਲਵੇਗਾ। ਸਾਰਾ ਕੁਝ ਠੀਕ ਚੱਲ ਰਿਹਾ ਸੀ ਕਿ ਮਨਮੀਤ ਦੀ ਚੁੱਪ ਨੇ ਮੈਨੂੰ ਡਰਾ ਦਿੱਤਾ।

ਮੈਂ ਸੋਚਿਆ ਕਿ ਮਨਮੀਤ ਦੀ ਚੁੱਪ ਕਿਤੇ ਉਸ ਅੰਦਰ ਕੋਈ ਗੰਢ ਨਾ ਬਣਾ ਦੇਵੇ। ਖਾਸ ਕਰਕੇ ਉਸਦੀ ਰਾਤ ਵਾਲੀ ਪਾਸਾ ਵੱਟਣ ਵਾਲੀ ਘਟਨਾ ਨੇ ਮੈਨੂੰ ਸੋਚੀਂ ਡੋਬ ਦਿੱਤਾ ਸੀ। 'ਅੱਜ ਪਤਾ ਕਰਕੇ ਰਹਿਣਾ', ਮੈਂ ਆਪਣੇ ਆਪ ਨਾਲ ਫੈਸਲਾ ਕਰ ਲਿਆ। ਮਨਮੀਤ ਦੇਰ ਕਰ ਰਿਹਾ



ਸੀ। ਐਨੀ ਦੇਰ ਤਾਂ ਉਸ ਨੇ ਕਦੇ ਵੀ ਨਹੀਂ ਸੀ ਲਗਾਈ ਇੰਸ਼ੋਰੈਂਸ ਕਰਨ ਗਏ ਨੇ। ਮੈਨੂੰ ਫਿਕਰ ਹੋਣ ਲੱਗਾ। ਮੈਂ ਉਸ ਨੂੰ ਫੋਨ ਕੀਤਾ । ਉਹ ਅੱਗੋਂ ਬੋਲਿਆ, "ਮੈਂ ਆ ਰਿਹਾਂ।"

ਘਰ ਆਉਣ ਸਾਰ ਬੋਲਿਆ, "ਸੌਰੀ ਨੀਨੂੰ, ਕੋਈ ਕੰਮ ਕਰਨ ਲਈ ਦਿਨੇ ਮੇਰਾ ਜੀਅ ਨੀ ਕੀਤਾ, ਚੱਲ ਅੱਜ ਰੈਸਟੋਰੈਂਟ 'ਚ ਖਾਣਾ ਖਾਣ ਚਲਦੇ ਹਾਂ।"

"ਗਿਵ ਮੀ ਟੂ ਮਿੰਟ", ਮੈਂ ਉਸਦੇ ਵਿਹਾਰ 'ਤੇ ਹੈਰਾਨ ਸੀ। ਕੋਈ ਹੋਰ ਸਮਾਂ ਹੁੰਦਾ ਤਾਂ ਮੈਂ ਸ਼ਾਇਦ ਬਾਹਰ ਜਾਣ ਲਈ ਐਡੀ ਛੇਤੀ ਤਿਆਰ ਨਾ ਹੁੰਦੀ। ਕੰਮ ਤੋਂ ਵਾਪਸ ਆ ਕੇ ਮੇਰੇ ਵਿਚ ਕਿਤੇ ਵੀ ਜਾਣ ਦੀ ਸੱਤਿਆ ਨਹੀਂ ਰਹਿੰਦੀ। ਮੈਨੂੰ ਲੱਗਾ ਕਿ ਇਸ ਤੋਂ ਚੰਗਾ ਮੌਕਾ ਹੋਰ ਕੀ ਹੋਵੇਗਾ ਮਨਮੀਤ ਦੇ ਵਿਹਾਰ ਬਾਰੇ ਜਾਨਣ ਬਾਰੇ।

ਅਸੀਂ ਰੈਸਟੋਰੈਂਟ ਚਲੇ ਗਏ। ਕੈਵਿਨ ਉੱਥੇ ਜਾ ਕੇ ਕੁਝ ਦੇਰ ਲਈ ਕਰੀਆਨ ਨਾਲ ਕਾਰਟੂਨਾਂ ਵਿਚ ਰੰਗ ਭਰਨ ਲੱਗ ਜਾਂਦਾ ਹੈ। ਸਗੋਂ ਜਾਣ ਸਾਰ ਆਪ ਮੰਗਦਾ ਹੈ। ਘਰ ਇਹ ਰੰਗਦਾਰ ਪੈਨਸਿਲਾਂ ਵੱਲ ਦੇਖਦਾ ਵੀ ਨਹੀਂ। ਕੈਵਿਨ ਨੂੰ ਰੁੱਝਿਆ ਦੇਖ ਮੈਂ ਮਨਮੀਤ ਨਾਲ ਗੱਲ ਛੇੜਨ ਦੇ ਇਰਾਦੇ ਨਾਲ ਪੁੱਛ ਲਿਆ, "ਕੀਹਦੀ ਕਾਰ ਦੀ ਇੰਸ਼ੋਰੈਂਸ ਕਰਨ ਗਿਆ ਸੀ ਮੀਤ?"

"ਜੇਮਜ਼ ਦੀ।"

"ਫਲਪੀਨੋ ਜੇਮਜ਼, ਜਿਹੜਾ ਪਾਰਕ ਵਿਚ ਬੱਚੇ ਖਿਡਾਉਣ ਲਿਆਉਂਦਾ ਹੁੰਦਾ?"

"ਹਾਂ।"

"ਐਨਾ ਚਿਰ ਲੱਗ ਗਿਆ? ਆਈ ਵਾਜ਼ ਵਰੀਡ।"

''ਉਹ ਬੱਚਿਆਂ ਦੀਆਂ ਗੱਲਾਂ ਸੁਣਾਉਣ ਲੱਗ ਪਿਆ। ਟਾਈਮ ਦਾ ਪਤਾ ਈ ਨੀ ਲੱਗਿਆ। ਦੇਖਲਾ ਤਿੰਨ ਨਿਆਣੇ ਸੰਭਾਲਦਾ। ਵਾਈਫ ਉਹਦੀ ਸੱਤੇ ਦਿਨ ਕੰਮ ਕਰਦੀ ਐ।"

"ਮੇਰੇ ਨਾਲ ਵੀ ਇਕ ਫਲਪੀਨੋ ਕੁੜੀ ਕੰਮ ਕਰਦੀ ਐ। ਉਹ ਤਾਂ ਸਗੋਂ ਦੋ ਜੌਬਾਂ ਕਰਦੀ ਐ। ਉਹਦਾ ਘਰਵਾਲਾ ਵੀ ਇਸੇ ਤਰ੍ਹਾਂ ਬੱਚੇ ਸੰਭਾਲਦਾ। ਮੇਰੇ ਵਾਲੇ ਯੂਨਿਟ ਵਿਚ ਨਰਸ ਐ ਨਾ ਟਰੈਵਰ, ਉਹ ਵੀ ਲਾਈਕ ਕਰਦਾ ਘਰ ਰਹਿਕੇ ਬੱਚੇ ਸੰਭਾਲਣਾ ਪਰ ਉਹਦੀ ਵਾਈਫ ਨੀ ਮੰਨਦੀ। ਚੱਲ ਛੱਡ ਤੂੰ ਐਨਾ ਚੁੱਪ-ਚੁੱਪ ਕਿਉਂ ਐਂ। ਮੈਨੂੰ ਤੇਰੀ ਚੁੱਪ ਤੋਂ ਬਹੁਤ ਡਰ ਲੱਗਦੈ. ਜੇ ਕੋਈ ਗੱਲ ਐ ਤਾਂ ਦੱਸ?"

ਉਹ ਕੁਝ ਦੇਰ ਤਾਂ ਟਾਲ-ਮਟੋਲ ਕਰਦਾ ਰਿਹਾ ਪਰ ਮੇਰੇ ਜ਼ੋਰ ਪਾਉਣ 'ਤੇ ਬੋਲਿਆ, "ਕਦੇ ਕਦੇ ਮੇਰੇ ਅੰਦਰਲਾ ਪੰਜਾਬੀ ਬੰਦਾ ਜਾਗ ਪੈਂਦਾ, ਬੱਸ ਹੋਰ ਕੁਛ ਨੀ।"

"ਕਿਤੇ ਮੈਂ ਤਾਂ ਨੀ ਜਗਾਇਆ?"

ਉਹ ਮੁਸਕਰਾਇਆ, ਫਿਰ ਬੋਲਿਆ, "ਜਸਦੇਵ ਨੀ ਸੀ ਆਇਆ? ਜਾਣ ਲੱਗਾ ਕਹਿੰਦਾ 'ਤੇਰਾ ਤਾਂ ਕਨੇਡਾ ਆ ਕੇ ਸੈਕਸ ਚੇਂਜ ਹੋ ਗਿਆ ਲਗਦਾ'। ਮੈਂ ਸੋਚਿਆ ਕਿ ਐਵੇਂ ਮਾਖੌਲ ਕਰਦੈ. ਉਹ ਫਿਰ ਕਹਿੰਦਾ, 'ਤੂੰ ਤਾਂ ਹਾਊਸ-ਵਾਈਫ ਬਣ ਕੇ ਰਹਿ ਗਿਆਂ। ਜੇ ਕੋਈ ਚੰਗੀ ਜੌਬ ਨੀ ਮਿਲਦੀ ਤਾਂ ਕੋਈ ਬਿਜ਼ਨਿਸ ਵਗੈਰਾ ਕਰ ਲੈ। ਤੇਰੇ ਬੇਲੀ ਰਿੰਕੂ ਨੇ ਤਾਂ ਆਵਦਾ ਬਿਜ਼ਨਿਸ ਸ਼ੁਰੂ ਕਰ ਲਿਐ. ਸਕੂਲ ਖੋਲ੍ਹ ਲਿਆ ਆਵਦਾ, ਮੌਜ ਕਰਦਾ। ਉਹਦੀਆਂ ਗੱਲਾਂ ਸੁਣ ਕੇ ਦੋ ਕੁ ਦਿਨ ਤਾਂ ਮੈਨੂੰ ਲਗਦਾ ਰਿਹਾ ਕਿ ਜਿਵੇਂ ਮੈਂ ਕੋਈ ਲੂਜ਼ਰ ਹੋਵਾਂ। ਪਰ ਅੱਜ ਜੇਮਜ਼ ਨਾਲ ਗੱਲਾਂ ਕਰਕੇ ਲੱਗਾ ਜਿਵੇਂ-----"

ਮਨਮੀਤ ਨੇ ਆਪਣੀ ਗੱਲ ਹਾਲੇ ਪੂਰੀ ਵੀ ਨਹੀਂ ਸੀ ਕੀਤੀ ਕਿ ਮੇਰੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਗਿਆ, "ਕੰਮ ਜਾਂ ਬਿਜ਼ਨਿਸ ਤਾਂ ਰਿੰਕੂ ਜਾਂ ਜਸਦੇਵ ਵਰਗਾ ਜਣਾ-ਖਣਾ ਕਰ ਲਊ, ਪਰ ਹਾਊਸ-ਵਾਈਫ ਬਣਕੇ ਦਿਖਾਵੇ ਕੋਈ।"

ਮਨਮੀਤ ਨੇ ਮੇਰਾ ਹੱਥ ਆਪਣੇ ਹੱਥਾਂ ਵਿਚ ਘੁੱਟ ਲਿਆ। ਸਾਡੀਆਂ ਅੱਖਾਂ ਮਿਲੀਆਂ, ਹੱਥ ਹੋਰ ਘੁੱਟੇ ਗਏ ਅਤੇ ਅਸੀਂ ਕੈਵਿਨ ਨੂੰ ਰੰਗਾਂ ਨਾਲ ਖੇਡਦਾ ਦੇਖਣ ਲੱਗੇ। 000

***(14913 - 83A Ave, Surrey, B.C. Canada V3S 7S2)***

# ਕੁੰਭੀ ਨਰਕ: ਕਹਾਣੀ: ਭਗਵੰਤ ਰਸੂਲਪੁਰੀ

ਹਾਂ ਹਾਂ... ਯਾਰ ਹੱਦ ਹੋ ਗਈ... ਉਹੀ ਤਾਂ ਕਹਿ ਰਿਹਾਂ!

'... ਸ਼ਾਂਤੀ ਪੂਰੀ ਹੋ 'ਗੀ... ਸ਼ਾਂਤੀ ਨਹੀਂ ਰਹੀ।' ਫ਼ੋਨ 'ਤੇ ਮੈਨੂੰ ਬਸ ਐਨੀ ਕੁ ਅ?ਵਾਜ਼ ਸੁਣੀ ਸੀ।

ਸੁਪਰਡੈਂਟ ਵੱਲੋਂ ਦਿੱਤੇ ਕੰਮ ਦੇ ਦਬਾਅ ਨੇ ਮੇਰੀ ਮੱਤ ਤਾਂ ਪਹਿਲਾਂ ਹੀ ਮਾਰੀ ਹੋਈ ਸੀ... ਅਸਲ 'ਚ ਫ਼ੋਨ ਤਾਂ ਕਾਲੇ ਪ੍ਰਧਾਨ ਦਾ ਆਇਆ ਸੀ ਪਰ ਮੈਨੂੰ ਲੱਗਾ ਕਿ ਬਰਾਂਚ ਦੇ ਕਿਸੇ ਕਲਰਕ ਨੇ ਮੈਨੂੰ ਮਜ਼ਾਕ ਕੀਤਾ। ਉਸ ਵੇਲੇ ਮੇਰਾ ਡਮਾਕ ਤਾਂ ਉਸ ਫਾਇਲ ਦੇ ਚਿੱਕੜ ਵਿਚ ਫਸਿਆ ਹੋਇਆ ਸੀ, ਜਿਹੜੀ ਫਾਇਲ ਸੁਪਰਡੈਂਟ ਨੇ ਮੈਨੂੰ ਦਿੰਦਿਆ ਕਿਹਾ ਸੀ... ਇਸ ਫਾਇਲ 'ਤੇ ਹੁਣੇ ਨੋਟ ਤਿਆਰ ਕਰ ਕੇ ਲਿਆਓ...

ਦਬਾਅ 'ਚ ਹੀ ਮੈਂ ਝੱਟ ਫ਼ੋਨ ਕਰਨ ਵਾਲੇ ਨੂੰ ਘੜਿਆ-ਘੜਾਇਆ ਜਵਾਬ ਦੇ ਦਿੱਤਾ ਸੀ, 'ਸ਼ਾਂਤੀ ਕਿੱਥੇ ਭੱਜ ਜੂ!'

... ਉਏ ਮੂਰਖਾ ਮੈਂ ਆਪਣੀ ਸ਼ਾਂਤੀ ਦੀ ਗੱਲ ਕਰਦਾਂ... ਉਹ ਪੂਰੀ ਹੋ ਗਈ ਆ... ਇਕ ਪਲ ਤਾਂ ਮੈਂ ਸੋਚਾਂ ਵਿਚ ਪੈ ਗਿਆ ਕਿ ਇਹ ਬੁਝਾਰਤ ਜਿਹੀ ਕਿਹੜੀ ਪਾਈ ਜਾ ਰਿਹਾ... ਇਕ ਦਮ ਮੈਂ ਮੱਥੇ 'ਤੇ ਹੱਥ ਮਾਰਿਆ ਸੀ... ਸਾਲੇ ਡਮਾਕ ਦੀ ਗਰਾਰੀ ਵੀ ਪਤਾ ਨੀਂ ਕਿੱਥੇ ਫਸ ਜਾਂਦੀ ਆ... ਮੈਂ ਬੁੜਬੁੜਾਇਆ ਸੀ।

ਫੇਰ ਮੈਂ ਝੱਟ ਅਵਾਜ਼ ਪਛਾਣ ਗਿਆ ਸਾਂ... ਕਾਲਾ ਪ੍ਰਧਾਨ ਹੀ ਤਾਂ ਬੋਲ ਰਿਹਾ ਸੀ... ਹੁਣ ਤਾਂ ਇਸ ਗੱਲ ਨੂੰ ਵੀ ਸਾਇਦ ਚਾਰ ਸਾਲ ਦੇ ਕਰੀਬ ਹੋਣ ਵਾਲੇ ਨੇ। ਮੈਨੂੰ ਹੁਣ ਐਵੇਂ ਹੀ ਚੇਤੇ ਆ ਗਈ... ਜਦੋਂ ਮੈਂ 'ਬਿੱਟੂ ਕੁਲਚੇ ਵਾਲੇ' ਦੀ ਰੇਹੜੀ ਅੱਗੇ ਆਪਣੀ ਐਕਟਿਵਾ ਰੋਕੀ ਸੀ। ਇਹ ਘਟਨਾ ਬਚਪਨ ਵਿਚ ਮੈਂ ਆਪਣੇ ਅੱਖੀਂ ਵੇਖੀ ਸੀ... ਜਿਹਨੇ ਮੇਰੇ ਡਮਾਕ ਵਿਚ ਗੰਢ ਮਾਰ ਲਈ ਸੀ... ਆਹੀ ਕੁਲਚਿਆ ਵਾਲੀ... ਬੰਦੇ ਦੇ ਡਮਾਕ ਵਿਚ ਗੰਢਾਂ ਈ ਤਾਂ ਬੱਝੀਆਂ ਹੁੰਦੀਆਂ ਨੇ ਜਿਹਦੇ ਵਿਚ ਕੋਈ ਨਾ ਕੋਈ ਗਰਾਰੀ ਫਸ ਜਾਂਦੀ ਏ...ਜਿਹਦੇ ਕਰਕੇ ਉਹ ਮੋਹਰਲੇ ਨਾਲ ਕਦੇ ਖਿੱਝ ਪੈਂਦਾ ਏ... ਕਦੇ ਲੜ ਪੈਂਦਾ ਏ... ਹੱਥਾਂ-ਪੈਰਾਂ-ਚਿਹਰੇ ਦੀਆਂ ਅਜੀਬ ਹਰਕਤਾਂ ਕਰਨ ਲੱਗ ਪੈਂਦਾ ਏ... ਕਾਲੇ ਪ੍ਰਧਾਨ ਦੀ ਗੱਲ ਦਾ ਟੁਕੜਾ ਸੁਣ ਕੇ ਵੀ ਮੇਰਾ ਡਮਾਕ ਚੱਲਿਆ ਈ ਨਹੀਂ ਸੀ, ਬਸ ਜਾਮ ਹੋ ਗਿਆ ਸੀ। ਖ਼ੈਰ...

ਇਕ ਦਿਨ ਸ਼ਾਂਤੀ ਜਲੰਧਰ ਕੈਂਟ ਦੇ ਰੇਲਵੇ ਸਟੇਸ਼ਨ ਤੋਂ ਛੁੱਟੀ ਕਰ ਕੇ ਘਰ ਨੂੰ ਜਾਣ ਲਈ ਤੁਰ ਪਈ ਸੀ... ਮੈਂ ਉਦੋਂ ਅੱਠ ਕੁ ਸਾਲ ਦਾ ਹੋਵਾਂਗਾ... ਜਾਂ ਸੱਤ ਦਾ ਹੋਵਾਂਗਾ... ਸ਼ਾਂਤੀ ਛੋਲੇ-ਕੁਲਚੇ ਦਾ ਲੰਗਰ ਲੱਗਾ ਵੇਖ ਕੇ ਥਾਂਏਂ ਹੀ ਜੰਮ ਗਈ ਸੀ...ਉਹ ਢਿੱਡੋਂ ਭੁੱਖੀ ਤੇ ਭੁੱਖਾ ਮੈਂ ਵੀ ਸਾਂ.. ਮੈਨੂੰ ਖਿੱਚਦੀ ਉਹ ਭੀੜ ਦੀ ਕਤਾਰ ਵਿਚ ਖੜ੍ਹੀ ਹੋ ਗਈ ਸੀ।... ਸਪੀਕਰ 'ਚ ਕੋਈ ਭਜਨ ਚੱਲ ਰਿਹਾ ਸੀ... 'ਭੋਲ਼ੇ ਦੀ ਬਰਾਤ ਆਈ ਗੱਜ ਵੱਜ ਕੇ, ਸਾਰਿਆਂ ਨੇ ਭੰਗ ਪੀਤੀ ਰੱਜ ਰੱਜ ਕੇ' ਲੰਗਰ ਵੰਡਦੇ ਇਕ ਬੰਦੇ ਨੇ ਸ਼ਾਂਤੀ ਨੂੰ ਪਛਾਣ ਕੇ ਕਿਹਾ ਸੀ, 'ਏ ਸ਼ਾਂਤੀ! ਪਹਿਲਾਂ ਆਹ ਖਿਲਰੇ ਡੂੰਨੇ 'ਕੱਠੇ ਕਰ ਕੇ ਢੋਲ ਵਿਚ ਪਾ ਦੇ... ਫੇਰ ਕੁਲਚੇ ਵੀ ਖਾ ਲਈਂ... ਤੇ ਘਰ ਨੂੰ ਵੀ ਲੈ ਜਾਵੀਂ!' ਤੇ ਸ਼ਾਂਤੀ ਨੇ ਜੂਠ ਵਾਲੇ ਡੂਨੇ ਚੁੱਕ ਕੇ ਢੋਲ ਵਿਚ ਪਾ ਦਿੱਤੇ ਤੇ ਫਿਰ ਕਿਤੇ ਜਾ ਕੇ ਉਹਨੂੰ ਛੋਲੇ ਕੁਲਚੇ ਮਿਲੇ ਸੀ...ਕੈਂਟ ਦੇ ਲਾਲਿਆ ਦੇ ਘਰਾਂ 'ਚ 'ਕੋਠੀ ਝਾੜ' ਦਾ ਕੰਮ ਕਰਦੀ ਬੰਸ਼ੋ ਕੱਬੀ ਢੋਲ 'ਚੋਂ ਛੋਲਿਆਂ ਦੀ ਜੂਠ ਆਪਣੇ ਹੱਥ 'ਚ ਫੜੇ ਲਿਫ਼ਾਫ਼ੇ 'ਚ ਪਾ ਰਹੀ ਸੀ। ਲੋਕਾਂ ਨੇ ਕਤਾਰਾਂ 'ਚ ਖੜ੍ਹੀ ਬੰਸ਼ੋ ਕੱਬੀ ਨੂੰ ਬਾਹਰ ਧੱਕ ਦਿੱਤਾ ਸੀ... ਜਿਹੜੀ ਕਾਰਪੋਰੇਸ਼ਨ 'ਚ ਆਪਣੀ 'ਦੇਹ' ਦਾ ਬਥੇਰਾ ਲੰਗਰ ਲਾਉਂਦੀ



ਰਹੀ ਸੀ। ਇਹ ਜਦੋਂ ਕਿਸੇ ਨਾਲ ਲੜ ਪੈਂਦੀ ਤਾਂ ਇਹ ਜ਼ਰੂਰ ਕਹਿੰਦੀ ਸੀ... ਕੁੱਤਿਆ ਪਾੜ ਕੇ ਦੋ ਕਰ ਦਊਂ...ਹਾਂ ਹਾਂ ਏਹਦੀ ਗੱਲ ਵੀ ਕਰੂੰ ਬਾਅਦ 'ਚ।

ਖ਼ੈਰ ਇਹ ਦ੍ਰਿਸ਼ ਮੇਰੇ ਡਮਾਕ ਵਿਚ ਵਾਰ ਵਾਰ ਆ ਜਾਂਦਾ। ਆਹੀ ਕੁਲਚਿਆ ਵਾਲਾ। ਇਸੇ ਕਰ ਕੇ ਮੈਂ ਸ਼ਾਂਤੀ ਦੀ ਬਰਸੀ 'ਤੇ ਧੱਕਾ ਕਲੋਨੀ ਜਾ ਕੇ ਨੰਗ ਧੜੰਗੇ... ਮਿੱਟੀ ਵਿਚ ਖੇਡਦੇ ਨਿਆਣਿਆ ਤੇ ਭੁੱਖ ਨਾਲ ਪਿੰਜਰ ਬਣੀਆਂ ਬੁੜ੍ਹੀਆਂ ਨੂੰ ਛੋਲੇ ਪੂੜੀਆਂ ਵੰਡ ਕੇ ਆਉਂਦਾ ਸਾਂ... ਹੁਣ ਕੱਲ੍ਹ ਨੂੰ ਸ਼ਾਂਤੀ ਦੀ ਬਰਸੀ ਹੈ... ਕੱਲ੍ਹ ਨੂੰ ਬਰਸੀ 'ਤੇ ਵੰਡਣ ਲਈ ਕੁਲਚੇ ਤੇ ਛੋਲਿਆ ਦਾ ਆਰਡਰ ਦੇਣ ਮੈਂ ਆਇਆ ਹਾਂ... ਤੁਸੀਂ ਹੈਰਾਨ ਤਾਂ ਹੁੰਦੇ ਹੋਵੋਂਗੇ... ਬਈ ਆਹ ਸ਼ਾਂਤੀ ਕੌਣ ਹੋਈ... ਕੀ ਕਿਹਾ ਹਾਂ ਹਾਂ... ਯਾਰ ਹੱਦ ਹੋ ਗਈ... ਪਰ ਸ਼ਾਂਤੀ ਮੇਰੀ ਬੀਬੀ ਹੀ ਤਾਂ ਸੀ। ਸਕੀ ਤੇ ਢਿੱਡੋਂ। ਮੈਂ ਕਹਿੰਦਾ ਉਹਨੂੰ ਸ਼ਾਂਤੀ ਹੀ ਸਾਂ। ਨਿੱਕਾ ਹੁੰਦਾ ਹੀ ਨਾਂ ਲੈਣ ਲੱਗ ਪਿਆ ਸਾਂ... ਅਸੀਂ ਵੱਡੇ ਛੋਟੇ ਦਾ ਨਾਂ ਹੀ ਲੈਂਦੇ ਸਾਂ।

ਕੀ ਕਿਹਾ ਪਿੰਡ!!!... ਲੈ ਹੱਦ ਹੋ 'ਗੀ। ਪਿੰਡ ਕਾਹਦਾ ਸੀ ਯਾਰ! ਬਸ ਖੱਖੜੀ ਖਰਬੂਜ਼ੇ ਈ ਸੀ... ਓ ਹਾਹੋ ਯਾਰ... ਪਿੰਡ ਸਾਡਾ ਸਹਿਮ ਕੁੱਲੀਆਂ ਸੀ... ਹਾਂ ਹਾਂ ਜਿਹਦੇ ਇਕ ਪਾਸੇ ਰਸੂਲਪੁਰ ਕਲਾਂ ਤੇ ਦੂਜੇ ਪਾਸੇ ਤਲਵੰਡੀ ਭਰੋਂ ਸੀ... ਸ਼ਾਂਤੀ ਦੱਸਦੀ ਹੁੰਦੀ ਸੀ ਤੁਹਾਨੂੰ ਵੀ ਦੱਸ ਦਿੰਦਾਂ... ਸਾਡੇ ਪਿੰਡ ਸਹਿਮ 'ਚ ਉਦੋਂ ਵਾਲਮੀਕੀ ਮੰਦਰ ਬਣ ਗਿਆ ਸੀ... ਬਹੁਤ ਪੁਰਾਣੀਆਂ ਗੱਲਾਂ ਨੇ... ਸੰਤਾਲੀ ਦੇ ਆਸ ਪਾਸ ਦੀਆਂ... ਹੋਇਆ ਕੀ ਬਈ ਸਾਡੇ ਪਿੰਡ ਦੇ ਅਰਾਈਆਂ ਨੇ ਉਹ ਮੰਦਰ ਢਾਹ ਦਿੱਤਾ... ਅਰਾਈਂ ਕਹਿੰਦੇ ਸੀ ਕਿ ਇਹ ਮੰਦਰ ਸਾਡੀ ਜ਼ਮੀਨ 'ਤੇ ਬਣਿਆ ਆ... ਸਾਡੇ ਪਿੰਡ ਦਾ ਪਿਆਰਾ ਸਿੰਘ ਵਾਲਮੀਕੀਆ ਓਸ ਜ਼ਮਾਨੇ ਦਾ ਵੱਡਾ ਲੀਡਰ ਹੋਇਆ...ਉਨ੍ਹਾਂ ਦਿਨਾਂ 'ਚ ਉਹਦਾ ਬਹੁਤ ਨਾਂ ਸੀ ਇਲਾਕੇ 'ਚ... ਉਹਨੇ ਸਹਿਮ 'ਚ ਅਰਾਈਆਂ ਦੇ ਖਿਲਾਫ਼ ਕਾਨਫਰੰਸ ਰੱਖ ਦਿੱਤੀ...ਓਸ ਵੇਲੇ ਵੱਡੇ ਵੱਡੇ ਲੀਡਰ ਪਹੁੰਚੇ... ਸਾਡੇ ਲਾਗਲੇ ਪਿੰਡਾਂ ਦੇ ਸਾਡੀ ਬਰਾਦਰੀ ਦੇ ਵੀ ਪਹੁੰਚ ਗਏ...ਭਾਰੀ ਇਕੱਠ ਵੇਖ ਕੇ ਅਰਾਈਂ ਡਰ ਗਏ ਤੇ ਲੀਡਰਾਂ ਮੋਹਰੇ ਹੱਥ ਜੋੜ ਕੇ ਖੜ੍ਹ ਗਏ...ਫੇਰ ਜੀ ਅਰਾਈਆਂ ਨੇ ਮੰਦਰ ਵੀ ਬਣਾ ਕੇ ਦਿੱਤਾ ਤੇ ਮਾਫ਼ੀ ਵੀ ਮੰਗੀ... ਜਿਹੜੀ ਸਾਡੀ ਬਰਾਦਰੀ ਸੀ.. ਹਾਹੋ ਚੜ੍ਹੀਮਾਂ ਦੀ... ਬਥੇਰਾ ਏਕਾ ਸੀ... ਫੇਰ ਖੱਖੜੀਆਂ ਖਰਬੂਜ਼ੇ ਈ ਹੋ ਗਈ ਸੀ... ਤੁਸੀਂ ਕਹਿਣਾ ਹੀਰ ਦਾ ਕਿੱਸਾ ਲੈ ਕੇ ਬੈਠ ਗਿਆ... ਹਾਂ ਹਾਂ ਉਹੀ ਰਾਮੂ ਜਿਹੜਾ ਜਦੋਂ ਸਿਆਣਾ ਹੋ ਗਿਆ... ਜ਼ਿਮੀਦਾਰਾਂ ਦੇ ਗੁਰਦੁਵਾਰੇ ਜਾਣ ਲੱਗ ਪਿਆ... ਦਾੜ੍ਹੀ ਰੱਖ ਲਈ... ਕੇਸ ਰੱਖ ਲਏ, ਸਰਦਾਰ ਬਣ ਗਿਆ... ਜਮਾਂ ਕਾਲਾ ਰੰਗ ਤੇ ਉੱਤੇ ਚਿੱਟੇ ਰੰਗ ਦਾ ਕੁੜਤਾ ਪਜਾਮਾ... ਨੀਲੀ ਪੱਗ... ਬਸ ਜੀ ਰਾਮੂ ਤੋਂ ਰਾਮ ਸਿੰਘ ਭੱਟੀ ਬਣ ਗਿਆ। ਉਹਨੇ ਫੇਰ ਸਹਿਮ, ਤਲਵੰਡੀ ਤੇ ਹੋਰ ਪਿੰਡਾਂ ਦੇ ਸਾਡੇ ਲੋਕਾਂ ਨੂੰ ਆਪਣੇ ਮਗਰ ਲਾ ਲਿਆ... ਪਹਿਲਾਂ ਤਾਂ ਉਨ੍ਹਾਂ ਦਾ ਘਰਾਂ ਚੋਂ 'ਕੋਠੀ ਝਾੜਾ' ਆਲਾ ਕੰਮ ਬੰਦ ਕਰਾ ਕੇ ਜ਼ਿਮੀਦਾਰਾਂ ਦੇ ਖੇਤਾਂ ਵਿਚ ਕੰਮ 'ਤੇ ਲਾ ਦਿੱਤਾ। ਲਓ ਜੀ ਸਭ ਸਰਦਾਰ ਬਣ ਗਏ... ਰੰਗਰੇਟੇ ਗੁਰੂ ਦੇ ਬੇਟੇ ਬਣ ਗਏ... ਹਾਂ ਹਾਂ ਉਹੀ ਮਜ਼ਹਬੀ ਸਿੱਖ... ਤੁਹਾਨੂੰ ਪਤਾ ਤਾਂ ਹੈ ਯਾਰ ਫੇਰ ਮੇਰਾ ਮੂੰਹ ਕਿਓਂ ਖੁਲ੍ਹਵਾਉਂਦੇ ਓ... ਸਿਰੇ ਦੀ ਗੱਲ ਹੀ ਦੱਸ ਦਿੰਦਾਂ, ਐਵੇਂ ਗੱਲ ਨੂੰ ਲੰਮੀ ਕੀ ਖਿੱਚੀ ਜਾਣਾ। ਰਾਮ ਸਿੰਘ ਭੱਟੀ ਹੁਰਾਂ ਨੂੰ ਵੀ ਅਖੀਰ ਵੱਖਰਾ ਗੁਰਦਵਾਰਾ ਬਣਾਉਣਾ ਪਿਆ... ਗ੍ਰੰਥੀ ਜੀ ਕਈ ਵਾਰ ਕਹਿੰਦੇ ਸਨ.. ਯਾਰ ਉਨ੍ਹਾਂ ਦੇ ਹੱਥਾਂ 'ਚੋਂ ਗੂੰਹ ਦਾ ਮੁਸ਼ਕ ਆਉਂਦਾ, ਯਾਰ ਉਲਟੀ ਆ ਜਾਂਦੀ ਸੋਚ ਕੇ... ਤੇ ਬਾਕੀ ਜਿਹੜੇ ਸਾਡੇ ਘਰ ਬਚੇ ਵਾਲਮੀਕੀਆਂ ਦੇ ... ਉਨ੍ਹਾਂ ਨੂੰ ਕਾਲੇ ਨੇ ਆਪਣੀ ਬੁੱਕਲ ਵਿਚ ਲੈ ਲਿਆ, ਓ ਹਾਹੋ ਯਾਰ ਹੱਦ ਹੋ 'ਗੀ। ਉਹੀ ਕਾਲਾ ਪ੍ਰਧਾਨ... ਜਿਹੜਾ ਬਾਅਦ ਵਿਚ ਜਲੰਧਰ ਦੀ ਕਾਰਪੋਰੇਸ਼ਨ ਦੀ ਸਫ਼ਾਈ ਯੂਨੀਅਨ ਦਾ ਪ੍ਰਧਾਨ ਵੀ ਬਣ ਗਿਆ... ਹਾਂ ਹਾਂ... ਉਹਦਾ ਹੀ ਤਾਂ ਫ਼ੋਨ ਆਇਆ ਸੀ। ਕੀ ਕਿਹਾ ਸ਼ਾਂਤੀ ਬਾਰੇ... ਰੁਕੋ ਰੁਕੋ ... ਵਿਚ ਨਾ ਬੋਲਿਆ ਕਰੋ... ਮੈਨੂੰ ਗੱਲ ਈ ਭੁੱਲ ਜਾਣੀ ਸੀ... ਰਾਮ ਸਿੰਘ ਭੱਟੀ

ਹੁਰਾਂ ਨੇ ਤਾਂ ਸਾਡੇ ਨਾਲ ਰੋਟੀ ਬੇਟੀ ਦੀ ਸਾਂਝ ਈ ਤੋੜ ਲਈ ਸੀ।

... ਤੇ ਤੀਜੀ ਖੱਖੜੀ ਰਾਜਨ ਕਰਕੇ ਖਿੱਲਰੀ ਸੀ... ਹਾਂ ਉਹੀ ਰਾਜਨ ਜਿਹੜਾ ਸਹਿਮ ਤੋਂ ਜਲੰਧਰ ਕੈਂਟ ਦੇ ਰੇਲਵੇ ਸਟੇਸ਼ਨ 'ਤੇ ਕੂੜਾ ਚੁੱਕਣ ਲੱਗਾ ਸੀ... ਹਾਂ ਯਾਰ ਉਹਨੂੰ ਨੌਕਰੀ ਈ ਮਿਲ ਗਈ ਸੀ। ਉਹੀ ਪਹਿਲਾਂ ਕੈਂਟ ਵਿਚ ਆਪਣੇ ਬੀਬੀ ਭਾਪੇ ਨੂੰ ਤੇ ਭਰਾਵਾਂ ਨੂੰ ਚਰਚ ਵਿਚ ਲਿਜਾਣ ਲੱਗਾ ਸੀ। ਚਰਚ ਦਾ ਪਾਦਰੀ ਵੀ ਪਿੰਡ ਅਕਸਰ ਆ ਜਾਂਦਾ ਸੀ। ਐਤਵਾਰ ਵਾਲੇ ਦਿਨ ਸਾਰੇ ਨਹਾ ਧੋ ਕੇ ਚਰਚ ਜਾਂਦੇ... ਤੇ ਸ਼ਾਮ ਨੂੰ ਮੁੜਦੇ... ਇਕ ਦਿਨ ਮੈਂ ਰਾਜਨ ਨੂੰ ਪੁੱਛ ਹੀ ਲਿਆ... ਯਾਰ ਰਾਜਨ! ਸਾਲਿਆਂ ਹਰ ਐਤਵਾਰ ਤੂੰ ਕਿਹਦੇ ਵਿਆਹ ਜਾਂਦਾਂ ਕਾਲੀਆਂ ਐਨਕਾਂ ਲਾ ਕੇ... ਮੇਰੇ ਨਾਲ ਉਹਦੀ ਆੜੀ ਸੀ, ਅਸੀਂ ਇਕ ਦੂਜੇ ਨੂੰ ਏਦਾਂ ਹੀ ਬੋਲਦੇ ਸਾਂ... ਇਕ ਦੂਜੇ ਨੂੰ ਸਾਲੇ ਸਾਲੇ ਕਰਦੇ ਰਹਿੰਦੇ... ਉਹ ਐਨਕ ਲਾਹ ਕੇ ਸਿਗਰਟ ਦਾ ਕੱਸ਼ ਖਿੱਚ ਕੇ ਬੋਲਿਆ ਸੀ... ਓਏ ਰਾਜੂ! ਹੁਣ ਅਸੀਂ ਚਰਚ ਜਾਣ ਲੱਗ ਪਏ ਆ... ਟੌਰ ਕੱਢ ਕੇ ਜਾਈਦਾ... ਕੁਰਸੀਆਂ 'ਤੇ ਬੈਠੀਦਾ... ਬਾਈਬਲ ਪੜ੍ਹੀ ਦੀ ਆ... ਉਹਨੂੰ ਚਾਹੇ ਝੋਲੇ 'ਚ ਪਾ ਕੇ ਕੰਮ 'ਤੇ ਲੈ ਜਾਓ... ਚਾਹੇ ਥੱਲੇ ਰੱਖ ਦਿਓ... ਚਾਹੇ ਪੇਟੀ 'ਚ ਰੱਖ ਦਿਓ... ਯਾਰ ਚਰਚ ਦਾ ਪਾਦਰੀ ਹਰ ਬੰਦੇ ਦੀ ਕਦਰ ਕਰਦਾ... ਜੇਕਰ ਅਸੀਂ ਬਿਮਾਰ ਹੋ ਜਾਈਏ... ਬਸ ਦੁਆ ਈ ਕਰੀਦੀ ਆ... ਕੋਈ ਗੋਲੀ ਨੀ... ਕੋਈ ਟੀਕਾ ਨੀ... ਬਸ ਦੁਆ... ਦੁੱਖ 'ਚ ਦੁਆ... ਸੁੱਖ 'ਚ ਦੁਆ... ਤੁਰਨ ਲੱਗੇ ਦੁਆ... ਖਾਣ ਲੱਗੇ ਦੁਆ... ਸੱਚੇ ਮਨ ਨਾਲ... ਨਹੀਂ ਆਪਾਂ 'ਕੋਠੀ ਝਾੜਾਂ' ਨੂੰ ਪਿੰਡ ਆਲੇ ਤਾਂ ਗੁਰਦੁਵਾਰੇ ਦੇ ਨੇੜੇ ਨੀਂ ਖੜ੍ਹਨ ਦਿੰਦੇ... ਮਰਿਯਾਦਾ ਸਿਰ 'ਤੇ ਚੁੱਕੀ ਫਿਰਦੇ ਐ... ਨਾਲੇ ਹੁਣ ਮੈਂ ਆਪਣੇ ਨਾਂ ਨਾਲ ਮਸੀਹ ਲਿਖਦਾਂ... ਰਾਜਨ ਮਸੀਹ! ਚੇਤੇ ਰੱਖੀਂ.. ਰਾਜਨ ਦੇ ਚਿੱਟੇ ਦੰਦ ਦਿਸੇ ਸਨ... ਤੇ ਲਓ ਜੀ ਰਾਜਨ ਹੁਰਾਂ ਕਰਕੇ ਸਾਡੇ ਸਹਿਮ ਪਿੰਡ ਦੇ ਕਾਫੀ ਘਰ ਚਰਚ ਜਾਣ ਲੱਗ ਪਏ ਸੀ... ਪਰ ਮੇਰਾ ਭਾਪਾ ਅਕਸਰ ਹੀ ਕਹਿੰਦਾ ਸੀ,ਅਸੀਂ ਵਾਲਮੀਕੀ ਈ ਆ... ਸੁੱਧ ਵਾਲਮੀਕੀ... ਸਾਡਾ ਗੁਰੂ ਰਿਸ਼ੀ ਵਾਲਮੀਕ ਈ ਐ...

ਲਓ ਤੁਸੀਂ ਕਹਿਣਾ ਝੂਠ ਬੋਲਦਾ... ਮੈਨੂੰ ਉਦੋਂ ਸੁਰਤ ਈ ਸੀ... ਨਾਲੇ ਯਾਰ ਬੰਦਾ ਬੇਸੁਰਤਾ ਕਦੋਂ ਹੁੰਦਾ? ਛੋਟਾ ਜ਼ਰੂਰ ਸੀ... ਸ਼ਾਂਤੀ ਨੇ ਮੁਹੱਲੇ ਦੀ ਸਾਂਝੀ ਥਾਂ ਤਿੰਨ ਇੱਟਾਂ ਖੜ੍ਹੀਆਂ ਕਰਕੇ ਉਸ ਨੂੰ ਲਿੱਪ ਲੈਣਾ... ਹਾਹੋ ਯਾਰ ਹੱਦ ਹੋ ਗਈ, ਲੈ ਸ਼ਾਂਤੀ ਨੂੰ ਬੇਬੇ ਕਹਿ ਲੈਨਾਂ ਹੋਰ ਦੱਸੋ... ਸ਼ਾਂਤੀ ਨੇ ਇੱਟਾਂ ਨੂੰ ਲਾਲ ਮਿੱਟੀ ਨਾਲ ਚੰਗੀ ਤਰ੍ਹਾਂ ਲਿੱਪ ਲੈਣਾ... ਲਾਠੀ 'ਤੇ ਲਾਲ ਕੱਪੜਾ ਚੜ੍ਹਾ ਕੇ ਝੰਡਾ ਬਣਾ ਲੈਣਾ... ਸ਼ਾਂਤੀ ਦੇ ਨੇੜੇ ਬੈਠੇ ਨੇ ਮੈਂ ਕਿਹਾ ਸੀ... ਸ਼ਾਂਤੀ ਇਹ ਕੀ ਏ?... ਤੇ ਸ਼ਾਂਤੀ ਦੇ ਖੱਬੇ ਪਾਸੇ ਬੈਠੇ ਭਾਪੇ ਬਲਕਾਰ ਨੇ ਕਿਹਾ ਸੀ, 'ਪੁੱਤਰ ਇਹ ਆਪਣੇ ਗੁਰੂ ਲਾਲ ਬੇਗ ਜੀ ਦੀ ਸਮਾਧ ਏ... ਅਸੀਂ ਆਪਣੇ ਗੁਰੂ ਲਾਲ ਬੇਗ ਨੂੰ ਇਸੇ ਤਰ੍ਹਾਂ ਚੇਤੇ ਕਰਦੇ ਆਂ... ਸਾਡੇ ਪੁਰਖੇ ਵੀ ਕਰਦੇ ਸੀ...ਬਸ ਅਹੀਂ ਦੋ ਇੱਟਾਂ ਦੀ ਸਮਾਧ ਬਣਾ ਕੇ...।' ਫਿਰ ਉੱਥੇ ਸਾਡੇ ਘਰਾਂ ਦੇ ਕਾਫੀ ਲੋਕ ਇਕੱਠੇ ਹੋ ਗਏ... ਬੁੜ੍ਹੀਆਂ ਬਹੁਤ ਸਨ... ਨਿਆਣੇ ਬਹੁਤ ਸਨ... ਬੁੜ੍ਹੇ ਵੀ ਸਨ... ਫਿਰ ਭਾਪੇ ਨੇ ਪਿੰਡ ਦੇ ਸਾਰੇ ਟੱਬਰ ਦਾ ਕੁਰਸੀ ਨਾਮਾ ਪੜ੍ਹਿਆ...ਫੇਰ ਭਾਪਾ ਕਲਮਾਂ ਪੜ੍ਹਨ ਲੱਗ ਪਿਆ...

*ਸੋਨੇ ਦਾ ਬੱਟ, ਸੋਨੇ ਦਾ ਮੱਠ, ਸੋਨੇ ਦਾ ਘੋੜਾ, ਸੋਨੇ ਦਾ ਜੋੜਾ*
*ਸੋਨੇ ਦੀ ਕਲਗੀ, ਸੋਨੇ ਦਾ ਨਿਸ਼ਾਨ, ਸੋਨੇ ਦੀ ਕੁੰਜੀ,ਸੋਨੇ ਦਾ ਜਿੰਦਰਾ*
*ਸੋਨੇ ਦੇ ਤਖਤੇ, ਸੋਨੇ ਦਾ ਤਵਾਕ*
*ਉਪਰ ਮੂੰਹ, ਦਿੱਲੀ, ਪੱਛਮ ਮੂੰਹ ਦਰਵਾਜ਼ਾ ਲਾਓ*
*ਕੁੰਜੀ ਨਾਲ ਦਰਵਾਜ਼ਾ ਖੋਲ੍ਹੋ, ਮੇਰੇ ਸੱਚੇ ਸਤਿਗੁਰੂ ਦੇ ਦਰਸ਼ਨ ਪਾਓ*

ਗੁਰੂ ਲਾਲ ਬੇਗ ਨੂੰ ਚੇਤੇ ਕੀਤਾ... ਸਾਡੇ ਘਰਾਂ ਵਿਚ ਇਕ ਬਜ਼ੁਰਗ ਬੁੜ੍ਹੀ ਨੇ ਰੋਟ ਬਣਾਇਆ ਹੋਇਆ ਸੀ... ਬੀਬੀ ਨੇ ਸਵਾ ਮੀਟਰ ਲਾਲ ਰੰਗ ਦਾ ਕੱਪੜਾ ਲਿਆਂਦਾ...ਆਟੇ ਦੇ ਦੀਵੇ ਦੀ ਜੋਤ



ਜਗਾ ਦਿੱਤੀ...ਬਣਾਇਆ ਹੋਇਆ ਚੂਰਮਾਂ ਉਸ ਨੇ ਸਭ ਨੂੰ ਵੰਡਿਆ... ਅਸੀਂ ਸਾਰਿਆਂ ਨੇ ਤਿੰਨ ਇੱਟਾਂ ਦੇ ਸਤੂਪ ਨੂੰ ਮੱਥਾ ਟੇਕਿਆ... ਫਿਰ ਰੋਟ ਦੀ ਥਾਂ ਮੁਰਗਾ-ਮਲੀਦਾ ਚੜ੍ਹਨ ਲੱਗ ਪਿਆ... ਕੀ ਕਿਹਾ ਹੀਰ ਦੇ ਕਿੱਸੇ 'ਚ ਵੀ ਲਿਖਿਆ ਹੋਇਆ... ਬਈ ਲਾਲ ਬੇਗ ਗੁਰੂ ਹੈ ਚੂਹੜਿਆਂ ਖਾਸੀਆਂ ਦਾ... ਹਾਹੋ ਯਾਰ ਹੱਦ ਹੋ 'ਗੀ ਪਤੈ ਮੈਨੂੰ... ਫਿਰ ਜਦੋਂ ਕਾਲੇ ਪ੍ਰਧਾਨ ਹੁਰੀਂ ਸ਼ਹਿਰ ਜਾਣ ਲੱਗ ਪਏ ਤਾਂ... ਉਨ੍ਹਾਂ ਸਾਂਝੀ ਥਾਂ 'ਤੇ ਮੰਦਰ ਬਣਾ ਲਿਆ... ਰਿਸ਼ੀ ਵਾਲਮੀਕੀ ਭਗਵਾਨ ਦਾ ਮੰਦਰ... ਮੂਰਤੀ ਲਾ ਦਿੱਤੀ... ਕਾਲੇ ਪ੍ਰਧਾਨ ਨੇ ਸਹਿਮ ਪਿੰਡ ਦੀ ਕਮੇਟੀ ਬਣਾ ਲਈ... ਆਪ ਪ੍ਰਧਾਨ ਬਣ ਗਿਆ... ਕਿਸੇ ਕੋਲੋਂ ਪੰਜ ਰੁਪਏ... ਕਿਸੇ ਕੋਲੋਂ ਦਸ ਰੁਪਏ... ਕਿਸੇ ਕੋਲੋਂ ਦੋ ਰੁਪਏ... 'ਕੱਠੇ ਹੋਣ ਲੱਗੇ... ਹਰ ਸਾਲ ਰਿਸ਼ੀ ਵਾਲਮੀਕੀ ਜੀ ਦਾ ਜਨਮ ਦਿਨ ਮਨਾਇਆ ਜਾਣ ਲੱਗ ਪਿਆ... ਹਾਂ ਹਾਂ ਜਿਹੜੀ ਫੇ ਵਾਲਮੀਕੀ ਜੈਯੰਤੀ ਬਣ ਗਈ... ਹਰ ਸਾਲ ਛੁੱਟੀ ਹੋਣ ਲੱਗ ਪਈ... ਅਸੀਂ ਵਾਲਮੀਕੀ ਜੈਯੰਤੀ ਬੜੀ ਧੂਮ ਧਾਮ ਨਾਲ ਮਨਾਉਣ ਲੱਗ ਪਏ... ਪਿੰਡ ਵਿਚ ਝਾਕੀਆਂ ਨਿਕਲਣ ਲੱਗ ਪਈਆ... ਰਾਜਨ ਮਸੀਹ ਹੁਣੀਂ ਵੀ ਆ ਜਾਂਦੇ... ਮਾਸ ਦੀ ਮਨਾਹੀ ਹੋ ਗਈ... ਉਹਦੀ ਥਾਂ ਸੂਜ਼ੀ ਦਾ ਪ੍ਰਸ਼ਾਦ ਵੰਡਿਆ ਜਾਣ ਲੱਗਾ।

ਰੁਕੋ! ਰੁਕੋ!! ਗੱਲ ਤਾਂ ਸ਼ਾਂਤੀ ਦੀ ਤੁਰੀ ਸੀ...ਹੱਦ ਕਰ 'ਤੀ ਤੁਸੀਂ ਰੋਕਦੇ ਈ ਨਹੀਂ... ਤੇ ਮੈਂ ਤੁਰ ਪਿਆ ਪੁੱਠੇ ਰਾਹ... ਪੁੱਠਾ ਕਾਹਨੂੰ ਯਾਰ!! ਰਾਹ ਤਾਂ ਸਿੱਧਾ ਈ ਸੀ... ਕਾਰਪੋਰੇਸ਼ਨ ਵਿਚ ਕੂੜਾ ਹੂੰਝਦਾ ਬੰਦਾ ਸਿੱਧਾ ਚੰਡੀਗੜ੍ਹ ਪਹੁੰਚ ਜਾਵੇ ਤੇ ਉਹ ਵੀ ਸਕੱਤਰੇਤ... ਜਿਹਦੀ ਬੀਬੀ 'ਕੋਠੀ ਝਾੜ' ਕਰਦੀ ਰਹੀ ਹੋਵੇ... ਹਾਹੋ! ਤੁਸੀਂ ਗੂੰਹ ਮੂਤ ਕਹਿ ਲਓ... ਭਲਾ ਉਹਨੂੰ ਪੁੱਠਾ ਰਾਹ ਕਿਵੇਂ ਕਿਹਾ ਜਾ ਸਕਦਾ... ਉਹੀ ਤਾਂ ਸਿੱਧਾ ਰਾਹ ਸੀ... ਹਾਹੋ ਯਾਰ ਮੇਰੇ ਚੰਡੀਗੜ੍ਹ ਪਹੁੰਚਣ ਦੀ ਕਹਾਣੀ ਤੇ ਉੱਥੇ ਰਾਜੂ ਤੋਂ ਰਾਜ ਵਾਲਮੀਕੀ ਬਣਨ ਦੀ ਕਹਾਣੀ ਵੀ ਪੁੱਠੀ ਨਹੀਂ... ਆਪਣੇ ਦਫ਼ਤਰ ਦੇ ਟੇਬਲ 'ਤੇ ਰਾਜ ਵਾਲਮੀਕੀ ਦੀ ਪਲੇਟ ਰੱਖਣ ਦੀ ਕਹਾਣੀ ਵੀ ਪੁੱਠੀ ਨਹੀਂ ਪਰ ਯਾਰ ਸ਼ਾਂਤੀ ਦੀ ਰਸਮ ਕਿਰਿਆ ਤਾਂ ਕਰ ਲਈਏ!...

ਹਾਂ ਕਿਰਿਆ ਤਾਂ ਬਾਅਦ ਦੀਆਂ ਗੱਲਾਂ ਨੇ, ਪਹਿਲਾਂ ਪੰਗਾਂ ਤੇ ਉਹਦੇ ਮਰਨ ਉਪਰੰਤ ਪੈ ਗਿਆ ਸੀ। ਗੱਲਾਂ ਉਦੋਂ ਦੀਆਂ ਨੇ ਜਦੋਂ ਉਹ ਬਜ਼ੁਰਗ ਹੋ ਕੇ ਪਿੰਡ ਰਹਿਣ ਚਲੇ ਗਈ ਸੀ... ਫੇ ਉਹਨੂੰ ਟੀ ਬੀ ਨੇ ਘੇਰ ਲਿਆ... ਬਸ ਠੀਕ ਈ ਨਹੀਂ ਹੋਈ... ਜਦੋਂ ਪਿੰਡ ਦਾ ਸ਼ਮਸ਼ਾਨਘਾਟ ... ਕਬਰਸਤਾਨ ਬਣ ਗਿਆ ਸੀ... ਹੁਣ ਸੋਚੀ ਜਾਓ...ਤੁਹਾਡਾ ਹਾਲ ਵੀ ਅੱਗਾ ਦੌੜ ਤੇ ਪਿੱਛਾ ਚੌੜ ਵਾਲਾ ਹੈ... ਕਾਲੇ ਪ੍ਰਧਾਨ ਨੇ ਮੈਨੂੰ ਫੋਨ 'ਤੇ ਨਹੀਂ ਸੀ ਦੱਸਿਆ... ਮੈਨੂੰ ਤਾਂ ਪਿੰਡ ਸਹਿਮ ਆ ਕੇ ਪਤਾ ਲੱਗਾ ਸੀ... ਮੈਂ ਤਾਂ ਪਿੰਡ ਕਦੇ ਹੀ ਕਿਸੇ ਵਿਆਹ ਜਾਂ ਕਿਰਿਆ 'ਤੇ ਜਾਂਦਾ ਸੀ... ਵਧੇਰ ਸਮਾਂ ਚੰਡੀਗੜ੍ਹ ਦੇ ਕੋਲ ਮੁੰਡੀ ਖਰੜ ਆਪਣੇ ਘਰ ਰਹਿੰਦਾ ਸਾਂ... ਲਓ ਤੁਹਾਨੂੰ ਵੀ ਦੱਸ ਦਿੰਦਾਂ... ਵਾਲਮੀਕੀ ਮੰਦਰ ਵਿਚ ਸਾਰੇ ਵਿਹੜੇ ਦੇ ਲੋਕ 'ਕੱਠੇ ਹੋਏ ਬੈਠੇ ਸਨ... ਸਭ ਦੇ ਰੰਗ ਫੱਕ ਹੋਏ ਪਏ ਸਨ... ਸਭ ਨੂੰ ਵੇਖ ਕੇ ਸਿਰ ਵਿਚੋਂ ਧੂੰਆਂ ਜਿਹਾ ਉੱਠਣ ਲੱਗ ਪਿਆ... ਮੈਨੂੰ ਵੇਖ ਕੇ ਤਿੰਨ ਸਿਆਣੇ ਬੰਦੇ ਉੱਠ ਪਏ... ਕਾਲੇ ਪ੍ਰਧਾਨ ਨੇ ਅੱਗੇ ਹੋ ਕੇ ਉਨ੍ਹਾਂ ਨੂੰ ਥਾਂਏਂ ਬਿਠਾ ਦਿੱਤਾ... ਤੇ ਮੈਨੂੰ ਇਕ ਨੁੱਕਰੇ ਲੈ ਗਿਆ... ਪਤੈ ਕੀ ਕਹਿੰਦਾ... ਤੁਹਾਨੂੰ ਵੀ ਦੱਸ ਦਿੰਦਾਂ...

"ਵੇਖ ਬਈ ਰਾਜ! ਤੈਨੂੰ ਪਤੈ ਈ ਐ... ਰਾਜਨ ਹੁਰੀਂ ਚਰਚ ਜਾਂਦੇ ਐ... ਉਨ੍ਹਾਂ ਨੇ ਪਿੰਡ ਵਿਚ ਪੰਜ ਮਰਲੇ ਵਿਚ ਚਰਚ ਵੀ ਬਣਾ ਲਿਆ... ਹੁਣ ਤਾਂ ਗੱਡੀ ਵੀ ਮਿਲ ਗਈ ਉਹਨੂੰ... ਯਾਰ ਫੰਡ ਮਿਲਦਾ ਉਪਰੋਂ...ਚਰਚ ਵੀ ਤਾਂ ਈ ਬਣ ਗਿਆ... ਉਹੀ ਜਿਹੜੀ ਢੇਰਾਂ ਦੀ ਥਾਂ ਸੀ... ਹੋਰ ਘਰ ਵੀ ਨਾਲ ਤੋਰ ਲਏ ਆ... ਤਲਵੰਡੀ ਤੋਂ ਕੁਝ ਘਰ ਆ ਜਾਂਦੇ ਆ... ਪਰ ਭਰਾਵਾ ਆਪਾਂ ਤਾਂ ਯਾਰ ਪੱਕੇ ਵਾਲਮੀਕੀ ਈ ਆ ਨਾ... ਤੈਨੂੰ ਪਤੈ! ਵਾਲਮੀਕੀ ਜੈਯੰਤੀ 'ਤੇ ਝਾਕੀਆਂ ਨਿਕਲਦੀਆਂ... ਤੂੰ ਰਾਮ ਬਣਦਾ ਰਿਹਾਂ... ਝਾਕੀਆਂ ਨਾਲ ਡੈੱਕ ਲੱਗਦੇ ਤੇ ਭੰਗੜੇ ਪੈਂਦੇ"। ਤੇ ਮੈਂ ਲਮਕ ਗਈ ਗੱਲ

ਤੋਂ ਖਿੱਝ ਗਿਆ ਸੀ... ਇਕ ਤਾਂ ਸ਼ਾਂਤੀ ਦੇ ਮਰਨ ਕਰ ਕੇ ਡਮਾਕ ਚੱਕ ਹੋਇਆ ਪਿਆ ਸੀ... ਉੱਤੋਂ ਕਾਲੇ ਪ੍ਰਧਾਨ ਨੇ ਕਿੱਸਾ ਲੰਮਾ ਸ਼ੁਰੂ ਕਰ ਦਿੱਤਾ ਸੀ... "ਯਾਰ ਕਾਲੇ ਸਿੱਧੀ ਗੱਲ ਕਰ ਯਾਰ... ਐਵੇਂ ਗਧੀ ਗੇੜ ਨਾ ਪਾ"।

"ਗੱਲ ਤਾਂ ਸਿੱਧੀ ਈ ਆ ਯਾਰ! ਤੂੰ ਤਾਂ ਹੁਣ ਪਿੰਡ ਨਾਲੋਂ ਨਾਤਾ ਤੋੜ ਲਿਆ... ਪਿੰਡ ਵਿਚ ਕੀ ਹੁੰਦਾ ਤੈਨੂੰ ਕੋਈ ਇਲਮ ਨੀਂ... ਜਿਹੜਾ ਆਪਣੇ ਘਰਾਂ ਦਾ ਸ਼ਮਸ਼ਾਨਘਾਟ ਸੀ... ਅੱਧਾ ਤਾਂ ਪਹਿਲਾਂ ਈ ਰਾਮ ਸਿੰਘ ਭੱਟੀ ਹੁਰਾਂ ਨੇ ਵੰਡ ਕੇ ਵਿਚੋਂ ਕੰਧ ਕੱਢ ਲਈ ਸੀ... ਤੇ ਬਾਕੀ ਜਿਹੜਾ ਵੀਹ ਮਰਲੇ ਬਚੇ ਸੀ, ਉਹ ਰਾਜਨ ਹੁਰੀਂ ਆਪਣੇ ਹੱਥਾਂ ਵਿਚ ਲੈ ਲਿਆ... ਤੈਨੂੰ ਪਤੈ ਈ ਆ... ਤੂੰ ਸਿਆਣਾ... ਪੜ੍ਹਿਆ ਲਿਖਿਆ...ਉਹ ਇਸਾਈ ਬਣੇ ਹੋਏ ਆ... ਤੈਨੂੰ ਪਤੈ ਬਈ ਇਸਾਈ ਧਰਮ ਵਿਚ ਤਾਂ ਮੁਰਦੇ ਨੂੰ ਦੱਬਿਆ ਜਾਂਦਾ... ਪਹਿਲਾਂ ਪਹਿਲਾਂ ਤਾਂ ਜਦੋਂ ਕਿਸੇ ਦੀ ਮੌਤ ਹੁੰਦੀ ਤਾਂ ਰਾਜਨ ਹੁਰੀਂ ਉੱਥੇ ਸ਼ਮਸ਼ਾਨਘਾਟ ਵਿਚ ਮੁਰਦੇ ਨੂੰ ਦੱਬ ਦਿੰਦੇ.... ਤੇ ਜੇ ਸਾਡੇ ਘਰਾਂ ਵਿਚੋਂ ਕੋਈ ਮੌਤ ਹੁੰਦੀ ਤਾਂ ਅਸੀਂ ਮੁਰਦੇ ਨੂੰ ਉੱਥੇ ਸਾੜ ਦਿੰਦੇ... ਆਪਣੇ ਤਾਂ ਬਸ ਆਹੀ ਰੀਤ ਹੈ ਨਾ... ਹੁਣ ਜਦੋਂ ਦੀ ਤੇਰੀ ਬੀਬੀ ਸ਼ਾਂਤੀ ਮਰੀ ਆ... ਆਪਣੇ ਮੁੰਡੇ ਸ਼ਮਸ਼ਾਨਘਾਟ ਵਿਚ ਲੱਕੜਾਂ ਸੁੱਟਣ ਗਏ ਤਾਂ ਰਾਜਨ ਮਸੀਹ ਤੇ ਉਹਦੇ ਸਾਥੀਆਂ ਨੇ ਆਪਣੇ ਮੁੰਡਿਆ ਨੂੰ ਰੋਕ ਦਿੱਤਾ... ਕਹਿੰਦੇ 'ਮੁੰਡਿਓ ! ਇਹ ਸਾਡਾ ਕਬਰਸਤਾਨ ਐ! ਹੁਣ ਤੁਸੀਂ ਇਥੇ ਸ਼ਮਸ਼ਾਨਘਾਟ ਨ੍ਹੀਂ ਬਣਾ ਸਕਦੇ... ਮੁਰਦੇ ਨੂੰ ਸਾੜਨਾ ਏ ਤਾਂ ਕਿਤੇ ਹੋਰ ਸਾੜੋ ਜਾ ਕੇ.. ਲਓ ਜੀ ਮੁੰਡਿਆ ਨੇ ਜਦੋਂ ਸਾਨੂੰ ਆਹ ਗੱਲ ਦੱਸੀ ਤਾਂ ਆਪਣੇ ਘਰਾਂ ਦੇ ਸਾਰੇ ਮੁੰਡੇ ਤੱਤੇ ਹੋ ਗਏ... ਮੈਂ ਮਸਾਂ ਸ਼ਾਂਤ ਕੀਤੇ ਆ... ਸਾਰੀ ਮੰਢੀਰ ਕਿਰਪਾਨਾਂ ਕੱਢੀ ਫਿਰਦੀ ਸੀ... ਆਹ ਆਪਣਾ ਸੀਟੀ ਸਮੈਕੀਆ! ਕੰਜਰ ਦਾ ਇੱਕ ਫੁੱਟ ਦਾ ਛੁਰਾ ਲੱਕ ਨਾਲ ਬੰਨ੍ਹੀ ਫਿਰਦਾ... ਮੈਂ ਤੈਨੂੰ ਦੱਸਾਂ ਏਥੇ ਬੰਦੇ ਮਰ ਜਾਣੇ ਆ... ਹੁਣ ਤੂੰ ਆ ਗਿਆ... ਹੁਣ ਦੱਸ ਕੀ ਕਰਨਾ?' ਲਓ ਗੱਲ ਵਿਚੋਂ ਇਹ ਸੀ... ਕਾਲੇ ਪ੍ਰਧਾਨ ਦੀ ਗੱਲ ਸੁਣ ਕੇ ਮੇਰੇ ਡਮਾਕ ਦੀਆਂ ਨਾੜਾਂ ਵੀ ਕੱਸੀਆਂ ਗਈਆਂ ਸਨ।

ਇਹ ਗੱਲ ਵੀ ਤੁਹਾਨੂੰ ਹੁਣੇ ਦੱਸ ਦੇਵਾਂ... ਫੇ ਮੈਂ ਭੁੱਲ ਜਾਣਾਂ। ਮੈਂ ਜਦੋਂ ਦਾ ਚੰਡੀਗੜ੍ਹ ਗਿਆ ਸਾਂ... 'ਬਾਲਮੀਕੀ ਚੇਤਨਾ ਸਭਾ ਪੰਜਾਬ' ਦਾ ਮੈਂਬਰ ਬਣ ਗਿਆ ਸੀ। ਜਲੰਧਰ ਕਾਰਪੋਰੇਸ਼ਨ ਵਿਚ ਮੇਰੇ ਕੁੱਝ ਜਾਣੂ ਬੰਦੇ ਸਨ। ਫੋਨ ਕਰਕੇ ਕੁੱਝ ਮੈਂਬਰ ਬੁਲਾ ਲਏ ਸਨ... ਉਧਰ ਰਾਜਨ ਮਸੀਹ ਨੇ ਕੈਂਟ ਦੇ ਚਰਚ ਵਿਚੋਂ ਆਪਣੇ ਮਸੀਹੀ ਭਾਈਚਾਰੇ ਦੇ ਅਹੁਦੇਦਾਰ ਬੁਲਾ ਲਏ ਸਨ। ਜਿਨ੍ਹਾਂ ਵਿਚ ਕਾਲਾ ਸੱਟੇਬਾਜ਼, ਧੀਰਾ ਸ਼ੂਟਰ ਤੇ ਕੱਬਾ ਚੈਨੀ ਝਪਟ ਵੀ ਸੀ... ਅਸੀਂ 'ਕੱਠੇ ਹੋ ਕੇ ਉਨ੍ਹਾਂ ਨਾਲ ਗੱਲ ਕਰਨ ਲਈ ਸ਼ਮਸ਼ਾਨਘਾਟ ਗਏ... ਉਨ੍ਹਾਂ ਨਾਲ ਗੱਲ ਕੀਤੀ...ਪਰ ਉਹ ਸਾਰੇ ਅੜੇ ਖੜ੍ਹੇ ਸਨ... 'ਦੇਖੋ ਵੀਰੋ ਇਹ ਸਾਡਾ ਕਬਰਸਤਾਨ ਏ! ਤੁਸੀਂ ਏਥੇ ਲਾਸ਼ ਨੂੰ ਦਫ਼ਨਾ ਸਕਦੇ ਹੋ...। 'ਨਹੀਂ ਨਹੀਂ ਅਸੀਂ ਤਾਂ ਬੇਬੇ ਨੂੰ ਸਾੜਾਂਗੇ ਈ...' ਕਾਲਾ ਪ੍ਰਧਾਨ ਵੀ ਅੜ ਗਿਆ ਸੀ। ਦਿਨ ਛਿਪ ਗਿਆ ਸੀ... ਕਿਸੇ ਨੇ ਪੁਲਿਸ ਨੂੰ ਫ਼ੋਨ ਕਰ ਦਿੱਤਾ ਸੀ... ਪੁਲਿਸ ਦੀ ਜੀਪ ਭਰ ਕੇ ਆ ਗਈ ਸੀ... ਤਲਵੰਡੀ ਤੋਂ... ਰਸੂਲਪੁਰ ਕਲਾਂ ਤੋਂ,ਉੱਗੀ ਤੋਂ ਸਾਡੇ ਲੋਕ ਆ ਗਏ ਸਨ... ਕੁੱਝ ਰਾਜਨ ਹੁਰਾਂ ਵੱਲ ਆ ਖੜ੍ਹੇ, ਕੁੱਝ ਸਾਡੇ ਵੱਲ ਆ ਖੜ੍ਹੇ...ਸਾਰੀ ਰਾਤ ਇਸੇ ਤਰ੍ਹਾਂ ਖਿੱਚ ਧੂਹ ਹੁੰਦੀ ਰਹੀ... ਸੀਟੀ ਸਮੈਕੀਆ ਫੁੱਟ ਦਾ ਛੁਰਾ ਹਵਾ 'ਚ ਲਹਿਰਾ ਕੇ ਉਲਰ ਉਲਰ ਪੈ ਰਿਹਾ ਸੀ...ਉਧਰੋਂ ਰਾਜਨ ਮਸੀਹ ਵੱਲ ਖੜ੍ਹੇ ਧੀਰੇ ਸ਼ੂਟਰ ਨੇ ਦੇਸੀ ਕੱਟਾ ਕੱਢ ਲਿਆ ਸੀ...ਕਾਲਾ ਪ੍ਰਧਾਨ ਵੀ ਤ੍ਰਭਕ ਗਿਆ ਸੀ... ਸੱਚੀ ਗੱਲ ਦੱਸਾਂ, ਵੇਖ ਕੇ ਮੋਕ ਮੈਂ ਵੀ ਮਾਰ ਗਿਆ ਸਾਂ... ਪੁਲਿਸ ਨੇ ਜ਼ੋਰ ਪਾ ਦੇ ਦੂਜੇ ਦਿਨ ਸ਼ਮਸ਼ਾਨਘਾਟ ਵਿਖੇ ਸ਼ਾਂਤੀ ਦੀ ਮਿੱਟੀ ਹੋਈ ਦੇਹ ਉੱਤੇ ਲੱਕੜਾਂ ਪਵਾ ਦਿੱਤੀਆਂ ਸਨ। ਜਦੋਂ ਸ਼ਮਸ਼ਾਨਘਾਟ ਵਿਖੇ ਚਿਣੀਆਂ ਲੱਕੜਾਂ ਦੀ ਚਿਖਾ ਵਿਚੋਂ ਧੂੰਆਂ ਨਿਕਲਿਆ ਸੀ ਤਾਂ ਸਭ ਨੇ ਸੁਖ ਦਾ ਸਾਹ ਲਿਆ ਸੀ।

ਰੁਕੋ ਰੁਕੋਂ! ਹੱਦ ਹੋ ਗੀ ਯਾਰ... ਯਾਰ ਗੱਲ ਤਾਂ ਮੈਂ ਤੁਹਾਨੂੰ ਸ਼ਾਂਤੀ ਦੀ ਦੱਸਣੀ ਸੀ... ਇਹ



ਨਹੀਂ ਦੂਜੀ, ਖ਼ੈਰ ਇਹ ਵੀ ਜ਼ਰੂਰੀ ਸੀ... ਸ਼ਾਂਤੀ ਦਾ ਪੇਕਾ ਘਰ ਜਲੰਧਰ ਕੈਂਟ ਵਿਚ ਹੀ ਸੀ। ਵਿਆਹ ਤੋਂ ਬਾਅਦ ਉਹ ਪਿੰਡ ਸਹਿਮ ਕੁੱਲੀਆਂ ਚਲੇ ਗਈ ਸੀ... ਥੋੜ੍ਹਾ ਚਿਰ ਰਹੀ, ਫਿਰ ਭਾਪੇ ਨਾਲ ਜਲੰਧਰ ਕੈਂਟ ਆ ਗਈ। ਭਾਪੇ ਨੂੰ ਜਲੰਧਰ ਸ਼ਹਿਰ ਦੇ ਸੀਵਰੇਜ ਸਾਫ਼ ਕਰਨ ਦੀ ਨੌਕਰੀ ਮਿਲ ਗਈ ਸੀ ਤੇ ਸ਼ਾਂਤੀ ਪਹਿਲਾਂ ਤੋਂ ਜਲੰਧਰ ਕੈਂਟ ਦੇ ਰੇਲਵੇ ਸਟੇਸ਼ਨ 'ਤੇ ਗੰਦ ਸਿਰਾਂ 'ਤੇ ਚੁੱਕ ਕੇ ਸੁੱਟਦੀ ਸੀ। ਉਹੀ ਜਿਸਨੂੰ ਸਰਕਾਰੀ ਕਾਗ਼ਜ਼ਾਂ 'ਚ 'ਮੈਲ਼ਾ ਢੋਣਾ' ਕਿਹਾ ਤੇ ਲਿਖਿਆ ਜਾਂਦਾ ਹੈ... ਤੁਹਾਨੂੰ ਪਤੈ ਈ ਐ ਜਿਹੜਾ ਸ਼ਾਂਤੀ ਜਾਣੀ ਕਿ ਮੇਰੀ ਬੀਬੀ ਕੰਮ ਕਰਦੀ ਸੀ, ਉਹਨੂੰ 'ਕੋਠੀ ਝਾੜ' ਕਿਹਾ ਜਾਂਦਾ, ਜਿਹੜਾ ਸਿਰਾਂ 'ਤੇ ਢੋਇਆ ਜਾਂਦਾ ਸੀ... ਉਦੋਂ ਸ਼ਾਂਤੀ ਤੇ ਇਹਦੇ ਵਰਗੀਆਂ ਹੋਰ ਔਰਤਾਂ ਇਹੀ ਕੰਮ ਕਰਦੀਆਂ ਸਨ। ਅਕਸਰ ਹੀ ਸ਼ਾਂਤੀ ਮੈਨੂੰ ਵੀ ਮੂੰਹ ਹਨੇਰੇ ਕੈਂਟ ਦੇ ਰੇਲਵੇ ਸਟੇਸ਼ਨ ਕੋਠੀ ਝਾੜਾ ਕਰਨ ਲੈ ਜਾਂਦੀ ਸੀ। ਸ਼ਾਂਤੀ ਤੇ ਉਹਦੀਆਂ ਸਾਥਣਾਂ ਰੇਲਵੇ ਟਰੈਕਾਂ ਤੋਂ ਪਹਿਲਾਂ ਮੈਲ਼ਾ ਟੋਕਰੀ ਵਿਚ ਪਾਉਂਦੀਆਂ, ਫਿਰ ਸ਼ਾਂਤੀ ਟੋਕਰੀ ਨੂੰ ਸਿਰ 'ਤੇ ਚੁੱਕ ਕੇ ਦੂਰ ਸੁੱਟ ਕੇ ਆਉਂਦੀ।

ਮੇਰੀ ਗੱਲ ਸੁਣੋ! ਯਾਰ ਇਹ ਜ਼ੁਰਮ ਨਹੀਂ ਬਈ ਇਕ ਬੰਦੇ ਦਾ ਹੱਗਿਆ ਗੂੰਹ ਦੂਜਾ ਬੰਦਾ ਆਪਣੇ ਸਿਰ 'ਤੇ ਚੁੱਕੇ...ਲੋਕ ਜਾਗੇ, ਫਿਰ ਕਾਨੂੰਨ ਬਣ ਗਿਆ...ਪਰ ਕੰਮ ਦੀ ਸ਼ਕਲ ਬਦਲ ਗਈ... ਗੂੰਹ-ਮੂਤਰ ਪਾਣੀ ਨਾਲ ਸਾਫ਼ ਹੋਣ ਲੱਗਾ... ਇਹ ਵੀ ਤਾਂ ਜ਼ੁਰਮ ਈ ਐ... ਫਿਰ ਰੇਲ ਦੀਆਂ ਲਾਇਨਾਂ ਲਾਗੇ ਪਾਣੀ ਵਾਲੇ ਪਾਇਪ ਲੱਗ ਗਏ... ਸ਼ਾਂਤੀ ਪਾਣੀ ਨਾਲ ਲੋਕਾਂ ਦਾ ਸੁੱਟਿਆ ਮਲ਼ ਸਾਫ਼ ਕਰਨ ਲੱਗ ਪਈ...ਰੇਲਵੇ ਵਾਲੇ ਬੜੇ ਮਾਣ ਨਾਲ ਆਪਣੇ ਰਿਕਾਰਡ 'ਚ ਲਿਖਦੇ... ਹੁਣ ਏਥੇ ਸਿਰਾਂ 'ਤੇ ਮਲ ਮੂਤਰ ਢੋਣ ਦਾ ਕੰਮ ਬੰਦ ਹੋ ਗਿਆ... ਪਰ ਸ਼ਾਂਤੀ ਦੱਸਦੀ ਹੁੰਦੀ ਸੀ... 'ਮੇਰੀ ਬੀਬੀ ਵੀ ਕੋਠੀ ਝਾੜ ਦਾ ਕੰਮ ਕਰਦੀ ਸੀ... ਫੇ ਨਾਲ ਮੈਂ ਤੇ ਮੇਰੀਆਂ ਭੈਣਾਂ ਕੋਠੀ ਝਾੜ ਕਰਨ ਲੱਗ ਪਈਆਂ...ਛਉਣੀ ਵਿਚ ਥੱਲੇ ਲਾਲਿਆਂ ਦੀਆਂ ਹੱਟੀਆਂ ਹੁੰਦੀਆਂ, ਉਪਰ ਘਰ ਦੀਆਂ ਛੱਤਾਂ ਉੱਤੇ ਹੱਗਣ ਨੂੰ ਕੋਠੀਆਂ ਬਣਾਈਆਂ ਹੁੰਦੀਆਂ... ਅਸੀਂ ਮੂੰਹ ਹਨੇਰੇ ਸਾਰੀਆਂ ਕੋਠੀਆਂ ਝਾੜ ਆਉਂਦੀਆਂ ਤੇ 'ਝਾੜ' ਕੱਠਾ ਕਰਕੇ ਦੂਰ ਟੋਏ ਵਿਚ ਵਗਾਹ ਮਾਰਦੀਆਂ... ਬਚੇ ਝਾੜ 'ਤੇ ਪਾਣੀ ਸੁੱਟ ਕੇ ਪੱਧਰਾ ਕਰ ਦਿੰਦੀਆਂ... ਲਾਲੀਆਂ ਸਾਡੀ ਰੋਟੀ ਬਾਹਰਲੀ ਥੜ੍ਹੀ 'ਤੇ ਰੱਖ ਦਿੰਦੀਆਂ... ਅਸੀਂ ਚੁੱਕ ਕੇ ਘਰਾਂ ਨੂੰ ਆ ਜਾਂਦੀਆਂ... ਸਾਡੀ ਬਸਤੀ ਵਿਚੋਂ ਹੋਰ ਔਰਤਾਂ ਫ਼ੌਜੀਆਂ ਦਾ ਕੋਠੀ ਝਾੜ ਕਰਨ ਛਾਉਣੀ ਜਾਂਦੀਆਂ ਸਨ...ਬੀਬੀ ਦੱਸਦੀ ਹੁੰਦੀ ਸੀ ਬਈ ਸਾਨੂੰ ਪਹਿਲਾਂ ਪਹਿਲ ਫ਼ੌਜੀਆਂ ਦਾ ਮਲ ਚੁੱਕਣ ਬਦਲੇ ਕੇਵਲ ਰੋਟੀ ਹੀ ਮਿਲਦੀ ਸੀ...ਖੈਰ ਦੱਬੇ ਮੁਰਦੇ ਕੀ ਪੁੱਟਣੇ ਆ।

ਤੇ ਮੇਰਾ ਭਾਪਾ ਰੁਕੇ ਹੋਏ ਸੀਵਰੇਜ਼ ਚਾਲੂ ਕਰਨ ਲਈ ਸੀਵਰੇਜ ਦੇ ਹੋਲ ਵਿਚ ਵੜ ਜਾਂਦਾ... ਲਓ ਤੁਸੀਂ ਕਹਿਣਾ ਝੂਠ ਬੋਲਦਾ। ਇਹ ਸੱਚ ਐ ਬਈ ਭਾਪਾ ਗਰਮੀਆਂ ਵਿਚ ਸੀਵਰੇਜ ਦੇ ਹੋਲ ਵਿਚ ਵੜ ਗਿਆ... ਉਸਨੂੰ ਐਸੀ ਜ਼ਹਿਰੀਲੀ ਗੈਸ ਚੜ੍ਹੀ ਕਿ ਭਾਪੇ ਦੀ ਲਾਸ਼ ਹੀ ਹੋਲ ਵਿਚੋਂ ਕੱਢੀ ਗਈ। ਤੇ ਸ਼ਾਂਤੀ ਰੰਡੀ ਹੋ ਗਈ। ਯਾਰ ਭਾਪੇ ਦੀ ਗੱਲ ਮੈਂ ਬਹੁਤੀ ਨੀਂ ਕਰਨੀ... ਖਲਾਰਾ ਬਹੁਤਾ ਪੈ ਜਾਣਾ।

ਖ਼ੈਰ ਛੱਡੋ ਇਨ੍ਹਾਂ ਗੱਲਾਂ ਨੂੰ।ਪਾਣੀ 'ਚ ਮਧਾਣੀ ਕੀ ਪਾਉਣੀ ਐ... ਲਓ ਜੀ ਮੈਂ ਦਸਵੀਂ ਕਰ ਗਿਆ... ਮੇਰਾ ਵੱਡਾ ਭਰਾ ਕਾਰਪੋਰੇਸ਼ਨ ਵਿਚ ਭਾਪੇ ਦੀ ਥਾਂ ਲੱਗ ਗਿਆ... ਤਿੰਨ ਭੈਣਾਂ ਕਾਰਪੋਰੇਸ਼ਨ ਵਿਚ ਸੜਕਾਂ ਦੀ ਸਫ਼ਾਈ ਕਰਨ ਲੱਗ ਗਈਆਂ। ਹੈ ਕੱਚੀਆਂ ਸਨ। ਉਸ ਵੇਲੇ ਕਾਲਾ ਪ੍ਰਧਾਨ ਕਾਰਪੋਰੇਸ਼ਨ 'ਚ ਪ੍ਰਧਾਨ ਬਣ ਗਿਆ ਸੀ। ਉਸ ਨੇ ਸਾਡੇ ਟੱਬਰ ਦੇ ਬੰਦੇ-ਔਰਤਾਂ ਅੱਖਾਂ ਮੀਟ ਕੇ ਕਾਰਪੋਰੇਸ਼ਨ 'ਚ ਭਰਤੀ ਕਰਵਾਏ... ਮੈਂ ਦਸਵੀਂ ਕੀਤੀ... ਬਾਰ੍ਹਵੀਂ ਕਰ ਲਈ... ਤੇ ਕਾਰਪੋਰੇਸ਼ਨ ਵਿਚ ਫੋਰਮੈਨੀ ਦੀ ਨੌਕਰੀ ਕਰ ਲਈ... ਕਾਲਾ ਪ੍ਰਧਾਨ ਨਿੱਕੀ ਜਿਹੀ ਗੱਲ 'ਤੇ ਹੜਤਾਲ ਕਰ ਦਿੰਦਾ ਸੀ... ਬੜਾ ਦਲੇਰ ਸੀ... ਅਸਲ 'ਚ ਗੱਲ ਨਿੱਕੀ ਨਹੀਂ ਸੀ... ਹੁਣ ਤੁਸੀਂ ਕੱਚੇ ਸਫ਼ਾਈ ਕਰਮਚਾਰੀਆਂ ਨੂੰ ਹੀ ਲੈ ਲਓ... ਪਹਿਲਾਂ-ਪਹਿਲ ਇਹ ਕਾਰਪੋਰੇਸ਼ਨ ਵਿਚ ਜਮਾਂਦਾਰ ਦੀ ਸਲਾਹ

ਨਾਲ ਰੱਖੇ ਜਾਂਦੇ ਸੀ... ਜਿਹੜਾ ਜਮਾਂਦਾਰ ਸੀ ਉਹ ਝਾੜੂ ਫੇਰਨ ਵਾਲਿਆਂ ਨੂੰ ਰੱਜ ਕੇ ਲੁੱਟਦਾ ਸੀ... ਝਾੜੂ ਕੀ, ਟੋਕਰੀਆਂ ਕੀ.. ਰੇਹੜੀਆਂ ਕੀ, ਸਾਰਾ ਕੁੱਝ ਸਫ਼ਾਈ ਕਰਨ ਵਾਲਿਆ ਦਾ... ਫੇ ਜੀ ਲੰਮੀ ਹੜਤਾਲ ਹੋਈ... ਜਮਾਂਦਾਰੀ ਸਿਸਟਮ ਖਤਮ ਕੀਤਾ ਗਿਆ... ਸਾਫ਼ ਕਰਨ ਲਈ ਵਰਤਿਆ ਜਾਂਦਾ ਸਾਰਾ ਸਮਾਨ ਕਾਰਪੋਰੇਸ਼ਨ ਦਾ ਹੋ ਗਿਆ... ਕੀ ਕਿਹਾ, ਅੰਗਰੇਜ਼ਾਂ ਦੇ ਸਮੇਂ ਨਗਰ ਪਾਲਿਕਾਵਾਂ ਬਣ ਗਈਆਂ ਸਨ?... ਹਾਹੋ ਯਾਰ ਮੈਂ ਕਿਹੜਾ ਝੂਠ ਬੋਲਦਾਂ... ਉਸੇ ਵੇਲੇ ਤੋਂ ਗੰਦ ਸਾਫ਼ ਕਰਨ ਤੇ ਢੋਣ ਦਾ ਕੰਮ ਸਾਡੇ ਲੋਕਾਂ ਹਿੱਸੇ ਆ ਗਿਆ... ਇਕ ਵਾਰ ਰਿਸ਼ੀ ਵਾਲਮੀਕੀ ਦੇ ਜਨਮ ਦਿਨ ਦੀ ਛੁੱਟੀ ਕਰਨ ਲਈ ਕਾਲੇ ਪ੍ਰਧਾਨ ਨੇ ਯੂਨੀਅਨ 'ਚ ਹੜਤਾਲ ਕਰ ਦਿੱਤੀ। ਲਓ ਜੀ ਹਫ਼ਤੇ ਵਿਚ ਸ਼ਹਿਰ ਦੀਆਂ ਸੜਕਾਂ 'ਤੇ ਕੂੜੇ ਦੇ ਗੰਦਗੀ ਦੇ ਢੇਰ ਲੱਗ ਗਏ। ਪਬਲਿਕ ਮਲ਼ ਮੂਤਰ ਦੀਆਂ ਥਾਂਵਾਂ ਮੁਸ਼ਕ ਮਾਰਨ ਲੱਗ ਪਈਆ। ਲੋਕੀਂ ਹਾਜਤ ਕਰਨ ਵਾਲੀਆਂ ਕੋਠੀਆਂ 'ਚ ਪਾਣੀ ਸੁੱਟ ਸੁੱਟ ਮਲ਼ ਨਾਲੀਆਂ 'ਚ ਰੋੜ੍ਹਨ ਲੱਗ ਪਏ...ਭੀੜੀਆਂ ਗਲੀਆਂ ਵਿਚ ਮੁਸ਼ਕ ਆਉਣ ਲੱਗੇ...ਤੁਰੀਆਂ ਜਾਂਦੀਆਂ ਲਾਲੀਆਂ ਵੇਖ ਵੇਖ ਉਲਟੀਆਂ ਕਰਨ ਲੱਗ ਪਈਆਂ... ਕਈ ਸਿਰ ਚਕਰਾਉਣ ਕਰ ਕੇ ਡਿੱਗ ਵੀ ਪੈਂਦੀਆਂ... ਲੋਕਾਂ ਨੂੰ ਸਾਹ ਲੈਣਾ ਮੁਸ਼ਕਲ ਹੋ ਗਿਆ... ਇਕ ਦਿਨ ਮੰਤਰੀ ਦੇ ਘਰ ਮੋਹਰੇ ਕੋਠੀ ਝਾੜ 'ਕੱਠਾ ਕਰਕੇ ਢੇਰ ਲਾ ਦਿੱਤਾ.... ਸ਼ਹਿਰ ਦੇ ਬਾਬੂ ਲੋਕਾਂ ਦਾ ਅੰਦਰੋਂ ਬਾਹਰ ਨਿਕਲਣਾ ਦੁੱਭਰ ਹੋ ਗਿਆ... ਲਓ ਜੀ ਸਰਕਾਰ ਨੇ ਕਾਲੇ ਪ੍ਰਧਾਨ ਹੁਰਾਂ ਦੀਆਂ ਸਾਰੀਆਂ ਸ਼ਰਤਾਂ ਮੰਨ ਲਈਆਂ... ਹੜਤਾਲ ਖਤਮ ਹੋ ਗਈ.... ਦੂਜੇ ਦਿਨ ਸ਼ਹਿਰ ਵਿਚੋਂ ਸਾਡੇ ਲੋਕ ਸਫ਼ਾਈ ਕਰਨ ਲਈ ਗੰਦ ਚੁੱਕਣ ਲੱਗ ਪਏ...ਘਰਾਂ 'ਚ ਛੱਤਾਂ 'ਤੇ ਬਣੀਆਂ ਕੋਠੀਆਂ ਝਾੜ ਹੋਣ ਲੱਗ ਪਈਆਂ... ਮੈਂ ਕਾਰਪੋਰੇਸ਼ਨ ਵਿਚ ਫੋਰਮੈਨੀ ਤਕਰੀਬਨ ਚਾਰ ਕੁ ਸਾਲ ਕੀਤੀ ਹੋਵੇਗੀ... ਇਕ ਦਿਨ ਕਾਲੇ ਪ੍ਰਧਾਨ ਨੇ ਸ਼ਹਿਰ ਦੇ ਮੰਤਰੀ ਦੀ ਸਿਫਾਰਸ਼ ਨਾਲ ਮੈਨੂੰ ਪੰਜਾਬ ਸਿਵਲ ਸਕੱਤਰੇਤ ਵਿਖੇ ਪੰਜਾਬੀ ਟਾਈਪਿਸਟ ਦੀ ਨੌਕਰੀ ਦਵਾ ਦਿੱਤੀ। ਮੈਂ ਟਾਈਪ ਦਾ ਟੈਸਟ ਪਾਸ ਕਰ ਲਿਆ ਸੀ। ਲਓ ਜੀ ਮੈਂ ਪੰਜਾਬ ਸਿਵਲ ਸਕੱਤਰੇਤ ਪਹੁੰਚ ਗਿਆ। ਚਾਰ ਸਾਲ ਬਾਅਦ ਕਲਰਕ ਪ੍ਰਮੋਟ ਹੋ ਗਿਆ...ਪਿਛਲੇ ਸਾਲ ਸਹਾਇਕ ਪਰਮੋਟ ਹੋਇਆ ਹਾਂ। ਸਾਡੇ ਬੰਦੇ ਹੈ ਹੀ ਨਹੀਂ ਸਕੱਤਰੇਤ 'ਚ... ਜਦੋਂ ਮੇਰੀ ਰਟਾਇਰਮੈਂਟ ਆਉਣੀ ਹੈ, ਆਪਾਂ ਸੁਪਰਡੈਂਟ ਗ੍ਰੇਡ ਟੂ ਬਣ ਜਾਣਾਂ... ਨਿਆਣੇ ਅੰਗਰੇਜ਼ੀ ਸਕੂਲ ਵਿਚ ਪੜ੍ਹਨ ਲੱਗ ਪਏ... ਖੈਰ ਉੱਥੇ ਦਫ਼ਤਰ ਵਿਚ ਮੇਰੇ ਨਾਲ ਹੀ ਮੇਰੀ ਮਾਂ ਦਾ ਕੋਠੀ ਝਾੜ ਦਾ ਕੰਮ ਅਤੇ ਮੇਰੀ ਬਰਾਦਰੀ ਪਹੁੰਚ ਗਈ... ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਦੋਂ ਮੈਂ ਸਕੱਤਰੇਤ ਅਜੇ ਲੱਗੇ ਹੀ ਸੀ। ਪਹਿਲਾਂ ਛੇ ਕੁ ਮਹੀਨੇ ਔਖਾ ਜਿਹਾ ਤਾਂ ਹੋਇਆ... ਮੈਨੂੰ ਵੇਖ ਬਾਬੂ ਨੱਕ ਘੁੱਟ ਲੈਂਦੇ, ਮੈਂ ਝੇਪ ਖਾ ਜਾਂਦਾ... ਇਸੇ ਦੌਰਾਨ ਮੈਂ 'ਵਾਲਮੀਕੀ ਚੇਤਨਾ ਸਭਾ ਪੰਜਾਬ' ਵਿਚ ਜਾਣ ਲੱਗ ਪਿਆ। ਉਹਦਾ ਮੈਂਬਰ ਬਣ ਗਿਆ। ਤੇ ਲਓ ਜੀ ਆਪਾਂ ਸ਼ਰ੍ਹੇਆਮ ਨੰਗੇ ਹੋ ਗਏ... ਰਾਜ ਵਾਲਮੀਕੀ ਲਿਖਣ ਲੱਗ ਪਏ... ਜੇ ਕੋਈ ਪੁੱਛਦਾ ਤਾਂ ਮੈਂ ਝੱਟ ਪੈਂਟ ਦੀਆਂ ਜੇਬਾਂ ਵਿਚ ਹੱਥ ਪਾਉਂਦਾ ਕਹਿੰਦਾ ... ਨਾਂ ਪੁੱਛਦੇ ਓ, ਹਾਂ ਹਾਂ ਸਰ ਨੇਮ ਵੀ ਲਿਖੋ... ਰਾਜ ਵਾਲਮੀਕੀ... ਹਾਂ ਹਾਂ ਯਾਰ ਹੱਦ ਹੋ 'ਗੀ, ਮੁਬਾਇਲ ਨੰਬਰ ਵੀ ਨੋਟ ਕਰ ਲਓ... ਹਾਂ ਹਾਂ ਮੁੰਡੀ ਖਰੜ... ਦੂਜੀ ਗਲੀ 'ਚ ਪਹਿਲੀ ਕੋਠੀ ਆ ਆਪਣੀ... ਹਾਂ ਹਾਂ ਜ਼ਰੂਰ ਆਓ ਕਦੇ... ਅੱਗਿਓਂ ਪੁੱਛਣ ਵਾਲਾ ਝੇਪ ਖਾ ਜਾਂਦਾ... ਥੋੜ੍ਹਾ ਚਿਰ ਸ਼ਾਂਤੀ ਵੀ ਇੱਥੇ ਆਈ ਸੀ, ਪਰ ਉਹਦਾ ਇੱਥੇ ਦਿਲ ਨਾ ਲੱਗਾ... ਉਹ ਮੁੜ ਪਿੰਡ ਸਹਿਮ ਰਹਿੰਦੇ ਆਪਣੇ ਛੋਟੇ ਮੁੰਡੇ ਕੋਲ ਚਲੇ ਗਈ।

ਹਾਂ ਹਾਂ ਯਾਰ ਉਹੀ ਦੱਸਣ ਲੱਗਾਂ...ਹੱਦ ਹੋ 'ਗੀ ਤੁਹਾਡੀ... ਇਕ ਤਾਂ ਤੁਸੀਂ ਕਾਹਲੇ ਬਹੁਤ ਪੈਂਦੇ ਓ... ਮੈਂ ਪਿਛਲੇ ਸਾਲ ਕਲਰਕ ਤੋਂ ਪਰਮੋਟ ਹੋ ਸਹਾਇਕ ਬਣ ਕੇ ਇਸ ਬਰਾਂਚ ਵਿਚ ਆ ਗਿਆ। ਉਸ ਬਰਾਂਚ ਦਾ ਸੁਪਰਡੈਂਟ ਗ੍ਰੇਡ ਵਨ ਆਦਿ ਧਰਮੀ ਸੀ। ਉਂਝ ਢਿੱਡੋਂ ਚੰਗਾ ਬੰਦਾ ਸੀ। ਪਰ ਜਦੋਂ ਕਦੇ ਮੇਰੇ ਨਾਲ ਚਾਹ ਪੀਂਦਾ ਜਾਂ ਰੋਟੀ ਖਾਂਦਾ ਗੱਲਾਂ ਕਰਦਾ ਤਾਂ ਕਹਿੰਦਾ... ਯਾਰ ਰਾਜ ਉਹ



ਬੰਦਾ ਤੁਹਾਡੀ ਬਰਾਦਰੀ ਦਾ ਸੀ... ਆਪਣੇ ਆਪ ਨੂੰ ਲੁਕੋਂਦਾ ਬਹੁਤ ਸੀ... ਰੰਗ ਦਾ ਗੋਰਾ ਸੀ...ਬੰਦੇ ਦੇ ਮਨ ਦਾ ਡਰ ਹੁੰਦਾ... ਪਰ ਤੂੰ ਤਾਂ ਬਾਹਲਾ ਈ ਦਲੇਰ ਏਂ...ਤੂੰ ਤਾਂ ਸ਼ਰ੍ਹੇਆਮ ਕਹਿ ਦਿੰਦਾਂ, ਅਗਲੇ ਦੇ ਮੂੰਹ 'ਤੇ... ਫਿਰ ਉਹ ਲੰਮੀ ਗੱਲ ਸ਼ੁਰੂ ਕਰ ਲੈਂਦਾ। ਵੇਖੋ ਯਾਰੋ ਮਰੇ ਡੰਗਰਾਂ ਦੀਆਂ ਖੱਲਾਂ ਲਾਹੁਣ ਆਲਾ ਬੰਦਾ ਕਿੰਨੇ ਭਰਮ 'ਚ ਜੀਅ ਰਿਹਾ ਆ... ਹਾਂ ਸਹੀ ਗੱਲ ਐ... ਸਹੁਰੀ ਦਾ ਆਪਣੇ ਆਪ ਨੂੰ ਕੁੱਲ ਸ੍ਰੇਸ਼ਟ ਸਮਝਦਾ... ਆਪਾਂ ਤਾਂ ਹੈ ਈ ਨਿੱਘਰੇ ਹੋਏ... ਨੰਗੇ ... ਨੰਗਾ ਕੀ ਪਾਊ ਤੇ ਕੀ ਨਚੋੜੂ।

ਲੈ ਹੁਣ ਤੁਸੀਂ ਕੁੱਲ ਸ੍ਰੇਸ਼ਟ ਸੁਣ ਕੇ ਹੱਸ ਪਏ... ਗੱਲ ਭਲਾ ਹੱਸਣ ਵਾਲੀ ਐ... ਕੀ ਕਿਹਾ ਨਹੀਂ ਨਹੀਂ ਯਾਰ... ਘਾਣੀ ਅਸਲ 'ਚ ਏਹ ਹੈ ਬਈ ਸਾਨੂੰ ਜਾਣੀ ਕਿ ਸਾਡੀ ਬਰਾਦਰੀ ਦੇ ਲੋਕਾਂ ਨੂੰ ਇਸ ਮਹਿਕਮੇ ਵਿਚ ਇੰਟਰ ਈ ਨਹੀਂ ਕਰਨ ਦਿੰਦੇ... ਅੱਧਾ ਰਾਖਵਾਂਕਰਨ ਤਾਂ ਸਾਡਾ ਬਣਦਾ ਈ ਹੈ... ਤੁਹਾਨੂੰ ਪਤੈ ਤਾਂ ਹੈ ਯਾਰ! ਸੰਨ ਇਕਵੰਜਾ ਦੀ ਜਿਹੜੀ ਮਰਦਮਸ਼ੁਮਾਰੀ ਹੋਈ ਸਾਨੂੰ ਵਿਧਾਨ ਵਿਚ ਮਾਨਤਾ ਮਿਲ ਗਈ... ਫੇ ਅੱਧੀ ਰਿਜ਼ਰਵੇਸ਼ਨ ਸਾਨੂੰ ਤੇ ਅੱਧੀ ਸੁਪਰਡੈਂਟ ਹੁਰਾਂ ਦੀ ਬਰਾਦਰੀ ਵਾਲਿਆਂ ਨੂੰ ਮਿਲ ਗਈ... ਸੁਣਿਆ ਤੇ ਏਹ ਵੀ ਏ ਕਿ ਹੋਰ ਬਰਾਦਰੀਆਂ ਵੀ ਘਸੋੜ ਦਿੱਤੀਆਂ... ਵਿਧਾਨ 'ਚ ਤਾਂ ਕੋਟਾ ਮਿਲ ਗਿਆ ਪਰ ਹਕੀਕਤ ਵਿਚ ਸਾਡੇ ਵਾਲਾ ਅੱਧ ਤਕਰੀਬਨ ਖਾਲੀ ਰਹਿੰਦਾ... ਪਰ ਤੁਸੀਂ ਵੇਖ ਲਓ ਸੁਪਰਡੈਂਟ ਗ੍ਰੇਡ ਵਨ ਤੋਂ ਲੈ ਕੇ ਥੱਲੇ ਕਲਰਕ ਤੇ ਚੌਥਾ ਦਰਜਾ ਕਰਮਚਾਰੀਆਂ ਤਕ...ਆਟੇ 'ਚ ਲੂਣ ਬਰਾਬਰ ਹਾਂ ਅਸੀਂ... ਇਨ੍ਹਾਂ ਦੀ ਮਨੋਪਲੀ ਆ ਯਾਰ... ਤੁਸੀਂ ਦੱਸੋ ਬਈ ਨਗਰ ਪਾਲਿਕਾਵਾਂ ਤੇ ਕਾਰਪੋਰੇਸ਼ਨਾਂ 'ਚ ਸਾਡੇ ਤੋਂ ਇਲਾਵਾ ਕੋਈ ਜਾਂਦਾ... ਆਹ ਚਮਾਰ ਨਾ ਨਾ... ਸਾਡੀ ਰੋਟੀ ਬੇਟੀ ਦੀ ਸਾਂਝ ਈ ਨਹੀਂ ਉਨ੍ਹਾਂ ਨਾਲ... ਅਸੀਂ ਅੰਬੇਡਕਰ ਦੇ ਬੁੱਤਾਂ 'ਤੇ ਜਿੰਨੇ ਮਰਜ਼ੀ ਹਾਰ ਪਾਈ ਜਾਈਏ... ਵਿਧਾਨ ਲਿਖਿਆ-ਵਿਧਾਨ ਲਿਖਿਆ ਕਹੀ ਜਾਵਾਂਗੇ... ਪਰ ਅਮਲ ਜ਼ੀਰੋ!... ਮੈਂ ਜਦੋਂ ਇਹ ਕਹਿੰਦਾ ਤਾਂ ਸਾਡਾ ਸੁਪਰਡੈਂਟ ਰਾਮ ਲਾਲ ਮਹਿਮੀ ਹੱਸ ਪੈਂਦਾ... ਢਿੱਡੋਂ ਹੱਸਦਾ। ਮੋਟੇ ਸ਼ੀਸ਼ੇ ਵਾਲੀਆਂ ਐਨਕਾਂ ਵਿਚੋਂ ਝਾਕਦਾ ਕਹੂ... ਵਾਲਮੀਕੀ ਸਾਹਿਬ ਤੁਹਾਡੇ ਲੋਕ ਯਾਰ ਪੜ੍ਹਦੇ ਨਹੀਂ... ਨਰਕ 'ਚੋਂ ਨਿਕਲਦੇ ਈ ਨਹੀਂ... ਸਾਰੀ ਉਮਰ ਸਿਰਾਂ 'ਤੇ ਗੰਦ ਈ ਢੋਈ ਜਾਂਦੇ ਆ... ਪਹਿਲਾਂ ਪਿਓ ਢੋਂਦਾ... ਫੇ ਪੁੱਤਰ ਲੱਗ ਪੈਂਦਾ... ਫੇ ਅੱਗੇ ਉਹਦੇ ਨਿਆਣਿਆਂ ਦੀ ਵਾਰੀ ਆ ਜਾਂਦੀ ਆ... ਤੁਸੀਂ ਪੀੜ੍ਹੀਆਂ ਤੋਂ ਏਸ ਕੁੰਭੀ ਨਰਕ 'ਚ ਫਸੇ ਹੋਏ ਓ... ਤੁਸੀਂ ਆਪ ਈ ਨਿਕਲਣਾ... ਕਿਸੇ ਨੇ ਤੁਹਾਡੀ ਬਾਂਹ ਨੀ ਫੜਨੀ... ਤੂੰ ਮੈਨੂੰ ਦੱਸ ਤੁਹਾਡੇ ਵਿਚੋਂ ਕਿਹੜਾ ਪੜ੍ਹਿਆ ਲਿਖਿਆ ਵਿਹਲਾ ਫਿਰਦਾ?... ਕਿਤੇ ਨਾ ਕਿਤੇ ਅੜ ਜਾਂਦਾ... ਕਿ ਨਹੀਂ।

... ਹੁਣ ਤੁਸੀਂ ਦੱਸੋਂ ਬੌਸ ਨਾਲ ਕੌਣ ਬਹਿਸ ਕਰੇ।

ਹਾਂ ਹਾਂ ਯਾਰ ਮੈਂ ਤਾਂ ਅਜੇ ਬਿੱਟੂ ਕੁਲਚਿਆਂ ਵਾਲੇ ਦੀ ਰੇਹੜੀ 'ਤੇ ਖੜ੍ਹਾ ਹਾਂ... ਅਜੇ ਤਾਂ ਉਹਨੂੰ ਕੁਲਚਿਆ ਦਾ ਕਹਿਣਾ ਹੈ... ਤਿੰਨ ਚਾਰ ਗਾਹਕ ਭੁਗਤਾ ਲਵੇ, ਫੇ ਇਹਨੂੰ ਕਹਿੰਦਾ ਹਾਂ... ਨਾ ਕਾਹਨੂੰ ਇਹ ਢਿੱਡੋਂ ਆਪਣੀ ਬਰਾਦਰੀ ਦਾ ਮੁੰਡਾ ਆ... ਤਾਂ ਈ ਤਾਂ ਸਾਡੀ ਸੁਰ ਰਲਦੀ ਆ... ਇਕ ਦਿਨ ਆਪੇ ਈ ਕਹਿਣ ਲੱਗ ਪਿਆ ਸੀ... ਬਾਬੂ ਜੀ ਮੈਂ ਵੀ ਤੁਹਾਡੇ ਵਿਚੋਂ ਆਂ... ਵਿਹਲਾ ਹੋ ਕੇ ਬਿੱਟੂ ਪੁੱਛਦਾ ਹੈ... ਹਾਂ ਜੀ ਬਾਬੂ ਜੀ? ਮੈਂ ਨੇੜੇ ਆ ਕੇ ਉਹਨੂੰ ਦੋ ਸੌ ਕੁਲਚਿਆਂ ਤੇ ਛੋਲਿਆ ਦਾ ਆਰਡਰ ਦੇ ਦਿੰਦਾ ਹਾਂ... ਪੈਸੇ ਨਗਦ... ਤੇ ਐਕਟਿਵਾ ਸਟਾਰਟ ਕਰਕੇ ਵਾਲਮੀਕੀ ਮੰਦਰ ਵੱਲ ਤੁਰ ਪੈਂਦਾ ਹਾਂ, ਜਿੱਥੇ ਸਾਡੀ ਵਾਲਮੀਕੀ ਸਭਾ ਦੀ ਮੀਟਿੰਗ ਹੈ।

ਲਓ ਹੁਣ ਤੁਹਾਡੇ ਨਾਲ ਗੱਲ ਕਰਨ ਵਾਲੀ ਰਹਿ ਹੀ ਕਿਹੜੀ ਗਈ ਹੈ... ਬੰਸ਼ੋ ਕੱਬੀ ਦੀ... 'ਲੰਗਰ' ਵਾਲੀ... ਕੀ ਕਿਹਾ... ਨਹੀਂ ਨਹੀਂ ਉਹ ਫੇਰ ਕਦੇ।000

***(144-ਬੀ, ਟਾਵਰ ਟਾਊਨ, ਜਲੰਧਰ, ਫੋਨ-94170 64350)***

# ਟੁੱਟ-ਭੱਜ: ਕਹਾਣੀ: ਸੁਰਿੰਦਰ ਰਾਮਪੁਰੀ

ਅਰੁਨ ਟੀ. ਵੀ. ਦਾ ਬਟਨ ਦਬਾਉਂਦਾ ਹੈ। ਮੇਰੇ ਹੱਥ ਵਿਚ ਰੀਮੋਟ ਹੈ। ਸਹਿਨਸ਼ੀਲਤਾ ਬਾਰੇ ਬਹਿਸ ਹੋ ਰਹੀ ਹੈ। ਅਰੁਨ ਮੇਰੇ ਹੱਥੋਂ ਰੀਮੋਟ ਝਪਟ ਚੈਨਲ ਬਦਲ ਕਾਰਟੂਨ ਦੇਖਣ ਲੱਗਦਾ ਹੈ।

ਮੈਂ ਕਦੇ ਟੀ. ਵੀ. ਵੱਲ ਦੇਖਦੀ ਹਾਂ, ਕਦੇ ਅਰੁਨ ਦੇ ਮੂੰਹ ਵੱਲ। ਉਹ ਹੱਸ ਰਿਹਾ ਹੈ। ਚਹਿਕ ਰਿਹਾ ਹੈ। ਤਾੜੀਆਂ ਮਾਰ ਰਿਹਾ ਹੈ।

ਅਚਾਨਕ ਬਿਜਲੀ ਚਲੀ ਗਈ। ਅਰੁਨ ਚੁੱਪ ਹੋ ਗਿਆ। ਕੁਝ ਵੀ ਨਹੀਂ ਬੋਲਦਾ। ਆਲੇ ਦੁਆਲੇ ਦੇਖਣ ਲੱਗਦਾ ਹੈ। ਉਸਦੇ ਮੂੰਹ 'ਤੇ ਖਿੜੀ ਹੋਈ ਚਮਕ ਅਲੋਪ ਹੋ ਗਈ। ਉਹ ਮੇਰੇ ਮੂੰਹ ਵੱਲ ਵੇਖਦਾ ਹੈ।

ਮੈਂ ਉਠ ਕੇ ਟੀ. ਵੀ. ਦਾ ਪਲੱਗ ਇਨਵਰਟਰ ਨਾਲ ਜੋੜਦੀ ਹਾਂ। ਟੀ. ਵੀ. ਚਾਲੂ ਹੋ ਗਿਆ। ਅਰੁਨ ਦਾ ਚਿਹਰਾ ਫਿਰ ਖਿੜ ਗਿਆ। ਖੁਸ਼ੀ ਝਲਕਣ ਲੱਗੀ।

ਮੇਰਾ ਮਨ ਸਹਿਨਸ਼ੀਲਤਾ ਬਾਰੇ ਬਹਿਸ ਸੁਣਨ ਨੂੰ ਕਰਦਾ ਹੈ।

ਅਰੁਨ ਦੀ ਖੁਸ਼ੀ ਦੇਖ, ਉਸਦੇ ਮੂੰਹ ਦੀ ਰੌਣਕ ਦੇਖ, ਮੈਂ ਚੁੱਪ ਕਰ ਜਾਂਦੀ ਹਾਂ। ਆਪਣੀ ਇੱਛਾ ਦਬਾ ਲੈਂਦੀ ਹਾਂ। ਉਸਦੀ ਖੁਸ਼ੀ 'ਚੋਂ ਖੁਸ਼ੀ ਲੱਭਣ ਲੱਗਦੀ ਹਾਂ। ਉਸਦੇ ਨਾਲ ਹੱਸਦੀ ਹਾਂ। ਆਪਣੇ ਮਨ ਦੀ ਇੱਛਾ ਉਸ ਅੱਗੇ ਉਜਾਗਰ ਨਹੀਂ ਹੋਣ ਦਿੰਦੀ।

ਅਚਾਨਕ ਮੇਰੇ ਮਨ ਵਿਚ ਪਤਾ ਨਹੀਂ ਕੀ ਆਇਆ, ਮੈਂ ਅਰੁਨ ਹੱਥੋਂ ਰੀਮੋਟ ਫੜ , ਉਸਦਾ ਬਟਨ ਦੱਬ, ਬਹਿਸ ਸੁਣਨ ਲੱਗੀ। ਅਰੁਨ ਮੇਰੇ ਵੱਲ ਗੁੱਸੇ ਨਾਲ ਝਾਕਿਆ। 'ਦਾਦੀ ਮਾਂ, ਇਹ ਕੀ। ਤੁਹਾਨੂੰ ਪਤਾ ਮੈਂ ਕਾਰਟੂਨ ਦੇਖਦਾਂ। ਰੀਮੋਟ ਫੜਾਓ। ਮੈਂ ਕਾਰਟੂਨ ਦੇਖਣੇ ਨੇ'। ਉਹਨੇ ਰੋਅਬ ਨਾਲ ਫੈਸਲਾਕੁਨ ਆਵਾਜ਼ ਵਿਚ ਕਿਹਾ। ਮੇਰੇ ਵੱਲੋ ਹੁੰਗਾਰਾ ਨਾ ਮਿਲਣ 'ਤੇ ਉਹ ਬੋਲਿਆ, 'ਜਦੋਂ ਤੁਸੀਂ ਸੀਰੀਅਲ ਦੇਖਦੇ ਹੋ, ਮੈਂ ਕਦੇ ਡਿਸਟਰਬ ਕੀਤੈ। ਕਾਰਟੂਨ ਲਾਓ ਪਲੀਜ਼' , ਉਸਦੀ ਆਵਾਜ਼ ਨਰਮ ਪੈ ਗਈ।

ਮੈ ਰੀਮੋਟ ਉਸਦੇ ਹੱਥ ਫੜਾ ਉਸ ਨੂੰ ਜੱਫੀ ਵਿਚ ਲੈ ਲੈਂਦੀ ਹਾਂ। ਉਸਦਾ ਮੂੰਹ ਚੁੰਮਦੀ ਹਾਂ। ਉਹ ਟੀ. ਵੀ. ਦੇਖਦਾ ਮੇਰੀ ਗੋਦੀ ਵਿਚ ਮਚਲ ਰਿਹਾ ਹੈ।

ਉਸਦੀ ਗੱਲ ਸੁਣ ਮੈਂ ਸਕ-ਪਕਾ ਗਈ ਸੀ। ਹੈਰਾਨੀ ਭਰੀ ਖੁਸ਼ੀ ਹੋਈ ਸੀ। ਨਿੱਕੇ ਜਿਹੇ ਬਾਲ ਨੇ ਕਿੱਡੀ ਵੱਡੀ ਗੱਲ ਕਹਿ ਦਿੱਤੀ ਸੀ। ਮੈਨੂੰ ਕੀ ਹੱਕ ਸੀ ਉਸਨੂੰ ਪਰੇਸ਼ਾਨ ਕਰਨ ਦਾ। ਉਸਦੇ ਰੰਗ ਵਿਚ ਭੰਗ ਪਾਉਣ ਦਾ ਕੀ ਹੱਕ ਸੀ ਮੈਨੂੰ। ਮੈ ਘੜੀ-ਬਿੰਦ ਆਪਣੇ ਆਪ 'ਤੇ ਕਾਬੂ ਨਹੀਂ ਸੀ ਰੱਖ ਸਕਦੀ। ਆਪਣੇ ਆਪ ਨੂੰ ਰੋਕ ਨਹੀਂ ਸੀ ਸਕਦੀ। ਮੈ ਉਸਦੇ ਮੂੰਹ ਵੱਲ ਤੱਕ ਰਹੀ ਹਾਂ। ਗੋਦੀ ਵਿਚ ਬੈਠੇ ਨੂੰ ਦੁਲਾਰ ਰਹੀ ਹਾਂ।

ਮਸ਼ਹੂਰੀ ਆ ਗਈ। ਮੈ ਉਸਦੇ ਹੱਥ ਵਿਚ ਫੜੇ ਰੀਮੋਟ ਵੱਲ ਝਾਕੀ। ਉਹ ਸਮਝ ਗਿਆ। ਮੇਰੇ ਵੱਲ ਝਾਕਦਾ ਬੋਲਿਆ, 'ਨਹੀਂ ਦਾਦੀ ਮਾਂ, ਚੈਨਲ ਨਹੀਂ ਬਦਲਣਾ। ਬਹੁਤ ਵਧੀਆ 'ਐਡ' ਆਉਂਦੀ ਹੈ'। ਉਹ ਮੇਰੇ ਨਾਲ ਲਾਡ ਕਰ ਰਿਹਾ ਹੈ। ਮਸ਼ਹੂਰੀ ਦੇਖ ਦੇਖ ਹੱਸ ਰਿਹਾ ਹੈ।

ਅਗਲੀ ਮਸ਼ਹੂਰੀ ਆਉਣ 'ਤੇ ਉਹ ਏਧਰ-ਉਧਰ ਦੇਖਣ ਲੱਗਿਆ। ਮੈਂ ਉਸ ਨਾਲ ਗੱਲਾਂ ਕਰਨ ਲੱਗੀ। 'ਅਰੁਨ ਬੇਟੇ ਹੁਣ ਹਰਮਨ ਨਹੀਂ ਆਇਆ ਕਦੇ, ਕਈ ਦਿਨ ਹੋ ਗਏ'।

'ਦਾਦੀ ਮਾਂ, ਮੈਂ ਨਹੀਂ ਉਸ ਨੂੰ ਬੁਲਾਉਦਾ', ਉਹ ਗੁੱਸੇ ਨਾਲ ਬੋਲਿਆ।

'ਨਾ ਮੇਰੇ ਸੋਹਣੇ, ਆੜੀਆਂ ਨਾਲ ਗੁੱਸੇ ਨਹੀਂ ਹੋਈਦਾ'।

'ਤੁਹਾਨੂੰ ਨਹੀਂ ਪਤਾ ਦਾਦੀ ਮਾਂ'।

'ਕੀ ਹੋ ਗਿਆ'।



'ਉਹ ਤਾਂ ਆਪਣੇ ਆਪ ਨੂੰ ਸੁਪਰ-ਹੀਰੋ ਸਮਝਦੈ। ਉਹ ਸਮਝਦੈ ਜਿਵੇਂ ਉਹ ਹੀ ਸਭ ਕੁੱਝ ਜਾਣਦਾ ਹੋਵੇ'।

ਮਸ਼ਹੂਰੀ ਮੁੱਕਣ 'ਤੇ ਉਹ ਫਿਰ ਕਾਰਟੂਨ ਦੇਖਣ ਵਿਚ ਰੁੱਝ ਗਿਆ।

ਮੈਂ ਉਸਦੇ ਮੂੰਹ ਵੱਲ ਝਾਕਦੀ ਹਾਂ। ਘੜੀ ਪਹਿਲਾ ਗੁੱਸੇ ਵਿਚ ਭਰਿਆ ਚਿਹਰਾ ਇਸ ਵੇਲੇ ਸ਼ਾਂਤ ਹੈ। ਗੁੱਸਾ ਮੁਸਕਰਾਹਟ ਵਿਚ ਬਦਲ ਗਿਆ ਹੈ। ਤਾੜੀਆਂ ਵੱਜ ਰਹੀਆਂ ਹਨ। ਮੈਨੂੰ ਆਪਣਾ ਅਤੀਤ ਚੇਤੇ ਆ ਗਿਆ। ਕਿਸੇ ਵੇਲੇ ਮੈਂ ਵੀ ਅਖ਼ਬਾਰ ਵਿਚ ਛਪਦਾ ਕਾਰਟੂਨ ਕੋਨਾ ਹੀ ਸਭ ਤੋਂ ਪਹਿਲਾਂ ਵੇਖਦੀ ਹੁੰਦੀ ਸੀ। ਮੈਨੂੰ ਉਸ ਵਿਚੋਂ ਆਪਣੀ ਹੀ ਕਿਸਮ ਦਾ ਆਨੰਦ ਮਿਲਦਾ ਹੁੰਦਾ ਸੀ। ਜਦੋਂ ਮੈਂ ਡਿਪਲੋਮਾ ਕਰਦੀ ਸੀ, ਉਦੋਂ ਵੀ ਉਸ ਸਮੇਂ ਦੇ ਪ੍ਰਸਿੱਧ ਕਾਰਟੂਨਿਸਟਾਂ ਦੇ ਕਾਰਟੂਨ ਆਪਣੀ ਕਾਪੀ ਵਿਚ ਉਤਾਰਦੀ ਰਹਿੰਦੀ ਸੀ। ਉਦੋਂ ਹੀ ਮੇਰੀ ਬੁਰਸ਼ ਅਤੇ ਰੰਗਾਂ ਨਾਲ ਸਾਂਝ ਪੈ ਗਈ ਸੀ ਜੋ ਹੁਣ ਤਕ ਨਿਰੰਤਰ ਨਿਭ ਰਹੀ ਹੈ। ਪਹਿਲਾ ਮੈਂ ਕਾਰਟੂਨ ਬਣਾਉਣ ਲੱਗੀ ਫਿਰ ਪੈਨਸਲ ਸਕੈੱਚ। ਪੋ-ਟਰੇਟ ਬਣਾਉਣ ਵਿਚ ਮਾਹਿਰ ਹੋ ਗਈ। ਨੌਕਰੀ ਦੌਰਾਨ ਦਫਤਰ ਵਿਚ ਨਕਸ਼ੇ ਬਣਾਉਂਦੀ ਅਤੇ ਘਰ ਵਿਚ ਚਿੱਤਰਕਾਰੀ ਕਰਦੀ। ਮੇਰੇ ਚਿੱਤਰਾਂ ਦੀ ਨੁਮਾਇਸ਼ ਦੇਸ਼ ਦੀ ਰਾਜਧਾਨੀ ਵਿਚ ਵੀ ਲੱਗ ਚੁੱਕੀ ਹੈ।

ਉਦੋਂ ਦੋ-ਤਿੰਨ ਕਾਰਟੂਨਿਸਟ ਬਹੁਤ ਹੀ ਚਰਚਿਤ ਸਨ। ਕਾਰਟੂਨ ਵੀਕਲੀ ਨਿਕਲਦੀ ਹੁੰਦੀ ਸੀ। ਉਨ੍ਹਾਂ ਵਿਚ ਇਕ ਚੋਭ ਹੁੰਦੀ ਸੀ। ਇਕ ਡੰਗ ਹੁੰਦਾ ਸੀ। ਲੋਕਾਂ ਨੂੰ ਹਲੂਣ ਸਕਣ ਦੀ ਸ਼ਕਤੀ ਹੁੰਦੀ ਸੀ। ਰਾਜਨੀਤਕ ਵਿਅੰਗ ਹੁੰਦੇ ਸਨ। ਉਹ ਕਾਰਟੂਨ ਸਮੇਂ ਦੀਆਂ ਸਰਕਾਰਾ ਤੋਂ ਸਹਿਣ ਨਹੀਂ ਸਨ ਹੁੰਦੇ। ਹੁਣ ਕਿੰਨੇ ਹੀ ਚੈਨਲ ਕਾਰਟੂਨ ਫਿਲਮਾਂ ਦਿਖਾ ਰਹੇ ਹਨ। ਬਹੁਤੇ ਤਾਂ ਬੱਚਿਆਂ ਨੂੰ ਹਸਾਉਣ ਤਕ ਹੀ ਸੀਮਤ ਹਨ। ਕੋਈ ਕੋਈ ਵਿਗਿਆਨ ਅਤੇ ਤਰਕ ਵੀ ਸਿਖਾਉਂਦੇ ਹਨ। ਜਿਉਣ ਲਈ ਗਿਆਨ ਵੀ ਜ਼ਰੂਰੀ ਅਤੇ ਹਾਸਾ ਵੀ। ਜੇ ਜ਼ਿੰਦਗੀ ਵਿਚ ਆਪ ਮੁਹਾਰਾ ਹਾਸਾ ਨਾ ਮਿਲੇ ਤਾਂ ਯੋਗਾ ਵਾਲਿਆਂ ਵਾਂਗ ਮਸਨੂਈ ਹਾਸਾ ਹੀ ਹੱਸਣਾ ਪੈਂਦਾ ਹੈ। ਸਭ ਕੁਝ ਸਹਿ-ਸੁਭਾਅ ਮਿਲੇ ਤਾਂ ਹੀ ਚੰਗਾ ਹੈ।

ਮੈ ਅਰੁਨ ਦੇ ਹਾਸੇ ਵਿਚ ਸ਼ਾਮਿਲ ਹੋ ਜਾਂਦੀ ਹਾਂ।

ਮੇਰਾ ਮਨ ਤਾਂ ਕੀਤਾ, ਉਸ ਨੂੰ ਕਹਾਂ, ਆਪਣੀ ਪੜ੍ਹਾਈ ਦਾ ਵੀ ਖਿਆਲ ਰੱਖਿਆ ਕਰ ਪਰ ਚੁੱਪ ਹੀ ਰਹੀ। ਕਾਹਨੂੰ ਟੋਕਾ ਟਾਕੀ ਕਰਨੀ ਹੈ। ਉਸਦੀ ਮੰਮੀ, ਉਸਦੀ ਪੜ੍ਹਾਈ ਦਾ ਪੂਰਾ ਖਿਆਲ ਰੱਖਦੀ ਹੈ। ਕੋਲ ਬਿਠਾ ਕੇ ਹੋਮ-ਵਰਕ ਕਰਵਾਉਂਦੀ ਹੈ।

ਬੱਸ ਆਉਂਦੀ ਹੀ ਹੋਵੇਗੀ ਅਰੁਨ ਦੀ ਮੰਮੀ- ਕਵਿਤਾ। ਇਸ ਵਕਤ ਤਕ ਤਾਂ ਉਹ ਆ ਹੀ ਜਾਂਦੀ ਹੈ। ਕਾਲਜ਼ ਵਿਚ ਲੈਕਚਰਾਰ ਹੈ ਕਵਿਤਾ। ਇਕਨਾਮਿਕਸ ਪੜ੍ਹਾਉਂਦੀ ਹੈ। ਅੱਜ ਕੰਮ ਵਾਲੀ ਵੀ ਨਹੀਂ ਆਈ। ਉਹ ਤਾਂ ਕਾਫੀ ਪਹਿਲਾਂ ਆ ਜਾਂਦੀ ਹੈ। ਸਵੇਰੇ ਤਾਂ ਆਈ ਸੀ। ਹੁਣ ਨੂੰ ਤਾਂ ਆ ਜਾਣਾ ਚਾਹੀਦਾ ਸੀ। ਅੱਗੇ ਤਾਂ ਜੇ ਦੇਰ ਨਾਲ ਆਉਣਾ ਹੋਵੇ ਤਾਂ ਦੱਸ ਕੇ ਜਾਂਦੀ ਹੈ।। ਅੱਜ ਤਾਂ ਦੱਸ ਕੇ ਵੀ ਨਹੀਂ ਗਈ। ਚੱਲ ਆ ਜਾਊ।

ਕਵਿਤਾ ਆਉਣ ਸਾਰ ਅਰੁਨ ਨੂੰ ਪੜ੍ਹਨ ਲਾ ਲੈਂਦੀ ਹੈ। ਹੋਮ ਵਰਕ ਕਰਵਾਉਂਦੀ ਹੈ। ਟੈਸਟ ਲੈਂਦੀ ਹੈ। ਤੁਰਦੀ ਫਿਰਦੀ ਛੋਟੇ-ਮੋਟੇ ਕੰਮ ਵੀ ਕਰੀ ਜਾਊ, ਅਰੁਨ ਨੂੰ ਪੜ੍ਹਾਈ ਵੀ ਜਾਊ। ਬਹੁਤਾ ਟੋਕਦੀ ਨਹੀਂ। ਘੂਰ-ਘੱਪ ਨਹੀਂ ਕਰਦੀ। ਪ੍ਰੇਮ ਪਿਆਰ ਨਾਲ ਸਮਝਾਉਂਦੀ ਹੈ। ਸਹਿਜ ਨਾਲ।

ਮੇਰੀ ਬੇਬੇ ਤਾਂ ਮੈਨੂੰ ਟੋਕਦੀ ਹੀ ਰਹਿੰਦੀ ਸੀ। ਕਹਿੰਦੀ ਰਹਿੰਦੀ, 'ਪੜ੍ਹ ਲੈ, ਪੜ੍ਹ ਲੈ। ਜੇ ਚਾਰ ਅੱਖਰ ਪੜ੍ਹ ਜਾਏਂਗੀ, ਸਾਰੀ ਉਮਰ ਮੌਜ ਕਰੇਂਗੀ। ਕੁੜੀਆ ਨੂੰ ਪੜ੍ਹਾਈ ਦਾ ਬਹੁਤ ਆਸਰਾ ਹੁੰਦਾ। ਆਪਣੇ ਪੈਰਾਂ 'ਤੇ ਖੜ੍ਹੀਆ ਹੋ ਜਾਣ, ਮਰਜ਼ੀ ਦਾ ਖਾ-ਹੰਢਾ ਸਕਦੀਆਂ ਨੇ। ਮਰਜ਼ੀ ਨਾਲ ਖਰਚ ਸਕਦੀਆ ਨੇ। ਘਰ ਨੂੰ ਵੀ ਹੰਦਾ ਲੱਗ ਜਾਂਦੈ। ਆਪਣੀ ਕਮਾਈ ਵਰਗੀ ਮੌਜ ਕਿੱਥੇ'।

ਉਦੋਂ ਤਾਂ ਮੈਂ ਉਸਦੀਆਂ ਗੱਲਾਂ ਨੂੰ ਗੌਲਦੀ ਹੀ ਨਾ, ਹੁਣ ਸਮਝ ਆਉਂਦੀਆਂ ਨੇ। ਹੁਣ ਤਾਂ ਮੈਨੂੰ ਲੱਗਦੈ ਜਿਵੇਂ ਉਸ ਸਮੇਂ ਉਹ ਹਉਕਾ ਲੈ ਰਹੀ ਹੋਵੇ। ਆਪਣੇ ਜੀਵਨ ਤੇ ਪਿੱਛਲਝਾਤ ਮਾਰਦੀ

ਝੂਰ ਰਹੀ ਹੋਵੇ। ਆਪਣੀਆਂ ਅਧੂਰੀਆਂ ਸੱਧਰਾਂ ਨੂੰ ਮੇਰੇ ਰਾਹੀਂ ਪੂਰੀਆਂ ਕਰਨਾ ਚਾਹੁੰਦੀ ਹੋਵੇ। ਉਦੋਂ ਇਨ੍ਹਾਂ ਗੱਲਾਂ ਦੀ ਸਮਝ ਕਿੱਥੇ ਸੀ। ਉਦੋਂ ਤਾਂ ਲੱਗਦਾ ਸੀ ਉਹ ਐਵੇਂ ਹੀ ਟੋਕਾ ਟਾਕੀ ਕਰਦੀ ਰਹਿੰਦੀ ਹੈ। ਹੁਣ ਲੱਗਦੈ ਉਹ ਟੋਕਦੀ ਨਹੀਂ ਸੀ, ਉਹ ਤਾਂ ਸਮਝੌਤੀਆਂ ਦਿੰਦੀ ਸੀ। ਸਿੱਧਾ ਰਾਹ ਦਿਖਾਉਂਦੀ ਸੀ। ਮੈਂ ਉਸਦੀਆਂ ਗੱਲਾਂ ਵੱਲ ਧਿਆਨ ਹੀ ਨਾ ਦਿੰਦੀ। ਅਊਂ ਗਊਂ ਕਰ ਛੱਡਦੀ। ਇਧਰੋਂ ਸੁਣਦੀ ਉਧਰੋਂ ਕੱਢ ਦਿੰਦੀ। ਮੈਂ ਪੜ੍ਹ ਲਿਖ ਵੀ ਲੈਂਦੀ ਅਤੇ ਟਪੂਸੀਆ ਮਾਰਦੀ ਇਧਰ ਉਧਰ ਘੁੰਮਦੀ ਵੀ ਰਹਿੰਦੀ। ਉਹਨੂੰ ਮੇਰਾ ਘੁੰਮਣਾ ਫਿਰਨਾ ਚੰਗਾ ਨਾ ਲੱਗਦਾ। ਉਹ ਮੈਨੂੰ ਘੂਰ ਦਬਕ ਕੇ ਰੱਖਦੀ। ਉਂਝ ਮੈ ਕਰਦੀ ਤਾਂ ਆਪਣੀ ਮਰਜ਼ੀ ਹੀ, ਪਰ ਉਸ ਤੋਂ ਡਰਦੀ ਬਹੁਤ ਸੀ। ਮੇਰੇ ਬਾਪੂ ਨੇ ਤਾਂ ਮੈਨੂੰ ਕਦੇ ਵੀ ਘੂਰਿਆ ਨਹੀਂ ਸੀ। ਮੈਂ ਤਾਂ ਬਾਪੂ ਨੂੰ ਮੇਰੀ ਬੇਬੇ ਨੂੰ ਘੂਰਦਿਆਂ ਜਾਂ ਉਸ ਨਾਲ ਲੜਦੇ ਵੀ ਨਹੀਂ ਦੇਖਿਆ ਸੀ। ਮੇਰਾ ਬਾਪੂ, ਬੇਬੇ ਨੂੰ ਤਾਏ ਦੇ ਘਰ ਜਾਣ ਤੋਂ ਜ਼ਰੂਰ ਰੋਕਦਾ ਸੀ। ਇਸ ਗੱਲੋਂ ਉਸ ਨਾਲ ਨਾਰਾਜ਼ ਵੀ ਹੋ ਜਾਂਦਾ ਸੀ। ਤਾਇਆ ਆਪਣੀ ਆਪੇ ਪਕਾਉਂਦਾ-ਖਾਂਦਾ ਸੀ। ਮੈਂ ਵੀ ਬੇਬੇ ਨੂੰ ਕਹਿ ਦਿੰਦੀ, 'ਜਦੋਂ ਬਾਪੂ ਤੈਨੂੰ ਰੋਕਦੈ, ਤੂੰ ਕਾਹਨੂੰ ਜਾਨੀ ਐਂ'। ਉਹ ਚੁੱਪ ਕਰ ਰਹਿੰਦੀ। ਮੂੰਹੋਂ ਕੁਝ ਨਾ ਬੋਲਦੀ। ਇਕ ਦਿਨ ਜਦੋਂ ਮੈਂ ਉਹਨੂੰ ਤਾਏ ਦੇ ਘਰੋਂ ਨਿਕਲਦੀ ਨੂੰ ਦੇਖਿਆ, ਮੈਨੂੰ ਗੁੱਸਾ ਚੜ੍ਹ ਗਿਆ। ਮੈਂ ਕਿਹਾ, 'ਮੈਂ ਬਾਪੂ ਨੂੰ ਦੱਸੂੰ'।

'ਕੀ ਦੱਸੇਂਗੀ ਨੀ ਬਾਪੂ ਨੂੰ, ਕੀ ਦੱਸੇਂਗੀ ਬੋਲ', ਉਹ ਮੈਨੂੰ ਭੱਜ ਕੇ ਪਈ। ਮੈਂ ਉਸ ਦੀ ਘੂਰੀ ਨਾਲ ਡਰ ਗਈ। ਆਪਣੀ ਗੱਲ ਹੀ ਭੁੱਲ ਗਈ। ਡੌਰ-ਭੌਰ ਹੋਈ ਉਸ ਵੱਲ ਝਾਕਦੀ ਰਹੀ। ਫਿਰ ਬੋਲੀ, 'ਦੱਸੂੰਗੀ, ਦੱਸੂੰਗੀ ਬਈ ਪੁੱਠੀ ਸਲਵਾਰ ਪਾਈ ਫਿਰਦੀ ਸੀ'।

ਉਹ ਆਪਣੀ ਸਲਵਾਰ ਵੱਲ ਦੇਖਦੀ ਭੱਜ ਕੇ ਅੰਦਰਲੇ ਕਮਰੇ ਵਿਚ ਵੜ ਗਈ।

ਉਦੋਂ ਮੇਰਾ ਹਾਸਾ ਨਿਕਲ ਗਿਆ ਸੀ। ਹੁਣ ਉਸ ਘਟਨਾ ਨੂੰ ਯਾਦ ਕਰਦਿਆਂ ਮੈਨੂੰ ਹਾਸਾ ਨਹੀਂ ਆਉਂਦਾ ਸਗੋਂ ਦਿਲ ਵਿਚ ਚੀਸ ਪੈਣ ਲੱਗ ਜਾਂਦੀ ਹੈ। ਉਦੋਂ ਤਾਂ ਮੈਂ ਅਜਿਹੀਆਂ ਘਟਨਾਵਾਂ ਪਿੱਛੇ ਛੁਪੇ ਅਰਥਾਂ ਨੂੰ ਸਮਝਣ ਤੋਂ ਅਸਮਰਥ ਸੀ।

ਕਈ ਵਾਰ ਇਹ ਘਟਨਾ ਮੇਰੇ ਮਨ-ਮਸਤਕ ਵਿਚ ਉੱਭਰ ਆਉਂਦੀ ਅਤੇ ਮੈਂ ਬੇਚੈਨ ਹੋ ਜਾਂਦੀ। ਪਰ ਜਿਸ ਦਿਨ ਮੈਂ, ਗੁਰਮੁਖ ਸਿੰਘ ਨੂੰ ਦਫ਼ਤਰ ਵਿਚ ਕੰਮ ਕਰਵਾਉਣ ਆਏ ਇਕ ਬੰਦੇ ਨੂੰ ਕਹਿੰਦੇ ਸੁਣਿਆ ਕਿ 'ਧੀ-ਪੁੱਤ ਮਾਵਾਂ ਦੇ ਔਗੁਣ ਨਹੀਂ ਚਿਤਾਰਦੇ ਹੁੰਦੇ' ਤਾਂ ਮੇਰੀਆਂ ਅੱਖਾਂ ਮਿਚ ਗਈਆਂ ਸਨ। ਮੈਂ ਕਿਸੇ ਨੂੰ ਕਿਸੇ ਹੋਰ ਸੰਦਰਭ ਵਿਚ ਕਹੀ ਹੋਈ ਗੱਲ ਨੂੰ ਆਪਣੇ ਘਰ ਤਕ ਲੈ ਆਈ ਸੀ। ਉਸ ਦਿਨ ਤੋਂ ਬਾਅਦ ਇਹ ਘਟਨਾ ਮੇਰੇ ਚੇਤੇ ਵਿਚ ਕਿਤੇ ਦਫ਼ਨ ਹੋ ਗਈ ਸੀ। ਭੁੱਲ-ਵਿਸਰ ਗਈ ਸੀ। ਏਨੇ ਵਰ੍ਹਿਆਂ ਬਾਅਦ ਅੱਜ ਪਤਾ ਨਹੀਂ ਕਿਵੇਂ ਚੇਤੇ ਆ ਗਈ।

ਗੁਰਮੁਖ ਸਿੰਘ ਮੇਰਾ ਸਹਿਕਰਮੀ ਸੀ। ਉਹ ਨਾਂ ਦਾ ਹੀ ਨਹੀਂ, ਪੂਰਾ-ਸੂਰਾ ਗੁਰਮੁਖ ਸੀ। ਉਸਦੀ ਬੋਲ-ਬਾਣੀ ਵਿਚੋਂ ਪਿਆਰ, ਮੁਹੱਬਤ, ਸੁਹਿਰਦਤਾ ਅਤੇ ਸਚਿਆਰ ਡੁੱਲ੍ਹ-ਡੁੱਲ੍ਹ ਪੈਂਦਾ ਸੀ। ਆਪਣੇ ਕੰਮ-ਕਾਰ ਲਈ ਦਫ਼ਤਰ ਚਿੱ ਆਏ ਬੰਦੇ ਉਸ ਤੋਂ ਪ੍ਰਭਾਵਤ ਹੋ ਕੇ ਜਾਂਦੇ। ਉਹ ਹਰ ਇਕ ਦੀ ਸੰਤੁਸ਼ਟੀ ਕਰਵਾਉਣ ਦਾ ਜਤਨ ਕਰਦਾ। ਕਿਸੇ ਦੀ ਫ਼ਾਈਲ ਵਿਚ ਤਰੁਟੀ ਹੁੰਦੀ, ਪੂਰੀ ਕਰਵਾ ਦਿੰਦਾ। ਸਮਝਾ ਦਿੰਦਾ। ਜਦੋਂ ਵੀ ਆਪਣੀ ਗੱਲ ਸਮਝਾਉਂਦਾ ਤਾਂ ਕਹਿੰਦਾ, 'ਮੈਂ ਤਾਂ ਇਹ ਹੀ ਪੜ੍ਹਿਐ'।

ਮੈਂ ਉਸਦੀ ਹਰ ਗੱਲ ਧਿਆਨ ਨਾਲ ਸੁਣਦੀ। ਉਸਦੀਆਂ ਕਹੀਆਂ ਹੋਈਆਂ ਨਿੱਕੀਆਂ-ਨਿੱਕੀਆਂ ਗੱਲਾਂ ਮੈਨੂੰ ਉਲਝਣ ਵਿਚੋਂ ਕੱਢ ਦਿੰਦੀਆਂ। ਉਸਦੀ ਕਹੀ ਹੋਈ ਇਕ ਗੱਲ ਨੇ ਮੇਰੇ ਕਾਰ-ਵਿਹਾਰ ਵਿਚ ਹੀ ਤਬਦੀਲੀ ਲਿਆ ਦਿੱਤੀ। ਇਕ ਦਿਨ ਉਹ ਗੱਲਾਂ ਕਰਦਾ-ਕਰਦਾ ਬੋਲਿਆ ਸੀ, 'ਅਸੀਂ ਜਿਹੜਾ ਵੀ ਕੰਮ ਕਰਦੇ ਹਾਂ, ਬੋਲਦੇ ਹਾਂ, ਉਸ ਨਾਲ ਜਾਂ ਤਾਂ ਸਮੱਸਿਆ ਪੈਦਾ ਹੋਵੇਗੀ ਜਾਂ ਸਮਾਧਾਨ, ਮੈਂ ਤਾਂ ਇਹ ਹੀ ਪੜ੍ਹਿਐ', ਇਹ ਵਾਕ ਮੇਰੇ ਅੰਦਰ ਡੂੰਘਾ ਲਹਿ ਗਿਆ ਸੀ। ਮੈਂ ਜਦੋਂ ਵੀ ਕੋਈ ਫੈਸਲਾ ਕਰਦੀ ਹਾਂ, ਸੋਚਦੀ ਹਾਂ ਜਾਂ ਬੋਲਦੀ ਹਾਂ, ਅਚੇਤ ਹੁੰਦੀ ਹੋਈ ਵੀ ਅੰਦਰੋਂ ਸੁਚੇਤ ਹੁੰਦੀ ਹਾਂ ਕਿ ਇਸ ਨਾਲ ਜਾਂ ਤਾਂ ਸਮੱਸਿਆ ਪੈਦਾ ਹੋਵੇਗੀ ਜਾਂ ਹੱਲ ਦਾ ਜਤਨ ਹੋਵੇਗਾ।



'ਦਾਦੀ ਮਾਂ, ਘੋੜਾ ਡਿਗ ਗਿਆ', ਅਰੁਨ ਮੈਨੂੰ ਹਲੂਣਦਾ ਆਖਦਾ ਹੈ। ਮੈਂ ਪਹਿਲਾਂ ਉਸ ਵੱਲ ਵੇਖਦੀ ਹਾਂ, ਫਿਰ ਟੀਵੀ ਵੱਲ। 'ਡਿਗਣਾ ਹੀ ਸੀ, ਬੇਮੁਹਾਰਾ ਹੋ ਗਿਆ ਸੀ', ਮੇਰੇ ਮੂੰਹੋਂ ਨਿਕਲਿਆ। ਭਾਵੇਂ ਮੈਨੂੰ ਪਤਾ ਹੈ ਕਿ ਫਿਲਮਾਂ ਅਤੇ ਟੀਵੀ ਵਿਚ ਬੇਮੁਹਾਰਾ ਕੁਝ ਵੀ ਨਹੀਂ ਹੁੰਦਾ। ਸਭ ਦੀ ਮੁਹਾਰ ਨਿਰਦੇਸ਼ਕ ਦੇ ਹੱਥ ਹੁੰਦੀ ਹੈ। ਜੋ ਨਿਰਦੇਸ਼ਕ ਚਾਹੁੰਦਾ ਹੈ, ਉਹੀ ਹੁੰਦਾ ਹੈ। ਉਹ ਉਹੀ ਦਿਖਾਉਂਦਾ ਹੈ, ਜੋ ਦਿਖਾਉਣਾ ਚਾਹੁੰਦਾ ਹੈ। ਸਭ ਕੁਝ ਉਸ ਅਨੁਸਾਰ ਹੀ ਹੁੰਦਾ ਹੈ। ਘਰ-ਪਰਿਵਾਰ ਅਤੇ ਸਮਾਜ ਵੀ ਕਿਸੇ ਨਿਰਦੇਸ਼ਨਾ ਅਧੀਨ ਹੀ ਚੱਲਦੇ ਹਨ। ਸਰਕਾਰਾਂ ਵੀ ਕਿਸੇ ਨਾ ਕਿਸੇ ਨਿਰਦੇਸ਼ਨਾ ਅਧੀਨ ਹੀ ਚੱਲਦੀਆਂ ਹਨ। ਜਦੋਂ ਸਥਾਪਤ ਨਿਰਦੇਸ਼ਨਾ ਦੇ ਵਿਰੋਧ ਵਿਚ ਆਵਾਜ਼ਾਂ ਉੱਠਦੀਆਂ ਹਨ ਤਾਂ ਅਣ-ਕਿਆਸੀਆਂ ਤਬਦੀਲੀਆਂ ਆਉਂਦੀਆਂ ਹਨ। ਨਵੇਂ ਅਸੂਲ ਬਣਨ ਲੱਗਦੇ ਹਨ। ਨਵਾਂ ਸਮਾਜ, ਨਵੀਆਂ ਕਦਰਾਂ-ਕੀਮਤਾਂ ਉੱਸਰਨ ਲਗਦੀਆਂ ਹਨ। ਨਵੀਂ ਨਿਰਦੇਸ਼ਨਾ ਆਰੰਭ ਹੋ ਜਾਂਦੀ ਹੈ। ਅਵੇਸਲੇ ਡਿੱਗ ਵੀ ਪੈਂਦੇ ਹਨ। ਆਪ-ਮੁਹਾਰੀਆਂ ਸੋਚਾਂ ਨੇ ਮੇਰੇ ਮਨ ਨੂੰ ਘੇਰ ਲਿਆ।

ਅਰੁਨ ਮੇਰੇ ਵੱਲ ਝਾਕ ਫਿਰ ਟੀਵੀ ਦੇਖਣ ਲੱਗਿਆ।

ਸੋਚਾਂ ਵਿਚ ਤਾਂ ਮੈਂ ਕਿੱਦਣ ਦੀ ਘਿਰੀ ਹੋਈ ਹਾਂ। ਸਮਝ ਨਹੀਂ ਆ ਰਹੀ, ਸੱਚ ਕੀ ਹੈ, ਨਿਆਂ ਕੀ ਹੈ, ਧਰਮ ਕੀ ਹੈ। ਇਕ ਭੰਵਰ ਵਿਚ ਫਸੀ ਹੋਈ ਹਾਂ। ਸਾਡੇ ਘਰ ਵਿਚ ਹੀ ਦੋ ਵਿਰੋਧੀ ਵਿਚਾਰਧਾਰਾਵਾਂ ਆਹਮੋ-ਸਾਹਮਣੇ ਖੜ੍ਹੀਆਂ ਹੋ ਗਈਆਂ ਹਨ। ਜੇ ਆਪਸ ਵਿਚ ਟਕਰਾ ਗਈਆਂ ਤਾਂ ਘਰ ਦੀ ਸ਼ਾਂਤੀ ਭੰਗ ਹੋ ਜਾਵੇਗੀ। ਘਰ ਖੇਰੂੰ-ਖੇਰੂੰ ਹੋ ਜਾਵੇਗਾ। ਤੀਲ੍ਹਾ-ਤੀਲ੍ਹਾ ਬਿਖਰ ਜਾਵੇਗਾ। ਮੈਨੂੰ ਸਭ ਤੋਂ ਵੱਧ ਅਰੁਨ ਦੇ ਭਵਿੱਖ ਦਾ ਫਿਕਰ ਹੈ। ਜਦੋਂ ਘਰ ਦਾ ਮਾਹੌਲ ਹੀ ਸ਼ਾਂਤ ਨਹੀਂ ਰਹੇਗਾ ਤਾਂ ਬੱਚੇ ਦਾ ਬੌਧਿਕ ਵਿਕਾਸ ਕਿਵੇਂ ਸਹੀ ਢੰਗ ਨਾਲ ਹੋ ਸਕੇਗਾ। ਬੇਚੈਨੀ ਦੀ ਜ਼ਮੀਨ ਵਿਚ ਖੁਸ਼ਹਾਲੀ ਅਤੇ ਅਮਨ-ਚੈਨ ਦੇ ਬੀਜ ਕਿਵੇਂ ਪੁੰਗਰਨਗੇ।

ਇਹ ਸਾਰਾ ਮਾਹੌਲ ਮੇਰੇ ਬੇਟੇ ਵਿਕਾਸ ਨੇ ਹੀ ਖਰਾਬ ਕੀਤਾ ਹੋਇਐ। ਉਹ ਆਪ ਤਾਂ ਉਲਝਿਆ ਹੀ ਹੈ, ਬਾਕੀ ਜੀਆਂ ਨੂੰ ਵੀ ਉਲਝਾਇਆ ਹੋਇਆ। ਮਨ ਦੀ ਸ਼ਾਂਤੀ ਭੰਗ ਕਰ ਦਿੱਤੀ ਹੈ। ਸਿਆਣੇ ਕਹਿੰਦੇ ਨੇ, ਇਕ ਮਛਲੀ ਸਾਰਾ ਤਲਾਬ ਗੰਦਾ ਕਰ ਦਿੰਦੀ ਹੈ। ਉਹ ਨਾ ਤਾਂ ਯੂਨੀਵਰਸਿਟੀ ਵਿਚ ਹੀ ਚੈਨ ਨਾਲ ਰਹਿੰਦਾ ਹੈ ਨਾ ਘਰ ਵਿਚ। ਵਿਕਾਸ ਮੇਰਾ ਇਕਲੌਤਾ ਬੇਟਾ ਹੈ। ਅਰੁਨ ਦਾ ਡੈਡੀ।

ਗੁਰਮੁਖ ਸਿੰਘ ਕਹਿੰਦਾ ਹੁੰਦਾ ਸੀ, 'ਸਮਝਦਾਰੀ ਦਾ ਪ੍ਰਮਾਣ ਹੈ ਨਿਆਂ-ਪੂਰਵਕ ਜੀਅ ਸਕਣਾ, ਧਰਮ-ਪੂਰਵਕ ਜੀਅ ਸਕਣਾ, ਸੱਚ 'ਤੇ ਖੜ੍ਹ ਕੇ ਜ਼ਿੰਦਗੀ ਬਸਰ ਕਰਨੀ, ਮੈਂ ਤਾਂ ਇਹ ਹੀ ਪੜ੍ਹਿਐ'।

ਸੱਚ, ਧਰਮ, ਨਿਆਂ ਦੀ ਪਰਿਭਾਸ਼ਾ ਮੇਰੀ ਸਮਝ ਤੋਂ ਬਾਹਰ ਹੈ। ਹਰ ਕੋਈ ਆਪਣਾ ਰਾਹ ਹੀ ਸਹੀ ਸਮਝਦਾ ਹੈ। ਹਰ ਕੋਈ ਵਿਸ਼ਵਾਸ ਕਰੀ ਫਿਰਦਾ ਹੈ ਕਿ ਉਹ ਹੀ ਨਿਆਂ-ਪੂਰਵਕ ਰਾਹ 'ਤੇ ਤੁਰਦਾ ਹੈ। ਉਸਦਾ ਰਾਹ ਹੀ ਧਰਮ ਦਾ ਰਾਹ ਹੈ। ਉਸਦਾ ਰਾਹ ਹੀ ਸੱਚ ਦਾ ਰਾਹ ਹੈ।

ਵਿਕਾਸ ਆਪਣੇ ਰਾਹ 'ਤੇ ਅੜਿਆ ਖੜ੍ਹਾ ਹੈ। ਉਸਨੂੰ ਕੋਈ ਪਰਵਾਹ ਨਹੀਂ, ਘਰ ਟੁੱਟਦਾ ਹੈ ਟੁੱਟ ਜਾਵੇ। ਉਸਨੂੰ ਇਸ ਗੱਲ ਦੀ ਵੀ ਚਿੰਤਾ ਨਹੀਂ ਕਿ ਘਰ ਦੀ ਅਸ਼ਾਂਤੀ ਅਰੁਨ ਦੇ ਭਵਿੱਖ 'ਤੇ ਅਸਰ ਪਾਵੇਗੀ। ਉਹ ਤਾਂ ਸਮਝਦੈ ਕਿ ਉਸਦੇ ਹੱਥਾਂ ਵਿਚ ਹੀ ਅਰੁਨ ਦਾ ਭਵਿੱਖ ਸੁਰੱਖਿਅਤ ਹੈ।

ਧਰਮ ਬਾਰੇ ਮੈਨੂੰ ਗੁਰਮੁਖ ਸਿੰਘ ਦਾ ਵਿਵਹਾਰ ਬਹੁਤ ਚੰਗਾ ਲੱਗਦਾ। ਉਹ ਹਰ ਸੰਗਰਾਂਦ ਨੂੰ ਆਪਣੇ ਘਰੋਂ ਕੜਾਹ ਪਰਸ਼ਾਦ ਦੀ ਦੇਗ ਬਣਾ ਕੇ ਲਿਆਉਂਦਾ ਅਤੇ ਸਾਰੇ ਦਫ਼ਤਰ ਵਿਚ ਵੰਡਦਾ। ਈਦ ਵਾਲੇ ਦਿਨ ਜਮਾਲਦੀਨ ਨੂੰ ਈਦ ਮੁਬਾਰਕ ਜ਼ਰੂਰ ਕਹਿੰਦਾ ਅਤੇ ਉਸਨੂੰ ਈਦੀ ਵੀ ਦਿੰਦਾ। ਈਦ ਦੇ ਪਰਸ਼ਾਦ ਵਜੋਂ ਜਮਾਲਦੀਨ ਵੱਲੋਂ ਬਣਾ ਕੇ ਲਿਆਂਦੀਆਂ ਮਿੱਠੀਆਂ ਸੇਂਵੀਆਂ ਖਾ ਲੈਂਦਾ। ਬਕਰੀਦ ਦਾ ਪਰਸ਼ਾਦ ਕਦੇ ਨਾ ਖਾਂਦਾ। ਇਕ ਦਿਨ ਮੈਂ ਪੁੱਛਿਆ, 'ਤੁਸੀਂ ਬਕਰੀਦ ਦਾ ਪਰਸ਼ਾਦ ਨਹੀਂ ਖਾਂਦੇ, ਝਟਕਾ ਅਤੇ ਹਲਾਲ ਦਾ ਫ਼ਰਕ ਸਮਝਦੇ ਹੋ'।

ਉਹ ਝੱਟ ਬੋਲ ਪਿਆ, 'ਪਹਿਲੀ ਗੱਲ ਤਾਂ ਮੈਂ ਮਾਸ-ਮੀਟ ਖਾਂਦਾ ਹੀ ਨਹੀਂ। ਦੂਸਰੀ ਗੱਲ ਜਦੋਂ ਤੁਸੀਂ ਇਕ ਮਰਿਆਦਾ ਮੰਨ ਹੀ ਲਈ ਤਾਂ ਉਹ ਨਿਭਾਉਣੀ ਵੀ ਜ਼ਰੂਰੀ ਹੈ, ਮੈਂ ਤਾਂ ਇਹ ਹੀ ਪੜ੍ਹਿਐ। ਮੈਂ ਆਪਣੇ ਵੱਲੋਂ ਮੰਨੀ ਹੋਈ ਮਰਿਆਦਾ ਨੂੰ ਨਿਭਾਉਣ ਦਾ ਹਰ ਜਤਨ ਕਰਦਾਂ। ਹਰ ਹੀਲੇ ਨਿਭਾਉਣ ਦੀ ਕੋਸ਼ਿਸ਼ ਕਰਦਾਂ'।

ਵਿਚੋਂ ਹੀ ਕੋਈ ਬੋਲ ਪਿਆ, 'ਪਹਿਲਾਂ ਤਾਂ ਆਪਾਂ ਸਾਰੇ ਮਨੁੱਖ ਹੀ ਹਾਂ, ਜਾਤ-ਧਰਮ ਤਾਂ ਮਗਰੋਂ ਦੀਆਂ ਗੱਲਾਂ ਨੇ'।

ਮੈਂ ਉਸਦੇ ਮੂੰਹ ਵੱਲ ਝਾਕਦੀ ਬੋਲੀ ਸੀ, 'ਗੁਰਮੁਖ ਸਿੰਘ ਜੀ, ਤੁਸੀਂ ਸੁਣਾਉ ਤੁਸੀਂ ਕੀ ਪੜ੍ਹਿਐ'।

'ਲਉ ਜੀ ਮੈਥੋਂ ਸੁਣ ਲਉ, ਮੈਂ ਤਾਂ ਏਹੀ ਪੜ੍ਹਿਐ ਕਿ ਸਾਰੇ ਮਨੁੱਖਾਂ ਦੀ ਰਚਨਾ ਇਕੋ ਜਿਹੀ ਹੈ। ਖ਼ੂਨ ਦੀਆਂ ਪ੍ਰਜਾਤੀਆਂ, ਹੱਡੀਆਂ-ਮਾਸਪੇਸ਼ੀਆਂ ਦੀ ਰਚਨਾ, ਰਸਾਂ ਦੀ ਵਿਵਸਥਾ ਇਕੋ ਜਿਹੀ ਹੈ। ਗੁਰੂ ਸਾਹਿਬ ਨੇ ਵੀ ਕਿਹੈ, ਮਾਨਸ ਕੀ ਜਾਤ, ਸਬੈ ਏਕੈ ਪਹਿਚਾਨਬੋ'।

ਮੈਨੂੰ ਉਸਦਾ ਵਿਵਹਾਰ ਚੰਗਾ ਲੱਗਦਾ। ਸਹੀ ਲੱਗਦਾ। ਨਿਆਂ-ਪੂਰਵਕ। ਸਹਿਣਸ਼ੀਲ।

ਮੈਂ ਆਪਣੇ ਭਟਕਦੇ ਮਨ ਨੂੰ ਸਹਾਰਾ ਦੇਣ ਲਈ ਹੀ ਸਹਿਣਸ਼ੀਲਤਾ ਬਾਰੇ ਬਹਿਸ ਸੁਣਨਾ ਚਾਹੁੰਦੀ ਹਾਂ। ਮੌਲਿਕ ਅਧਿਕਾਰਾਂ ਬਾਰੇ ਬਹਿਸ ਸੁਣਨਾ ਚਾਹੁੰਦੀ ਹਾਂ। ਸ਼ਾਇਦ ਕਿਸੇ ਦੇ ਵਿਚਾਰ ਦਾ ਕੋਈ ਠੰਢਾ ਬੁੱਲਾ ਮਨ ਨੂੰ ਕੁਝ ਸਮੇਂ ਲਈ ਸ਼ਾਂਤ ਕਰ ਦੇਵੇ। ਢਾਰਸ ਦੇ ਦੇਵੇ।

ਜੇ ਮਨ ਸ਼ਾਂਤ ਹੋਵੇਗਾ ਤਾਂ ਹੀ ਆਲੇ-ਦੁਆਲੇ ਦੇ ਮਾਹੌਲ ਨੂੰ ਸ਼ਾਂਤ ਬਣਾਉਣ ਦਾ ਯਤਨ ਕਰ ਸਕਾਂਗੇ। ਜੇ ਵਰਤਮਾਨ ਸੁੱਖ-ਸ਼ਾਂਤੀ ਵਿੱਚ ਗੁਜ਼ਰੇਗਾ ਤਾਂ ਹੀ ਭਵਿੱਖ ਖੁਸ਼ਹਾਲ ਹੋਵੇਗਾ। ਸਿਆਣੇ ਕਹਿੰਦੇ ਨੇ, ਭਵਿੱਖ ਦਾ ਰਾਹ ਵਰਤਮਾਨ ਵਿਚੋਂ ਹੋ ਕੇ ਹੀ ਗੁਜ਼ਰਦਾ ਹੈ।

ਮੇਰੀ ਮਾਂ ਮੇਰੇ ਭਵਿੱਖ ਵਿਚੋਂ ਹੀ ਆਪਣਾ ਭਵਿੱਖ ਦੇਖਦੀ ਸੀ। ਮੇਰੇ ਰਾਹੀਂ ਹੀ ਆਪਣੇ ਅਧੂਰੇ ਸੁਪਨਿਆਂ ਦੀ ਪੂਰਤੀ ਚਾਹੁੰਦੀ ਸੀ। ਮੈਂ ਵਿਕਾਸ ਦੇ ਭਵਿੱਖ ਵਿਚੋਂ ਹੀ ਸਕੂਨ ਲੱਭਦੀ ਹਾਂ।

ਚੰਗਾ-ਭਲਾ ਹੁੰਦਾ ਸੀ ਵਿਕਾਸ। ਸਿਆਣਾ ਤਾਂ ਬਥੇਰਾ ਹੈ। ਸਿਆਣਪ ਨੂੰ ਹੀ ਮਾਰ ਪੈਂਦੀ ਹੈ। ਜਦੋਂ ਆਪਣੀ ਸਿਆਣਪ ਹੀ ਸਹੀ ਲੱਗਣ ਲੱਗ ਜਾਵੇ ਫਿਰ ਹੀ ਵਿਗਾੜ ਪੈਣਾ ਆਰੰਭ ਹੁੰਦਾ ਹੈ। ਆਪਣੇ ਮੂਹਰੇ ਸਾਰੇ ਹੀ ਹੇਚ ਲੱਗਣ ਲੱਗ ਪੈਂਦੇ ਹਨ। ਬੀ.ਏ. ਤਕ ਪਹਿਲੇ ਦਰਜੇ ਵਿਚ ਪਾਸ ਹੁੰਦਾ ਰਿਹੈ ਵਿਕਾਸ। ਅਸੀਂ ਵੀ ਉਸਦੀ ਪੜ੍ਹਾਈ, ਉਸਦੇ ਰਹਿਣ-ਸਹਿਣ ਵਿਚ ਕੋਈ ਕਸਰ ਨਾ ਰਹਿਣ ਦਿੰਦੇ। ਆਖ਼ਰ ਸਾਡਾ ਭਵਿੱਖ ਹੈ ਉਹ। ਉਸ ਤੋਂ ਇਲਾਵਾ ਦੇਖਣ-ਪਾਖਣ ਨੂੰ ਹੋਰ ਹੈ ਵੀ ਕੀ। ਵਿਕਾਸ ਨੇ ਪਹਿਲਾਂ ਇਤਿਹਾਸ ਦੀ ਐੱਮ.ਏ. ਕੀਤੀ, ਫਿਰ ਭੂਗੋਲ ਦੀ। ਯੂਨੀਵਰਸਿਟੀ ਵਿਚੋਂ ਫੈਲੋਸ਼ਿਪ ਲੈ ਕੇ ਪੀਐੱਚ.ਡੀ ਕੀਤੀ। 'ਦੁਨੀਆਂ ਦਾ ਇਤਿਹਾਸ (ਸਮਾਨਤਾਵਾਂ ਤੇ ਵਿਰੋਧਤਾਵਾਂ)' ਉਸਦੀ ਪੀਐੱਚ.ਡੀ ਦਾ ਵਿਸ਼ਾ ਸੀ। ਥੀਸਿਸ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਇਆ। ਦੂਸਰੀ ਪੁਸਤਕ ਲਿਖੀ, 'ਦੁਨੀਆਂ ਦਾ ਭੂਗੋਲਿਕ ਵਿਕਾਸ'। ਉਸਦੇ ਪਾਪਾ ਕਹਿੰਦੇ, 'ਵਿਕਾਸ! ਤੂੰ ਤਾਂ ਸਾਰੀ ਦੁਨੀਆਂ ਨੂੰ ਜਾਣ ਲਿਆ। ਸਾਰੀ ਦੁਨੀਆਂ ਨੂੰ ਪੜ੍ਹ ਲਿਆ। ਦੁਨੀਆਂ ਦਾ ਇਤਿਹਾਸ ਵੀ ਪੜ੍ਹ ਲਿਆ, ਭੂਗੋਲ ਵੀ'।

ਵਿਕਾਸ ਦੀ ਸ਼ਖਸੀਅਤ-ਉਸਾਰੀ ਵਿਚ ਉਸਦੇ ਪਾਪਾ ਦਾ ਵੱਡਾ ਹੱਥ ਸੀ। ਉਹ ਆਪਣੀ ਪੀ ਐੱਚ.ਡੀ ਅਤੇ ਭੂਗੋਲ ਬਾਰੇ ਪੁਸਤਕ ਦੇ ਚੈਪਟਰ ਪਾਪਾ ਨਾਲ ਡਿਸਕਸ ਕਰਦਾ। ਉਹ ਆਪਣੇ ਵਿਤ ਮੂਜਬ ਸਲਾਹ ਦਿੰਦੇ। ਆਮ ਗਿਆਨ ਦੀਆਂ ਗੱਲਾਂ ਵੀ ਦੱਸਦੇ, ਸਿਆਸਤ ਅਤੇ ਫਿਲਾਸਫੀ ਦੀਆਂ ਗੱਲਾਂ ਵੀ ਸਮਝਾਉਂਦੇ। ਉਹ ਆਪਣੀ ਹਰ 'ਪ੍ਰਾਬਲਮ' ਆਪਣੇ ਪਾਪਾ ਨਾਲ ਡਿਸਕਸ ਕਰ ਲੈਂਦਾ। ਉਸਦੇ ਪਾਪਾ ਜ਼ਿਲ੍ਹਾ ਪਬਲਿਕ ਰਿਲੇਸ਼ਨ ਅਫ਼ਸਰ ਸੇਵਾਮੁਕਤ ਹੋਏ ਸਨ ਅਤੇ ਮੈਂ ਬਤੌਰ ਜ਼ਿਲ੍ਹਾ ਪਲੈਨਰ। ਅਸੀਂ ਵਿਕਾਸ ਨੂੰ ਪੜ੍ਹਾ ਲਿਆ ਸੀ। ਵਿਆਹ ਲਿਆ ਸੀ। ਆਪਣਾ ਮਕਾਨ ਬਣਾ ਲਿਆ ਸੀ।

ਉਸਦੇ ਪਾਪਾ ਦੀ ਮੌਤ ਤੋਂ ਬਾਅਦ ਇਕ ਵਾਰ ਤਾਂ ਮੈਂ ਜਮਾਂ ਹੀ ਟੁੱਟ ਗਈ ਸੀ। ਹਾਰ-ਹੰਭ ਗਈ ਸੀ। ਮੇਰਾ ਆਪਾ ਬਿਖਰ ਗਿਆ ਸੀ। ਮੇਰੀ ਹੋਂਦ ਹੀ ਖੁਰ ਗਈ ਸੀ। ਹੌਲ਼ੀ-ਹੌਲ਼ੀ ਮੈਂ ਸੁਚੇਤ ਹੋਈ। ਆਪਣੇ-ਆਪ ਨੂੰ ਸਾਂਭਿਆ। ਬੁਰਸ਼ ਅਤੇ ਕੈਨਵਸ ਦਾ ਸਹਾਰਾ ਲਿਆ। ਪੋਰਟਰੇਟ ਬਣਾਉਣ ਲੱਗੀ। ਰੰਗਾਂ ਦੀ ਦੁਨੀਆਂ ਸਿਰਜਣ ਲੱਗੀ। ਉਹ ਸਾਹਮਣੀ ਕੰਧ ਨਾਲ ਵਿਕਾਸ ਦੇ ਪਾਪਾ ਦਾ ਚਿੱਤਰ ਟੰਗਿਆ ਹੋਇਐ। ਇਹ ਮੈਂ ਹੀ ਬਣਾਇਆ ਹੈ। ਉਨ੍ਹਾਂ ਦੇ ਤੁਰ ਜਾਣ ਤੋਂ ਬਾਅਦ ਬਣਾਇਐ। ਪੂਰੀ ਰੀਝ ਨਾਲ ਬਣਾਇਐ। ਮੈਨੂੰ ਲੱਗਦੈ ਜਿਵੇਂ ਮੇਰਾ ਆਪਾ ਵੀ ਇਸ ਵਿਚ ਸ਼ਾਮਿਲ ਹੋਵੇ।

ਉਨ੍ਹਾਂ ਦੀ ਮੌਤ ਤੋਂ ਬਾਅਦ ਅਸੀਂ ਆਪਣੇ ਸ਼ਹਿਰ ਦਾ ਮਕਾਨ ਵੇਚ ਦਿੱਤਾ। ਮਨ ਵਿਚ ਹੌਲ ਤਾਂ ਪੈਂਦਾ ਸੀ। ਹੋਰ ਕੋਈ ਹੱਲ ਵੀ ਨਹੀਂ ਸੀ। ਜਦੋਂ ਉੱਥੇ ਕਿਸੇ ਨੇ ਰਹਿਣਾ ਹੀ ਨਹੀਂ ਸੀ, ਫਿਰ ਮਕਾਨ ਕਾਹਦੇ ਲਈ ਰੱਖਣਾ ਸੀ। ਇਹ ਮਕਾਨ ਬਣਾ ਲਿਆ। ਇਸ ਮਕਾਨ ਦਾ ਨਕਸ਼ਾ ਮੈਂ ਬਣਾਇਐ। ਆਪਣੇ ਹੱਥੀਂ। ਉਸਾਰੀ ਵਿਕਾਸ ਨੇ ਇਕ ਕੰਸਟ੍ਰਕਸ਼ਨ ਕੰਪਨੀ ਤੋਂ ਕਰਵਾਈ ਸੀ।

'ਓਏ ਨਲਾਇਕਾ, ਮੇਰਾ ਮੂੰਹ ਭੰਨ 'ਤਾ'। ਅਰੁਨ ਦਾ ਹੱਥ ਮੇਰੇ ਮੂੰਹ 'ਤੇ ਆ ਵੱਜਿਆ। ਮੈਂ ਉਸਦਾ ਹੱਥ ਪਰ੍ਹਾਂ ਧੱਕਦੀ ਹਾਂ।

'ਸੌਰੀ ਦਾਦੀ ਮਾਂ, ਵੈਰੀ ਸੌਰੀ। ਮੈਨੂੰ ਪਤਾ ਹੀ ਨਹੀਂ ਲੱਗਿਆ'।

ਮੈਂ ਉਸ ਵੱਲ ਝਾਕੀ। ਮੂੰਹੋਂ ਕੁਝ ਨਾ ਬੋਲੀ। ਚੁੱਪ ਹੀ ਰਹੀ। ਮਨ ਹੀ ਮਨ ਬੁੜਬੁੜਾਈ, ਮੇਰਾ ਮੂੰਹ ਭੰਨ 'ਤਾ, ਅਜੇ ਇਹਨੂੰ ਪਤਾ ਹੀ ਨਹੀਂ ਲੱਗਿਆ। ਫਿਰ ਮਨ ਵਿਚ ਆਉਂਦਾ ਹੈ ਕਈ ਵਾਰ ਪਤਾ ਵੀ ਨਹੀਂ ਲੱਗਦਾ। ਇਹ ਤਾਂ ਫਿਰ ਵੀ ਨਿਆਣਾ ਹੈ। ਬੇਧਿਆਨਾ ਹੋ ਗਿਆ। ਮੈਨੂੰ ਸਿਆਣੀ-ਬਿਆਣੀ ਨੂੰ ਕਿਹੜਾ ਪਤਾ ਲੱਗਿਆ ਸੀ। ਮੈਂ ਬੇਧਿਆਨੀ ਹੀ ਰਹੀ। ਵਿਕਾਸ ਵਿਚ ਆ ਰਹੀ ਤਬਦੀਲੀ ਤੋਂ ਅਵੇਸਲੀ ਹੀ ਰਹੀ। ਮੈਨੂੰ ਪਤਾ ਹੀ ਨਹੀਂ ਲੱਗਿਆ। ਆਪਣੇ ਆਪ ਨੂੰ ਬੜੀ ਚਿੰਤਕ ਸਮਝਦੀ ਸੀ। ਬੜੀ ਦੂਰ-ਅੰਦੇਸ਼ ਬਣਦੀ ਸੀ। ਉਦੋਂ ਹੀ ਪਤਾ ਲੱਗਿਆ ਜਦੋਂ ਚਿੱਟੇ ਦਿਨ ਵਾਂਗ ਸਾਰਾ ਕੁਝ ਸਾਹਮਣੇ ਆ ਗਿਆ।

'ਮੰਮੀ, ਜਿਸਨੂੰ ਤੁਸੀਂ ਚਿੱਟਾ ਦਿਨ ਸਮਝਦੇ ਹੋ, ਉਹ ਨ੍ਹੇਰਾ ਹੈ ਨ੍ਹੇਰਾ', ਵਿਕਾਸ ਆਖਦਾ ਤਾਂ ਮੈਂ ਮੂੰਹੋਂ ਕੁਝ ਨਾ ਬੋਲਦੀ। ਚੁੱਪਚਾਪ ਉਸਦੇ ਮੂੰਹ ਵੱਲ ਝਾਕਦੀ ਰਹਿੰਦੀ। ਮੈਨੂੰ ਲੱਗਦਾ, ਉਸਦੇ ਸੁਭਾਅ ਵਿਚ ਇਕ ਵੇਗ ਆ ਗਿਐ। ਇਕ ਤੂਫ਼ਾਨੀ ਵੇਗ। ਮੈਂ ਡਰਦੀ ਹਾਂ, ਕਿਤੇ ਇਹ ਤੂਫ਼ਾਨੀ ਵੇਗ ਆਲੇ-ਦੁਆਲੇ ਵਸਦੀਆਂ ਬਸਤੀਆਂ ਨੂੰ ਆਪਣੀ ਲਪੇਟ ਵਿਚ ਨਾ ਲੈ ਲਵੇ। ਸੁਖ-ਚੈਨ ਨਾਲ ਜੀਵਨ ਬਤੀਤ ਕਰਦਿਆਂ ਨੂੰ ਤਬਾਹ ਨਾ ਕਰ ਦੇਵੇ। ਉਜਾੜ ਨਾ ਦੇਵੇ। ਮੇਰਾ ਫਰਜ਼ ਬਣਦਾ ਹੈ, ਉਸਨੂੰ ਸਾਂਭਾਂ। ਉਸਦੇ ਸੁਭਾਅ ਵਿਚ ਠਰੰਮ੍ਹਾ ਲਿਆਵਾਂ। ਆਖ਼ਰ ਮੈਂ ਇਸ ਘਰ ਦੀ ਮੁਖੀ ਹਾਂ।

'ਮੰਮੀ, ਤੁਹਾਡਾ ਯੁੱਗ ਬੀਤ ਗਿਆ। ਤੁਸੀਂ ਆਪਣੀ ਕੱਟ ਲਈ। ਤੁਸੀਂ ਤਾਂ ਨ੍ਹੇਰੇ ਨੂੰ ਹੀ ਚਾਨਣ ਸਮਝਦੇ ਰਹੇ। ਹੁਣ ਯੁੱਗ ਬਦਲ ਗਿਐ। ਹਾਲਾਤ ਬਦਲ ਗਏ ਨੇ। ਬਹੁਤ ਕੁਝ ਬਦਲ ਗਿਐ। ਅਸੀਂ ਇਸ ਯੁੱਗ ਦੇ ਹਾਣੀ ਹੋ ਕੇ ਜਿਊਣੈ। ਆਪਣੇ ਘਰ ਵਿਚ ਆਪਣੀ ਮਰਜ਼ੀ ਨਾਲ ਜਿਊਣੈ'।

ਉਸਦੀ ਗੱਲ ਸੁਣ ਮੈਨੂੰ ਲੱਗਦਾ ਜਿਵੇਂ ਉਹ ਕਹਿ ਰਿਹਾ ਹੋਵੇ, ਇਹ ਘਰ ਮੇਰਾ ਹੈ। ਸਿਰਫ਼ ਮੇਰਾ। ਇੱਥੇ ਮੇਰੀ ਮਰਜ਼ੀ ਚੱਲੇਗੀ। ਸਿਰਫ਼ ਮੇਰੀ। ਮੈਨੂੰ ਸਮਝ ਨਾ ਲੱਗਦੀ, ਉਹ ਸੱਚਮੁੱਚ ਕਿਸੇ ਅਗਲੇ ਯੁੱਗ ਦੀ ਗੱਲ ਕਰ ਰਿਹੈ, ਕਿਸੇ ਨਵੇਂ ਯੁੱਗ ਦੀ ਜਾਂ ਕਿਸੇ ਪਿਛਲੇ ਯੁਗ ਵੱਲ ਨੂੰ ਪਰਤ ਰਿਹੈ। ਉਹ ਗੱਲ-ਗੱਲ ਵਿਚ ਇਸ ਤਰ੍ਹਾਂ ਦਾ ਵਿਵਹਾਰ ਕਰਦਾ ਹੈ ਜਿਵੇਂ ਦੱਸਣਾ ਚਾਹੁੰਦਾ ਹੋਵੇ ਕਿ ਉਹ ਹੀ ਇਸ ਘਰ ਦਾ ਮਾਲਕ ਹੈ। ਉਸਨੇ ਹੀ ਇਸ ਘਰ ਦੀ ਤਕਦੀਰ ਬਦਲਣੀ ਹੈ। ਉਸਨੇ ਹੀ ਸਾਰੇ ਪਰਿਵਾਰ ਦਾ ਮਾਰਗ-ਦਰਸ਼ਨ ਕਰਨਾ ਹੈ। ਉਸਨੂੰ ਹੀ ਅਰੁਨ ਦੀ ਚਿੰਤਾ ਹੈ, ਸਿਰਫ਼ ਉਸਨੂੰ ਹੀ।

ਮੈਂ ਤਾਂ ਸਾਰੀ ਉਮਰ 'ਸਮਾਜ' ਨੂੰ ਹੀ ਪ੍ਰਣਾਈ ਰਹੀ। 'ਸਮਾਜ' ਦੇ ਹੀ ਗੁਣ ਗਾਉਂਦੀ ਰਹੀ। 'ਸਮਾਜ' ਲਈ ਹੀ ਕੰਮ ਕਰਦੀ ਰਹੀ। ਕਾਰਟੂਨ ਬਣਾਉਂਦੀ ਰਹੀ। ਚਿੱਤਰਕਾਰੀ ਕਰਦੀ ਰਹੀ। ਕੈਨਵਸ ਉੱਤੇ ਬੁਰਸ਼ ਨਾਲ ਆਪਣੇ ਸੁਪਨੇ ਸਾਕਾਰ ਕਰਨ ਦੀ ਕੋਸ਼ਿਸ਼ ਕਰਦੀ ਰਹੀ। ਨਕਸ਼ੇ

ਬਣਾਉਂਦੀ ਰਹੀ। ਘਰਾਂ ਦੇ, ਹਸਪਤਾਲਾਂ ਦੇ, ਲਾਇਬ੍ਰੇਰੀਆਂ ਦੇ, ਕਮਿਊਨਿਟੀ ਹਾਲ ਦੇ। ਘਰ ਦੇ ਸਾਰੇ ਜੀਅ ਮੇਰੇ ਕੰਮ ਨੂੰ ਸਮਝਦੇ। ਵਿਕਾਸ ਸਮੇਤ ਸਭ ਹੀ ਮੇਰੇ ਕੰਮ ਦੀ ਪ੍ਰਸ਼ੰਸਾ ਕਰਦੇ। ਵਿਕਾਸ ਵੀ ਮੇਰੀ ਸੋਚ ਅਨੁਸਾਰ ਹੀ ਤੁਰਦਾ। ਹੁਣ ਇਹ 'ਸਮਾਜ' ਨੂੰ ਛੱਡ 'ਰਾਸ਼ਟਰ' ਦੇ ਗੁਣ ਗਾਉਣ ਲੱਗ ਗਿਐ।

ਮੈਂ ਮੰਨਾਂ ਜਾਂ ਨਾ ਮੰਨਾਂ, ਇਹ ਮੋੜ ਅਚਾਨਕ ਤਾਂ ਆਇਆ ਨਹੀਂ। ਅਚਾਨਕ ਤਾਂ ਇਹ ਭਾਣਾ ਵਰਤਿਆ ਨਹੀਂ। ਅਚਾਨਕ ਕਿੱਥੇ ਹੋਇਐ ਇਹ ਸਭ ਕੁਝ। ਇਹ ਤਾਂ ਪੂਰੀ ਪਲੈਨਿੰਗ ਨਾਲ ਹੋਇਐ। ਮੈਨੂੰ ਹੀ ਸਮਝ ਨਹੀਂ ਆਈ। ਮੈਨੂੰ ਹੀ ਨਹੀਂ ਦਿਸਿਆ। ਅੰਨ੍ਹੀ ਨੂੰ। ਅਕਲ ਦੀ ਅੰਨ੍ਹੀ ਨੂੰ। ਮੇਰੀ ਹੀ ਅਕਲ 'ਤੇ ਪਰਦਾ ਪੈ ਗਿਆ ਸੀ। ਮੈਨੂੰ ਹੀ ਦਿਸਣੋਂ ਹਟ ਗਿਆ ਸੀ। ਮੈਨੂੰ ਤਾਂ 'ਸਮਾਜ' ਤੋਂ ਬਿਨਾਂ ਕੁਝ ਦੀਂਹਦਾ ਹੀ ਨਹੀਂ ਸੀ। ਵੱਡੀ ਸਮਾਜਵਾਦਣ ਨੂੰ।

ਇਹ ਕੁਝ ਹੋਇਆ ਤਾਂ ਉਦੋਂ ਤੋਂ ਹੀ ਹੈ ਜਦੋਂ ਤੋਂ ਸਾਡੇ ਘਰ ਵਿਚ ਸ਼ਿਵਾ ਸਵਾਮੀ ਦਾ ਦਖ਼ਲ ਵਧ ਗਿਆ ਹੈ। ਵਿਕਾਸ ਸ਼ਿਵਾ ਸਵਾਮੀ ਦਾ ਚੇਲਾ ਬਣ ਗਿਐ। ਮੁਰੀਦ। ਪੱਕਾ ਮੁਰੀਦ। ਸ਼ਿਵਾ ਸਵਾਮੀ ਨੇ ਵਿਕਾਸ ਦੀ ਜ਼ਿੰਦਗੀ ਹੀ ਬਦਲ ਕੇ ਰੱਖ ਦਿੱਤੀ। ਦ੍ਰਿਸ਼ਟੀ ਹੀ ਬਦਲ ਦਿੱਤੀ। ਦ੍ਰਿਸ਼ਟੀਕੋਣ ਹੀ ਬਦਲ ਦਿੱਤਾ।

ਦੇਖਣ ਨੂੰ ਤਾਂ ਸ਼ਿਵਾ ਸਵਾਮੀ ਇਕ ਸੰਤ ਲੱਗਦਾ ਹੈ। ਮਹਾਤਮਾ। ਧਾਰਮਿਕ ਪੁਰਸ਼। ਕਈ ਡੇਰਿਆਂ ਵਿਚ ਉਸਦੀ ਸਿੱਖੀ-ਸੇਵਕੀ ਹੈ। ਸਰਕਾਰੇ-ਦਰਬਾਰੇ ਪਹੁੰਚ ਹੈ। ਉਹ ਯਾਤਰਾ 'ਤੇ ਤੁਰਿਆ ਰਹਿੰਦੈ। ਵਿਕਾਸ ਵੀ ਨਾਲ ਹੀ ਤੁਰਿਆ ਫਿਰਦੈ। ਅੱਧਾ ਮੁਲਕ ਗਾਹ ਮਾਰਿਐ। ਕਹਿੰਦਾ, ਸਵਾਮੀ ਜੀ 'ਭ੍ਰਮਣ' ਕਰਦੇ ਨੇ। ਯੂਨੀਵਰਸਿਟੀ ਤੋਂ ਛੁੱਟੀ ਲੈ ਕੇ ਵੀ ਚਲਿਆ ਜਾਂਦੈ। ਮੈਂ ਹੈਰਾਨ ਹਾਂ, ਏਨੀਆਂ ਛੁੱਟੀਆਂ ਕਿਵੇਂ ਮਿਲ ਜਾਂਦੀਆਂ ਨੇ। ਪੇਪਰਾਂ ਦੇ ਦਿਨਾਂ ਵਿਚ ਵੀ ਛੁੱਟੀਆਂ, ਦਾਖ਼ਲਿਆਂ ਦੇ ਦਿਨੀਂ ਵੀ ਛੁੱਟੀਆਂ। ਇੱਦਿਨ ਮੈਂ ਪੁੱਛਿਆ ਤਾਂ ਬੋਲਿਆ, 'ਸਭ ਸਵਾਮੀ ਜੀ ਦੀ ਕਿਰਪਾ ਹੈ'।

ਪਹਿਲਾਂ ਬਹੁਤੀਆਂ ਗੱਲਾਂ ਨਹੀਂ ਕਰਦਾ ਸੀ। ਬੱਸ ਸੋਚਦਾ ਰਹਿੰਦਾ। ਸ਼ਿਵਾ ਸਵਾਮੀ ਦੇ ਪ੍ਰਵਚਨ ਸੁਣਦਾ ਰਹਿੰਦਾ। ਸ਼ਿਵਾ ਸਵਾਮੀ ਦੀਆਂ ਗੱਲਾਂ ਵਿਚ ਬੜਾ ਜ਼ੋਰ ਹੁੰਦੈ। ਬੰਦੇ ਨੂੰ ਭਾਵੁਕ ਕਰ ਦਿੰਦੈ। ਮੈਸਮਰਿਜ਼ਮ। ਸੰਮੋਹਨ ਦੀ ਸਥਿਤੀ। ਉਹਦੀਆਂ ਗੱਲਾਂ ਬੰਦੇ ਦੇ ਦਿਲ ਦਿਮਾਗ਼ ਵਿਚ ਧਸਦੀਆਂ ਜਾਂਦੀਆਂ ਨੇ। ਆਪਣੀ ਪੂਰੀ ਸ਼ਕਤੀ ਸਮੇਤ, ਜਿਵੇਂ ਜ਼ਹਿਰ ਭਿੱਜੇ ਤੀਰ ਹੋਣ। ਅਜਿਹੇ ਤੀਰ ਜੋ ਬੰਦੇ ਨੂੰ ਨਾ ਮਰਨ ਦਿੰਦੇ ਹਨ ਨਾ ਜਿਊਣ। ਉਸ ਕੋਲ ਹਰ ਗੱਲ ਦੀ ਦਲੀਲ ਹੈ। ਆਪਣੀ ਘੜੀ ਹੋਈ ਦਲੀਲ। ਆਪਣੀ ਬਣਾਈ ਹੋਈ ਦਲੀਲ। ਆਪਣੇ ਦ੍ਰਿਸ਼ਟੀਕੋਣ ਦਾ ਤਰਕ ਹੈ। ਮੈਂ ਉਸਦੀਆਂ ਗੱਲਾਂ ਸੁਣ ਤਾਂ ਲੈਂਦੀ ਹਾਂ, ਜਵਾਬ ਨਹੀਂ ਦਿੰਦੀ। ਮੈਂ ਜਵਾਬ ਦੇਣ ਦੀ ਸਥਿਤੀ ਵਿਚ ਹੀ ਨਹੀਂ ਹੁੰਦੀ। ਵਿਕਾਸ ਮੈਨੂੰ ਜਵਾਬ ਦੇਣ ਵੀ ਨਹੀਂ ਦਿੰਦਾ। ਉਹ ਤਾਂ ਉਸਦੇ ਪੈਰ-ਚਿੰਨ੍ਹਾਂ 'ਤੇ ਤੁਰਨ ਲੱਗ ਗਿਐ। ਸ਼ਿਵਾ ਸਵਾਮੀ ਯੂਨੀਵਰਸਿਟੀ ਵੀ ਜਾਂਦਾ ਰਹਿੰਦੈ, ਸਾਡੇ ਘਰ ਵੀ ਆਉਂਦਾ ਰਹਿੰਦੈ।

'ਦਾਦੀ ਮਾਂ, ਕੁਝ ਖਾਣ ਨੂੰ ਦਿਉ', ਅਰੁਨ ਮੇਰੀ ਬਾਂਹ ਹਿਲਾਉਂਦਾ ਹੈ। ਮੇਰੀ ਬਿਰਤੀ ਭੰਗ ਹੁੰਦੀ ਹੈ। ਮੈਂ ਆਪੇ ਵਿਚ ਆਉਂਦੀ ਹਾਂ। ਫਰੂਟ ਬਾਸਕਟ ਵਿਚੋਂ ਸਿਓ ਕੱਢ ਛਿੱਲਣ ਲੱਗਦੀ ਹਾਂ।

'ਦਾਦੀ ਮਾਂ, ਐਪਲ ਨਹੀਂ ਖਾਣਾ। ਸੈਂਡਵਿਚ ਹੈਗਾ?'

ਮੈਂ ਕੁਝ ਨਹੀਂ ਬੋਲਦੀ। ਚੁੱਪਚਾਪ ਉੱਠਦੀ ਹਾਂ। ਫਰਿੱਜ ਵਿਚੋਂ ਸੈਂਡਵਿਚ ਕੱਢ ਉਸਨੂੰ ਦਿੰਦੀ ਹਾਂ। ਉਹ ਟੀਵੀ ਦੇਖਦਾ-ਦੇਖਦਾ ਸੈਂਡਵਿਚ ਖਾ ਰਿਹਾ ਹੈ।

ਮੇਰੀ ਬਿਰਤੀ ਫਿਰ ਉੱਥੇ ਹੀ ਜੁੜ ਗਈ।

ਹੁਣ ਵਿਕਾਸ ਉੱਤੇ ਸ਼ਿਵਾ ਸਵਾਮੀ ਦੀਆਂ ਗੱਲਾਂ ਦਾ ਅਸਰ ਪ੍ਰਤੱਖ ਦਿਸਣ ਲੱਗਿਆ ਹੈ। ਉਹ ਅਜੀਬ-ਓ-ਗ਼ਰੀਬ ਗੱਲਾਂ ਕਰਦਾ ਹੈ। ਉਸਦੀਆਂ ਗੱਲਾਂ ਮੇਰੇ ਚੁਭ ਜਾਂਦੀਆਂ ਹਨ। ਜ਼ਹਿਰ-ਭਿੱਜੇ ਤੀਰਾਂ ਵਾਂਗ। ਅਜਿਹੇ ਤੀਰਾਂ ਵਾਂਗ ਜੋ ਬੰਦੇ ਨੂੰ ਨਾ ਮਰਨ ਦਿੰਦੇ ਹਨ ਨਾ ਜਿਊਣ। ਅੱਜਕੱਲ੍ਹ ਉਹ ਨਵੇਂ-ਨਵੇਂ ਸ਼ਬਦ ਬੋਲਦਾ ਹੈ। ਨਵੇਂ-ਨਵੇਂ ਮੁਹਾਵਰੇ ਵਰਤਦਾ ਹੈ। ਪਤਾ ਨਹੀਂ ਕਿੱਥੋਂ-ਕਿੱਥੋਂ ਕੱਢ



ਲਿਆਉਂਦੈ, ਜਿਵੇਂ ਆਪਣੀ ਹੀ ਕੋਈ ਨਵੀਂ ਡਿਕਸ਼ਨਰੀ ਬਣਾ ਲਈ ਹੋਵੇ। ਪਿਛਲੇ ਦਿਨੀਂ ਮੈਂ ਉਸਦੇ ਮੂੰਹੋਂ ਇਕ ਨਵਾਂ ਹੀ ਸ਼ਬਦ ਸੁਣਿਐ 'ਰਾਸ਼ਟਰ-ਧਰਮ'। ਉਸਦੀਆਂ ਗੱਲਾਂ ਸੁਣ ਮੈਂ ਹੈਰਾਨ ਹੋ ਜਾਂਦੀ ਹਾਂ। ਪਰੇਸ਼ਾਨ ਹੋ ਜਾਂਦੀ ਹਾਂ। ਚਿੰਤਾ ਵਿਚ ਗਰਕ ਜਾਂਦੀ ਹਾਂ। ਸੋਚਾਂ ਵਿਚ ਘਿਰ ਜਾਂਦੀ ਹਾਂ। ਮੈਨੂੰ ਅਰੁਨ ਦੇ ਭਵਿੱਖ ਦਾ ਫ਼ਿਕਰ ਪੈ ਜਾਂਦਾ ਹੈ।

ਮੈਂ ਉਸਦੀਆਂ ਗੱਲਾਂ ਸੁਣ ਮਨ ਹੀ ਮਨ ਵਿਚਾਰ ਕਰਦੀ ਹਾਂ। ਆਪਣੇ ਸਿੱਟੇ ਕੱਢ ਉਸਨੂੰ ਕੁਝ ਕਹਿਣਾ ਚਾਹੁੰਦੀ ਹਾਂ। ਸਮਝਾਉਣਾ ਚਾਹੁੰਦੀ ਹਾਂ। ਚੰਗੇ-ਮੰਦੇ ਦੀ ਪਛਾਣ ਕਰਵਾਉਣਾ ਚਾਹੁੰਦੀ ਹਾਂ, ਪਰ ਉਹ ਤਾਂ ਗੱਲ ਵੀ ਸੁਣਨ ਨੂੰ ਤਿਆਰ ਨਹੀਂ। ਮੇਰੀ ਗੱਲ ਸੁਣਦਿਆਂ ਹੀ ਭੜਕ ਪੈਂਦਾ ਹੈ। ਅਸਹਿਜ ਹੋ ਜਾਂਦਾ ਹੈ। ਆਪਣੇ ਹੱਕ ਵਿਚ ਆਪਣੀਆਂ ਹੀ ਦਲੀਲਾਂ ਦੇਈ ਜਾਵੇਗਾ। ਉੱਚੀ-ਉੱਚੀ ਬੋਲੇਗਾ। ਰੌਲਾ ਪਾਵੇਗਾ। ਮੈਂ ਸੋਚਦੀ ਹਾਂ, ਇਹ ਤਾਂ ਹਮੇਸ਼ਾ ਸਹਿਜ ਰਹਿੰਦਾ ਸੀ। ਹਰ ਇਕ ਦੀ ਗੱਲ ਸੁਣਦਾ ਸੀ। ਦੂਸਰੇ ਦੀ ਸਹਿੰਦਾ ਸੀ। ਬੋਲਣ ਤੋਂ ਪਹਿਲਾਂ ਸੋਚਦਾ ਸੀ। ਸੋਚਦਾ ਸੀ ਕਿਤੇ ਅਗਲੇ ਦੇ ਮਨ ਨੂੰ ਠੇਸ ਨਾ ਲੱਗੇ। ਕਹਿੰਦਾ ਵੀ ਹੁੰਦਾ ਸੀ, 'ਮੰਮੀ, ਸੁਣਨੀ ਤਾਂ ਹਰ ਇਕ ਦੀ ਚਾਹੀਦੀ ਹੈ, ਹਰ ਇਕ ਨੂੰ ਆਪਣੀ ਗੱਲ ਕਹਿਣ ਦਾ ਅਧਿਕਾਰ ਹੁੰਦੈ। ਵਿਚਾਰਾਂ ਦਾ ਆਦਾਨ-ਪ੍ਰਦਾਨ ਜ਼ਰੂਰੀ ਹੈ। ਸੰਵਾਦ ਦਾ ਤਰੀਕਾ ਹੁੰਦੈ। ਸਲੀਕਾ ਹੁੰਦੈ।'

ਹੁਣ ਤਾਂ ਜਿਵੇਂ ਸਭ ਕੁਝ ਭੁੱਲ-ਭੁਲਾ ਗਿਐ। ਕਿਸੇ ਦੀ ਸੁਣਨੀ ਹੀ ਨਹੀਂ ਚਾਹੁੰਦਾ। ਦੂਸਰੇ ਦੇ ਵਿਚਾਰਾਂ ਦਾ ਸਤਿਕਾਰ ਕਰਨਾ ਹੀ ਭੁੱਲ ਗਿਐ। ਆਪਣੀ ਹੀ ਕਹੀ ਜਾਂਦਾ ਹੈ, ਸਿਰਫ਼ ਆਪਣੀ। ਤਾਂ ਹੀ ਤਾਂ ਵਿਗਾੜ ਪੈਦਾ ਹੁੰਦੇ ਹਨ। ਤਾਂ ਹੀ ਤਾਂ ਮਨ ਅਸ਼ਾਂਤ ਰਹਿੰਦੈ। ਘਰ ਵਿਚ ਕਲੇਸ਼ ਰਹਿੰਦੈ।

ਕੱਲ੍ਹ ਮੈਂ ਉਸਨੂੰ ਕਹਿ ਬੈਠੀ ਸੀ, 'ਪੁੱਤ ਵਿਕਾਸ, ਆਪਣੇ ਘਰ ਨੂੰ ਸਾਂਭੀਦੈ, ਆਪਣੇ ਘਰ ਨੂੰ। ਘਰ ਵਿਚ ਸ਼ਾਂਤੀ ਚਾਹੀਦੀ ਹੈ। ਅਮਨ-ਚੈਨ ਚਾਹੀਦੈ। ਘਰ ਵੱਡਾ ਹੁੰਦੈ, ਪੁੱਤਰ। ਘਰ ਵੱਡਾ ਹੁੰਦੈ। ਸਾਥੋਂ ਸਭ ਤੋਂ ਵੱਡਾ।' ਬੋਲਦੀ-ਬੋਲਦੀ ਦੀ ਮੇਰੀ ਆਵਾਜ਼ ਸਿੱਲ੍ਹੀ ਹੋ ਗਈ ਸੀ। ਗਲ਼ਾ ਭਰ ਆਇਆ ਸੀ।

ਮੇਰੀ ਗੱਲ ਸੁਣ ਉਹ ਤੈਸ਼ ਵਿਚ ਆ ਗਿਆ। ਬੋਲਿਆ, 'ਮੰਮੀ ਤੁਸੀਂ ਹੁਣ ਤਾਂ ਨ੍ਹੇਰੇ ਵਿਚੋਂ ਨਿਕਲ ਆਉ। ਤੁਸੀਂ ਸਮਝਦੇ ਕਿਉਂ ਨਹੀਂ। ਧਰਮ ਵੱਡਾ ਹੁੰਦੈ। ਆਪਣਾ ਧਰਮ। ਧਰਮ ਤੋਂ ਵੱਡਾ ਕੁੱਝ ਵੀ ਨਹੀਂ ਹੁੰਦਾ। ਘਰ, ਦੇਸ਼ ਸਭ ਧਰਮ ਤੋਂ ਛੋਟੇ ਹੁੰਦੇ ਨੇ। ਬਹੁਤ ਛੋਟੇ। ਧਰਮ ਮੂਹਰੇ ਹੁੰਦੈ, ਬਾਕੀ ਸਭ ਪਿੱਛੇ।'

ਮੈਂ ਮੱਥਾ ਫੜ ਕੇ ਬੈਠ ਗਈ। ਕਿਹੋ ਜਿਹਾ ਨਕਸ਼ਾ ਚਿਤਵ ਬੈਠੈ ਮੇਰਾ ਵਿਕਾਸ।

ਮੈਨੂੰ ਆਪਣੇ ਦਫ਼ਤਰ ਦੀ ਇਕ ਘਟਨਾ ਯਾਦ ਆ ਗਈ। ਉਹਨੀਂ ਦਿਨੀਂ ਸੂਬੇ ਦਾ ਮਾਹੌਲ ਬਹੁਤ ਤਲਖ਼ੀ ਭਰਿਆ ਸੀ। ਅਸ਼ਾਂਤ। ਲੋਕਾਂ ਦੇ ਮਨਾਂ ਵਿਚ ਧਰਮ ਦੇ ਨਾਂ 'ਤੇ, ਦੇਸ਼ ਦੇ ਨਾਂ 'ਤੇ ਜ਼ਹਿਰ ਭਰਿਆ ਜਾ ਰਿਹਾ ਸੀ। ਇਕ ਦਿਨ ਲੰਚ ਬ੍ਰੇਕ ਵਿਚ ਗੱਲਾਂ ਤੁਰਦੀਆਂ-ਤੁਰਦੀਆਂ ਬਹਿਸ ਦਾ ਰੂਪ ਧਾਰ ਗਈਆਂ ਸਨ। ਧਰਮ, ਜਾਤ, ਦੇਸ਼ ਬਾਰੇ ਬਹਿਸ ਛਿੜ ਪਈ ਸੀ। ਬਹਿਸ ਲੰਮੀ ਤੋਂ ਲੰਮੇਰੀ ਹੋ ਰਹੀ ਸੀ। ਹਰ ਕੋਈ ਬੁੜ੍ਹਕ-ਬੁੜ੍ਹਕ ਬੋਲਦਾ ਸੀ। ਹਰ ਕੋਈ ਆਪਣੇ ਹੱਕ ਵਿਚ ਆਪਣੀਆਂ ਹੀ ਦਲੀਲਾਂ ਦੇ ਰਿਹਾ ਸੀ। ਮੈਨੂੰ ਲੱਗਿਆ ਅੱਜ ਇਹ ਹੱਥੋਪਾਈ ਹੋ ਜਾਣਗੇ। ਮੈਂ ਗੁਰਮੁਖ ਸਿੰਘ ਨੂੰ ਆਵਾਜ਼ ਮਾਰੀ, ਉਹ ਰੋਟੀ ਖਾ ਕੇ ਆਰਾਮ ਨਾਲ ਇਕ ਪਾਸੇ ਬੈਠਾ ਸੀ। ਉਹ ਉਹਨਾਂ ਦੀਆਂ ਗੱਲਾਂ ਸੁਣ ਬੋਲਿਆ, 'ਅੱਜ ਕੀ ਹੋ ਗਿਆ ਤੁਹਾਨੂੰ। ਤੁਸੀਂ ਤਾਂ ਕਦੇ ਇੰਝ ਭੜਕੇ ਨਹੀਂ ਸੀ। ਤੁਸੀਂ ਤਾਂ ਹਮੇਸ਼ਾ ਇਕ ਦੂਜੇ ਦੀ ਸਹਿ ਲੈਂਦੇ ਸੀ। ਅੱਜ ਕੀ ਹੋ ਗਿਆ'। ਰਤਾ ਕੁ ਚੁੱਪ ਹੋ ਫ਼ਿਰ ਬੋਲਿਆ, 'ਹੁਣ ਬਹਿਸ ਨੂੰ ਮੁਕਾਉ ਵੀ। ਪਾਣੀ ਵਿਚੋਂ ਮਧਾਣੀ ਕੱਢੋ। ਤੁਹਾਨੂੰ ਮੈਂ ਦੱਸਦਾਂ। ਮੈਂ ਦੱਸਦਾਂ ਤੁਹਾਨੂੰ। ਭਰਾਵੋ ਸੁਣੋ ਵੀ। ਮੇਰੀ ਨਾ ਸੁਣੋ, ਭਗਤ ਰਵਿਦਾਸ ਜੀ ਦੀ ਹੀ ਸੁਣ ਲਵੋ। ਉਹ ਕਹਿੰਦੇ ਨੇ -

ਬੇਗਮਪੁਰਾ ਸਹਿਰ ਕੋ ਨਾਉ॥ ਦੂਖੁ ਅੰਦੋਹੁ ਨਹੀਂ ਤਿਹਿ ਠਾਉ॥
ਨਾ ਤਸਵੀਸ ਖਿਰਾਜ ਨਾ ਮਾਲ॥ ਖਉਫ ਨ ਖਤਾ ਨ ਤਰਸ ਜਵਾਲ॥

ਮੈਂ ਤਾਂ ਇਹ ਹੀ ਪੜ੍ਹਿਐ ਭਾਈ। ਮੈਂ ਤਾਂ ਇਹ ਹੀ ਪੜ੍ਹਿਐ।'

ਗੁਰਮੁਖ ਸਿੰਘ ਦੀ ਗੱਲ ਸੁਣ ਸਾਰੇ ਉਸਦੇ ਮੂੰਹ ਵੱਲ ਦੇਖਣ ਲੱਗੇ ਸਨ। ਚੁੱਪ ਹੋ ਗਏ ਸਨ। ਭਰੇ-ਪੀਤੇ ਆਪੋ-ਆਪਣੀਆਂ ਸੀਟਾਂ ਵੱਲ ਚਲੇ ਗਏ ਸਨ।

ਕਾਰ ਦੇ ਹੌਰਨ ਨਾਲ ਮੇਰੇ ਖ਼ਿਆਲਾਂ ਦੀ ਲੜੀ ਟੁੱਟਦੀ ਹੈ। ਕਵਿਤਾ ਦੀ ਕਾਰ ਦਾ ਹੌਰਨ ਹੈ। ਮੈਂ ਉੱਠ ਕੇ ਦਰਵਾਜ਼ਾ ਖੋਲ੍ਹਦੀ ਹਾਂ। ਕਵਿਤਾ ਕਾਰ ਵਿਚ ਬੈਠੀ ਹੀ ਆਖਦੀ ਹੈ, 'ਮੰਮਾ, ਮੈਂ ਲੇਟ ਹੋ ਗਈ, ਮਾਰਕੀਟ ਚਲੀ ਗਈ ਸੀ'।

ਉਹ ਕਾਰ ਪਾਰਕ ਕਰਦੀ ਹੈ। ਅੰਦਰ ਆਈ ਨੂੰ ਮੈਂ ਪੁੱਛਦੀ ਹਾਂ, 'ਪਾਣੀ ਦੇਵਾਂ ਬੇਟੇ'।

'ਨਹੀਂ ਮੰਮਾ, ਮੈਂ ਲੈਂਦੀ ਹਾਂ'। ਉਹ ਰਸੋਈ 'ਚੋਂ ਪਾਣੀ ਪੀ ਮੈਨੂੰ ਪੁੱਛਦੀ ਹੈ, 'ਅਰੁਨ ਕੀ ਕਰਦੈ?'

'ਕਾਰਟੂਨ ਦੇਖਦੈ'।

ਮੈਂ ਲਾਬੀ ਵਿਚ ਹੀ ਸੋਫ਼ੇ 'ਤੇ ਬੈਠ ਜਾਂਦੀ ਹਾਂ।

ਉਹ ਕੱਪੜੇ ਬਦਲ ਕੇ ਆਈ। ਅਸੀਂ ਕਮਰੇ ਵਿਚ ਵੜੀਆਂ। ਟੀਵੀ ਚੱਲ ਰਿਹਾ ਹੈ। ਅਰੁਨ ਸੁੱਤਾ ਪਿਆ ਹੈ।

'ਅਰੁਨ, ਸੌਂ ਗਿਆ ਬੇਟੇ? ਇਹ ਸੌਣ ਦਾ ਵੇਲਾ ਨਹੀਂ, ਉੱਠੋ' ਕਵਿਤਾ ਅਰੁਨ ਦੇ ਮੂੰਹ 'ਤੇ ਹੱਥ ਫੇਰਦੀ ਹੈ।

ਅਰੁਨ ਊਂ-ਊਂ ਕਰਦਾ ਉੱਠ ਕੇ ਫ਼ਿਰ ਮੇਰੀ ਗੋਦੀ ਵਿਚ ਲੇਟ ਜਾਂਦਾ ਹੈ। ਮੈਂ ਉਸਨੂੰ ਆਪਣੀਆਂ ਬਾਹਾਂ ਵਿਚ ਲੈਂਦੀ ਹਾਂ।

'ਅਰੁਨ ਉੱਠੋ ਬੇਟਾ, ਸਕੂਲ ਦਾ ਕੰਮ ਮੁਕਾਈਏ। ਅੱਜ ਮੈਨੂੰ ਬਹੁਤ ਕੰਮ ਨੇ। ਸਵਾਮੀ ਜੀ ਨੇ ਆਉਣੈ। ਡਿਨਰ ਏਥੇ ਹੀ ਕਰਨਗੇ। ਅੱਜ ਕੰਮ ਵਾਲੀ ਨੇ ਵੀ ਨਹੀਂ ਆਉਣਾ'।

'ਕੀ ਗੱਲ ਹੋ ਗਈ?'

'ਮੰਮਾ, ਉਸਦਾ ਫ਼ੋਨ ਆਇਆ ਸੀ। ਉਸਦਾ ਬੇਟਾ ਬੀਮਾਰ ਹੈ। ਹਸਪਤਾਲ ਲੈ ਕੇ ਗਈ ਹੈ। ਹੁਣ ਸਾਰਾ ਕੰਮ ਮੈਨੂੰ ਹੀ ਕਰਨਾ ਪੈਣੈ। ਪਹਿਲਾਂ ਮਾਰਕੀਟ ਜਾ ਕੇ ਆਈ ਹਾਂ'।

'ਮੈਂ ਹੱਥ ਵਟਾ ਦਿਆਂਗੀ ਬੇਟੇ। ਲਿਆ ਸਬਜ਼ੀ ਮੈਨੂੰ ਫੜਾ, ਮੈਂ ਕੱਟ ਦਿੰਦੀ ਹਾਂ'।

'ਮੈਂ ਤਾਂ ਵਿਕਾਸ ਨੂੰ ਵਾਰ-ਵਾਰ ਕਿਹਾ ਸੀ, ਡਿਨਰ ਕਿਤੇ ਬਾਹਰ ਹੀ ਕਰ ਲਵਾਂਗੇ। ਉਹ ਮੰਨੇ ਹੀ ਨਹੀਂ, ਸਗੋਂ ਬੋਲਣ ਲੱਗ ਗਏ। ਮੈਂ ਚੁੱਪ ਕਰ ਗਈ'।

ਮੈਂ ਸਵਾਲੀਆ ਨਜ਼ਰਾਂ ਨਾਲ ਕਵਿਤਾ ਵੱਲ ਦੇਖਦੀ ਹਾਂ।

'ਹੁਣ ਫੇਰ ਯਾਤਰਾ 'ਤੇ ਤੁਰ ਪੈਣਗੇ। ਘਰ ਦਾ ਤਾਂ ਉਹਨਾਂ ਨੂੰ ਫ਼ਿਕਰ ਹੀ ਨਹੀਂ। ਪਤਾ ਨਹੀਂ ਕੀ ਹੋ ਗਿਆ। ਅੱਜਕੱਲ੍ਹ ਕਿਸੇ ਦੀ ਸੁਣਦੇ ਹੀ ਨਹੀਂ'।

'ਉਹ ਤਾਂ ਸ਼ਿਵਾ ਸਵਾਮੀ ਦੇ ਹੀ ਘਨੇੜੀਂ ਚੜ੍ਹਿਆ ਰਹਿੰਦੈ', ਮੇਰੇ ਮੂੰਹੋਂ ਨਿਕਲਦਾ ਹੈ।

'ਦੂਸਰੇ ਦੀ ਤਾਂ ਸੁਣਦੇ ਹੀ ਨਹੀਂ। ਆਪਣੀ ਮਰਜ਼ੀ ਹੀ ਪੁਗਾਉਂਦੇ ਨੇ'।

'ਉਸਨੂੰ ਸਮਝਣਾ ਚਾਹੀਦੈ, ਇਹ ਦੇਸ਼...', ਮੈਂ ਚੁੱਪ ਹੋ ਜਾਂਦੀ ਹਾਂ।

ਕਵਿਤਾ ਹੈਰਾਨੀ ਨਾਲ ਮੇਰੇ ਮੂੰਹ ਵੱਲ ਦੇਖਦੀ ਹੈ।

ਮੈਂ ਫ਼ਿਰ ਹੌਲ਼ੀ-ਹੌਲ਼ੀ ਬੋਲਦੀ ਹਾਂ, 'ਕਵਿਤਾ ਬੇਟੇ, ਉਸਨੂੰ ਸਮਝਣਾ ਚਾਹੀਦੈ, ਇਹ ਘਰ ਹੈ। ਘਰ ਕਿਸੇ ਇਕ ਦੀ ਮਰਜ਼ੀ ਨਾਲ ਨਹੀਂ ਚੱਲਦੇ ਹੁੰਦੇ, ਕਦੇ ਵੀ ਨਹੀਂ'। ਮੇਰੀ ਆਵਾਜ਼ ਵਿਚ ਦ੍ਰਿੜਤਾ ਹੈ।

ਕਵਿਤਾ ਮੇਰੇ ਵੱਲ ਇੰਝ ਦੇਖਦੀ ਹੈ ਜਿਵੇਂ ਮੇਰੇ ਸ਼ਬਦਾਂ ਦੇ ਅਰਥ ਤਲਾਸ਼ ਰਹੀ ਹੋਵੇ।

ਮੈਂ ਰੀਮੋਟ ਚੁੱਕ ਚੈਨਲ ਬਦਲਦੀ ਹਾਂ। ਬਹਿਸ ਜਾਰੀ ਹੈ। 000

***(ਪਿੰਡ ਤੇ ਡਾਕਖ਼ਾਨਾ ਰਾਮਪੁਰ, ਜ਼ਿਲ੍ਹਾ ਲੁਧਿਆਣਾ, ਫੋਨ 99156 34722)***



# ਮੈਂ ਕਨੇਡੀਅਨ ਕਿੱਦਾਂ ਬਣਿਆਂ: ਕਹਾਣੀ: ਹੈਲਨ ਪੌਂਟਰੇਬੈਂਕੋ

ਯੁਕਰੇਨੀਅਨ ਕਨੇਡੀਅਨਾਂ ਦੇ ਇਤਿਹਾਸ ਨੂੰ ਖੋਜਣ ਵਿਚ ਮੇਰੀ ਦਿਲਚਸਪੀ ਉਦੋਂ ਸ਼ੁਰੂ ਹੋਈ ਜਦੋਂ ਮੈਂ ਆਪਣੇ ਪਿਓ ਲਈ ਉਹਦੀ ਬੁਢਾਪੇ ਵਾਲੀ ਪੈਨਸ਼ਨ ਦੀ ਅਰਜ਼ੀ ਭਰਨ ਲੱਗੀ। ਉਹਨੇ ਮੈਨੂੰ ਕਿਹਾ ਕਿ ਮੈਂ ਇਹ ਦੱਸਣ ਲਈ ਖਤ ਲਿਖਾਂ ਕਿ ਉਹਦਾ ਮੌਲਿਕ ਪਾਸਪੋਰਟ ਉਹਦੇ ਕੋਲੋਂ ਉਦੋਂ ਲੈ ਲਿਆ ਗਿਆ ਸੀ ਜਦੋਂ ਉਹਨੂੰ ਦੇਸ-ਨਿਕਾਲਾ ਦੇਣ ਲੱਗੇ ਸਨ ਤੇ ਵਾਪਸ ਨਹੀਂ ਸੀ ਮੋੜਿਆ ਗਿਆ ਜਦੋਂ ਉਹਨੂੰ ਦੇਸ ਦਾ ਵਾਸੀ (ਨੈਚੁਰਲਾਈਜ਼ਡ) ਮੰਨ ਲਿਆ ਗਿਆ ਸੀ।

ਉਹ ਤੈਨੂੰ ਇਕੋ ਵੇਲੇ ਦੇਸ-ਨਿਕਾਲਾ ਦੇਣ ਦਾ ਤੇ ਨਾਲ਼ ਹੀ ਸਿਟੀਜ਼ਨਸ਼ਿੱਪ ਦੇਣ ਦਾ ਕਿੱਦਾਂ ਫੈਸਲਾ ਕਰ ਸਕਦੇ ਹਨ? ਮੈਂ ਉਹਨੂੰ ਪੁੱਛਿਆ।

ਤੈਨੂੰ ਪਤਾ ਜ਼ੋਰਨਾ ਕੀ ਹੈ?

*(ਜ਼ੋਰਨਾ ਤੇ ਇਸ ਕਹਾਣੀ ਵਿਚ ਵਰਤੇ ਗਏ ਕੁਝ ਹੋਰ ਸ਼ਬਦ ਯੁਕਰੇਨੀਅਨ ਭਾਸ਼ਾ ਦੇ ਹਨ। ਜ਼ੋਰਨਾ ਆਟਾ ਪੀਹਣ ਵਾਲੀ ਪੱਥਰ ਦੇ ਦੋ ਪੁੜਾਂ ਵਾਲੀ ਚੱਕੀ ਦਾ ਨਾਂ ਹੈ।)*

ਹਾਂ!!! ਜਦੋਂ ਮੈਂ ਨਿੱਕੀ ਜਿਹੀ ਹੁੰਦੀ ਸੀ ਤਾਂ ਆਪਣੇ ਫਾਰਮ ਵਿਚ ਇਕ ਵੱਡਾ ਸਾਰਾ ਪੱਥਰ ਪਿਆ ਹੁੰਦਾ ਸੀ ਪਰ ਮੈਨੂੰ ਇਸ ਦਾ ਕੋਈ ਇਲਮ ਨਹੀਂ ਕਿ ਉਹ ਕਾਹਦੇ ਲਈ ਸੀ।

ਉਹ ਤਾਂ ਇਕ ਹਿੱਸਾ ਹੀ ਸੀ। ਉਹਦੇ ਨਾਲ਼ ਦੇ ਦੂਜੇ ਹਿੱਸਿਆਂ ਨੂੰ ਕੀ ਹੋਇਆ?

ਮੈਨੂੰ ਨਹੀਂ ਪਤਾ। ਪਰ ਇਹਦਾ ਤੇਰੇ ਕਨੇਡੀਅਨ ਬਣਨ ਨਾਲ਼ ਕੀ ਸੰਬੰਧ ਹੈ?

ਜੇ ਤੂੰ ਮੇਰੀ ਗੱਲ ਸੁਣਦੀ ਰਹੀ ਤਾਂ ਹੌਲ਼ੀ ਹੌਲ਼ੀ ਉਹਦੇ ਬਾਰੇ ਵੀ ਦੱਸਾਂਗਾ। ਪਰ ਪਹਿਲਾਂ ਤੈਨੂੰ ਮੈਂ ਜ਼ੋਰਨਾ ਬਾਰੇ ਦੱਸੂੰਗਾ ਕਿ ਕੀ ਸ਼ੈਅ ਹੁੰਦੀ ਹੈ। ਪਹਿਲਾਂ ਤੁਸੀਂ ਕਾਲਡੂਬ ਨਾਲ਼ ਸ਼ੁਰੂ ਕਰਦੇ ਹੋ ਜਿਹੜਾ ਕਿ ਅੰਦਰੋਂ ਖੋਖਲਾ ਕੀਤਾ ਲੱਕੜੀ ਦਾ ਟੁਕੜਾ ਹੁੰਦਾ ਹੈ ਤੇ ਬਣਾਉਣਾ ਸੁਖਾਲਾ ਹੀ ਹੁੰਦਾ ਹੈ। ਉਸ ਉੱਪਰ ਤੁਸੀਂ ਇਕ ਪੱਥਰ ਟਿਕਾਉਂਦੇ ਹੋ ਜੋ ਕਿ ਪੱਥਰ ਵਿਚਲੀ ਗਲ਼ੀ ਵਿਚ ਫਿੱਟ ਹੋ ਜਾਂਦਾ ਹੈ। ਉਹ ਪੱਥਰ ਕੋਈ ਢਾਈ ਕੁ ਫੁੱਟ ਘੇਰੇ ਵਾਲਾ ਤੇ ਚਾਰ ਕੁ ਇੰਚ ਮੋਟਾ ਹੁੰਦਾ ਹੈ। ਇਹ ਪੱਥਰ ਬਹੁਤਾ ਸਖਤ ਵੀ ਨਹੀਂ ਹੋ ਸਕਦਾ ਕਿਉਂਕਿ ਫੇਰ ਉਹਨੂੰ ਚਲਾਉਣਾ ਔਖਾ ਹੁੰਦਾ ਹੈ, ਤੇ ਨਾ ਹੀ ਬਹੁਤਾ ਨਰਮ ਹੋ ਸਕਦਾ ਹੈ ਕਿਉਂਕਿ ਫੇਰ ਉਹ ਭੁਰ ਭੁਰ ਕੇ ਆਟੇ ਵਿਚ ਮਿਲਣ ਲੱਗ ਪੈਂਦਾ ਹੈ। ਇਸ ਪੱਥਰ ਦਾ ਉੱਪਰਲਾ ਸਿਰਾ ਛੈਣੀ ਨਾਲ਼ ਜਾਂ *ਮੌਲਟੂਕ* ਨਾਲ਼ ਖੁਰਦਰਾ ਕੀਤਾ ਹੁੰਦਾ ਹੈ। ਫੇਰ ਤੁਹਾਨੂੰ ਪੱਥਰ ਦੇ ਕੇਂਦਰ ਵਿਚ ਇਕ ਗਲ਼ੀ ਕੱਢਣੀ ਪੈਂਦੀ ਹੈ ਜਿਹੜੀ ਤੁਸੀਂ ਬਹੁਤ ਮਿਹਨਤ ਨਾਲ਼ ਤੇ ਉਸੇ ਮੌਲਟੂਕ ਨਾਲ਼ ਕੱਢਦੇ ਹੋ। ਇਸ ਗਲ਼ੀ ਵਿਚ ਦੀ *ਵਰਟੀਓਨੌਕ* ਫਸਾਈ ਹੁੰਦੀ ਹੈ ਜਿਹੜੀ ਕਿ ਕਾਲਡੂਬ ਦੇ ਥੱਲੇ ਵਾਲੀ ਸਖਤ ਲੱਕੜੀ ਉੱਪਰ ਖੜੀ ਕੀਤੀ ਹੁੰਦੀ ਹੈ ਪਰ ਉਸ ਦੇ ਥੱਲੇ *ਕਲੀਨੌਕ* ਹੁੰਦੀ ਹੈ।

ਕਲੀਨੌਕ ਕੀ ਹੁੰਦੀ ਹੈ?

ਕਲੀਨੌਕ ਕੀਲੇ ਵਰਗੀ ਲੱਕੜੀ ਹੁੰਦੀ ਹੈ। ਉੱਪਰਲਾ ਪੱਥਰ ਵੱਡਾ ਹੁੰਦਾ ਹੈ ਤੇ ਜਿੱਦਾਂ ਮੈਂ ਪਹਿਲਾਂ ਕਿਹਾ, ਹੋਣਾ ਬਿਲਕੁਲ ਸਹੀ ਕਿਸਮ ਦਾ ਚਾਹੀਦਾ ਹੈ - ਨਾ ਬਹੁਤਾ ਸਖਤ ਤੇ ਨਾ ਹੀ ਬਹੁਤਾ ਨਰਮ - ਇਹ ਚੀਜ਼ਾਂ ਬੜੀਆਂ ਔਖੀਆਂ ਮਿਲਦੀਆਂ ਸਨ। ਇਸ ਪੱਥਰ ਦੇ ਵਿਚਾਲੇ ਵੀ ਇਕ ਗਲ਼ੀ ਹੁੰਦੀ ਹੈ ਅਤੇ ਇਸ ਦੇ ਥੱਲੇ ਵਰਟੀਓਨੌਕ ਫਸਾਉਣ ਲਈ ਇਕ ਲੋਹੇ ਦੀ ਜਾਲ਼ੀ ਜਿਹੀ। ਇਹ ਵਰਟੀਓਨੌਕ ਉੱਪਰਲੇ ਪੱਥਰ ਨੂੰ ਸਥਾਈ ਰੱਖਣ ਵਿਚ ਸਹਾਈ ਹੁੰਦੀ ਹੈ। ਜੇ ਆਟਾ ਮੋਟਾ ਪੀਹਣਾ ਹੁੰਦਾ ਹੋਵੇ ਤਾਂ ਕਲੀਨੌਕ ਨੂੰ ਉੱਪਰ ਨੂੰ ਕਰ ਦਿੱਤਾ ਜਾਂਦਾ ਹੈ ਤੇ ਜੇ ਆਟਾ ਬਰੀਕ ਪੀਹਣਾ ਹੋਵੇ ਤਾਂ ਕਲੀਨੌਕ ਨੂੰ ਥੱਲੇ ਖਿਸਕਾ ਦਿੱਤਾ ਜਾਂਦਾ।

ਮੇਰੇ ਪਿਓ ਨੇ ਆਪਣੀ ਗੱਲ ਜ਼ਾਰੀ ਰੱਖਦਿਆਂ ਕਿਹਾ, ਜਦੋਂ ਦਾਣੇ ਪੀਹਣੇ ਹੁੰਦੇ ਤਾਂ ਜ਼ੋਰਨੇ ਨੂੰ ਛੱਤ ਵਿਚਲੀ ਗਲ਼ੀ ਦੇ ਥੱਲੇ ਖੜ੍ਹਾ ਕਰ ਦਿੰਦੇ ਹਨ, ਜਿਹੜੀ ਕਿ ਲੱਠ ਦੇ ਫਿੱਟ ਹੋਣ ਲਈ ਸਹੀ ਨਾਪ ਦੀ ਹੁੰਦੀ ਹੈ। ਇਸ ਲੱਠ ਦੇ ਹੇਠਲੇ ਹਿੱਸੇ ਨੂੰ ਉੱਪਰਲੇ ਪੱਥਰ ਦੇ ਨਾਲ਼ ਲਾ ਦਿੱਤਾ ਜਾਂਦਾ ਤੇ ਫੇਰ ਜਦੋਂ ਤੁਸੀਂ ਉਸ ਲੱਠ ਨੂੰ ਘੁੰਮਾਉਂਦੇ ਉਹਦੇ ਨਾਲ਼ ਪੱਥਰ ਵੀ ਘੁੰਮਦਾ। ਇਕ ਹੱਥ ਨਾਲ ਤੁਸੀਂ ਲਗਾਤਾਰ ਪੱਥਰ ਨੂੰ ਘੁੰਮਾਉਂਦੇ ਤੇ ਦੂਜੇ ਨਾਲ਼ ਤੁਸੀਂ ਕੇਂਦਰ ਵਿਚਲੀ ਗਲ਼ੀ ਵਿਚ ਦਾਣੇ ਪਾਉਂਦੇ ਰਹਿੰਦੇ। ਠੀਕ ਤਰ੍ਹਾਂ ਆਟਾ ਪੀਹਣ ਵਾਸਤੇ ਜ਼ਰੂਰੀ ਹੈ ਕਿ ਤੁਸੀਂ ਪੱਥਰ ਨੂੰ ਇਕਸਾਰਤਾ ਨਾਲ਼ ਘੁੰਮਾਓ। ਆਟਾ ਥੱਲੇ ਵਾਲੇ ਪੱਥਰ ਵਿਚਲੀ ਗਲ਼ੀ ਰਾਹੀਂ ਕਾਲਡੂਬ ਵਿਚ ਡਿੱਗਦਾ ਰਹਿੰਦਾ। ਕਾਲਡੂਬ ਦੇ ਇਕ ਪਾਸੇ ਆਟੇ ਦੇ ਬਾਹਰ ਡਿੱਗਣ ਲਈ ਇਕ ਗਲ਼ੀ ਹੁੰਦੀ ਹੈ ਜਿਹਦੇ ਵਿਚ ਦੀ ਆਟਾ ਲਗਾਤਾਰ ਬਾਹਰ ਡਿੱਗਦਾ ਰਹਿੰਦਾ।

ਇਹ ਕੰਮ ਔਰਤਾਂ ਦਾ ਹੁੰਦਾ ਸੀ ਪਰ ਜਦੋਂ ਮੈਂ ਚੜ੍ਹਦੀ ਉਮਰੇ ਸੀ ਤਾਂ ਮੈਂ ਆਟਾ ਪੀਹਣ ਵਿਚ ਆਪਣੀ ਮਾਂ ਦੀ ਮੱਦਦ ਕਰਦਾ। ਮੈਂ ਆਪਣੀ ਪੈਂਟ ਲਾਹ ਦਿੰਦਾ ਤੇ ਜਦੋਂ ਮੈਂ ਲੱਠ ਘੁੰਮਾਉਣ ਲਈ ਆਪਣੀ ਬਾਂਹ ਹਿਲਾਉਂਦਾ ਤਾਂ ਉਸ ਵੇਲੇ ਮੇਰੀ ਕਮੀਜ਼ ਨਾਲ਼ ਮੇਰੇ ਸਰੀਰ ਨੂੰ ਹਰ ਵਾਰੀ ਤਾਜ਼ੀ ਹਵਾ ਲਗਦੀ। ਇਹ ਬੜਾ ਔਖਾ ਕੰਮ ਹੈ ਤੇ ਸਮਾਂ ਵੀ ਬੜਾ ਲਗਦਾ ਹੈ।

ਕੀ ਅਸੀਂ ਅਜੇ ਕਨੇਡਾ ਦੀ ਗੱਲ ਤਕ ਪਹੁੰਚੇ ਕਿ ਨਹੀਂ?

ਹਾਂ। ਆਪਣੇ ਹੋਮਸਟਿੱਡ (ਸਰਕਾਰ ਵਲੋਂ ਮਿਲੀ ਥਾਂ) ਵਿਚ ਜਾਣ ਤੋਂ ਥੋੜ੍ਹੀ ਦੇਰ ਪਹਿਲਾਂ ਮੈਂ ਲੈਮੌਂਟ ਵਿਚ 1930 ਦੀ ਫਸਲ ਕੱਟਣ ਸਮੇਂ ਜਿਹੜੇ ਆਖਰੀ ਕਿਸਾਨ ਨਾਲ ਕੰਮ ਕੀਤਾ ਸੀ,ਉਹਨੇ ਮੈਨੂੰ ਆਪਣਾ ਜ਼ੋਰਨਾ ਦੇਣ ਦੀ ਪੇਸ਼ਕਸ਼ ਕੀਤੀ। ਉਹ ਪਹਿਲਾਂ ਆਏ ਹੋਏ ਆਵਾਸੀਆਂ ਵਿਚੋਂ ਸੀ ਤੇ ਉਹਨੂੰ ਹੁਣ ਜ਼ੋਰਨੇ ਦੀ ਲੋੜ ਨਹੀਂ ਸੀ ਰਹੀ। ਮੈਂ ਉਹਨੂੰ ਕਿਹਾ ਕਿ ਅਸੀਂ ਤਾਂ ਕਨੇਡਾ ਵਧੀਆ ਜੀਵਨ ਜੀਣ ਦੀ ਆਸ ਵਿਚ ਆਏ ਸੀ ਤੇ ਜੇ ਅਸੀਂ ਏਥੇ ਵੀ ਜ਼ੋਰਨੇ ਨਾਲ਼ ਹੀ ਆਟਾ ਪੀਹਣਾ ਸੀ ਤਾਂ ਇਹਦੇ ਨਾਲੋਂ ਤਾਂ ਅਸੀਂ ਨਾ ਹੀ ਆਉਂਦੇ। ਸੋ ਅਸੀਂ ਆਪਣੇ ਹੋਮਸਟਿੱਡ ਨੂੰ ਜ਼ੋਰਨੇ ਤੋਂ ਬਿਨਾਂ ਹੀ ਗਏ।

ਅਸੀਂ ਆਪਣੀ ਜ਼ਮੀਨ 'ਤੇ ਚਲੇ ਗਏ ਤੇ ਤੈਨੂੰ ਪਤਾ ਹੀ ਹੈ ਕਿ ਕਿਸ ਤਰ੍ਹਾਂ ਅਸੀਂ ਫਸਲਾਂ ਉਗਾਉਣ ਲਈ ਜ਼ਮੀਨ ਸਾਫ ਕੀਤੀ ਤੇ ਘਰ ਬਣਾਇਆ। ਆਪਣੇ ਕੋਲ ਕੋਈ ਪੈਸਾ ਨਹੀਂ ਸੀ, ਕੋਈ ਮਸ਼ੀਨਰੀ ਨਹੀਂ ਸੀ, ਨਾ ਹੀ ਫਸਲ ਵੇਚਣ ਵਾਸਤੇ ਨੇੜੇ ਕੋਈ ਮੰਡੀ ਸੀ, ਭਾਵੇਂ ਅਸੀਂ ਹੱਥਾਂ ਨਾਲ਼ ਹੀ ਗੁਜ਼ਾਰੇ ਜੋਗੀ ਜ਼ਮੀਨ ਸਾਫ ਕਰ ਲਈ ਸੀ। ਨਾਲ਼ ਇਹ ਵੀ ਗੱਲ ਹੈ ਕਿ ਤੀਹਵਿਆਂ ਦੌਰਾਨ ਫਸਲ ਉੱਦਾਂ ਹੀ ਬਹੁਤ ਘੱਟ ਹੁੰਦੀ ਸੀ। ਫੇਰ ਵੀ ਅਸੀਂ ਕੁਝ ਨਾ ਕੁਝ ਤਾਂ ਉਗਾ ਹੀ ਸਕਦੇ ਸਾਂ।ਪਰ ਅਸੀਂ ਏਦਾਂ ਕੀਤਾ ਨਹੀਂ। ਇਸ ਕਰਕੇ ਮੈਨੂੰ ਹਰ ਸਾਲ ਬਾਹਰ ਕੰਮ ਦੀ ਭਾਲ ਵਿਚ ਜਾਣਾ ਪੈਂਦਾ। ਤੇਰੀ ਮਾਂ ਨੂੰ ਪਹਿਲਾਂ ਇਕ ਬੱਚੇ ਨਾਲ਼ ਫੇਰ ਦੋਂਹ ਨਾਲ਼ ਘਰ ਵਿਚ ਕੱਲੀ ਨੂੰ ਰਹਿਣਾ ਪਿਆ। ਤੈਨੂੰ ਘਰ ਦਾ ਚੇਤਾ ਹੈ ਨਾ, ਜਿਸ ਹਿੱਸੇ ਵਿਚ ਪਿੱਛੋਂ ਜਾ ਕੇ ਆਪਾਂ ਕੁੱਕੜ ਰੱਖਦੇ ਹੁੰਦੇ ਸੀ।

ਮੈਂ ਜਵਾਬ ਵਿਚ ਕਿਹਾ, ਹਾਂ ਮੈਨੂੰ ਚੇਤਾ ਹੈ ਅਤੇ ਮੇਰੇ ਖਿਆਲ ਵਿਚ ਉਹ ਥਾਂ ਕੁੱਕੜਾਂ ਲਈ ਵੀ ਠੀਕ ਨਹੀਂ ਸੀ।

ਮੇਰੇ ਪਿਓ ਨੇ ਗੱਲ ਜਾਰੀ ਰੱਖੀ, 1934 ਵਿਚ ਮੇਰੇ ਕੋਲੋਂ ਫਸਲਾਂ ਦੀ ਕਟਾਈ ਸਮੇਂ ਵੀ ਕੋਈ ਕਮਾਈ ਨਾ ਹੋ ਸਕੀ। ਮੈਂ ਘਰੋਂ ਗਿਆ ਸੀ ਤਾਂ ਮੇਰੇ ਕੋਲ 96 ਸੈਂਟ ਸਨ ਤੇ ਸਾਰੇ ਸਮੇਂ ਵਿਚ ਮੈਂ 6 ਡਾਲਰ ਕਮਾਏ, ਕਾਫੀ ਬੁਰਾ ਹਾਲ ਸੀ। ਤੇ ਉਨ੍ਹਾਂ ਨੇ ਕਿਹਾ ਕਿ ਉਹ ਸਾਨੂੰ ਦੇਸ ਵਿਚੋਂ ਕੱਢ ਦੇਣਗੇ ਕਿਉਂਕਿ ਅਸੀਂ ਕਮਿਊਨਿਸਟ ਸਾਂ। ਤੈਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ। ਜੇ ਤੁਹਾਨੂੰ ਆਪਣੇ ਮੁਲਕ ਦੇ ਇਤਿਹਾਸ ਦਾ ਨਹੀਂ ਪਤਾ ਤਾਂ ਤੁਸੀਂ ਮਾੜੇ ਇਨਕਲਾਬੀ ਬਣੋਗੇ। ਇਹੋ ਜਿਹੀਆਂ ਕਹਾਣੀਆਂ ਹੀ ਤੁਹਾਡੇ ਦੇਸ ਦਾ ਇਤਿਹਾਸ ਬਣਾਉਂਦੀਆਂ ਹਨ।

ਠੀਕ ਹੈ।

1934 ਦੀ ਪੱਤਝੜ ਦਾ ਸਮਾਂ ਸੀ, ਮੇਰੇ ਪਿਓ ਨੇ ਕਿਹਾ। ਤੇਰੀ ਮਾਂ ਨੇ ਮੇਰੇ ਵਾਸਤੇ ਇਕ ਕੁੱਕੜ



ਰਿੰਨ੍ਹਿਆਂ ਅਤੇ ਰੋਟੀ ਬਣਾਈ ਅਤੇ ਮੈਂ ਰੇਲ 'ਤੇ ਐਡਮੰਟਨ ਨੂੰ ਚਲੇ ਗਿਆ।

ਉਸ ਸਾਲ ਪੁਲਸ ਰੇਲ 'ਤੇ (ਚੋਰੀਂ) ਸਫਰ ਕਰਨ ਵਾਲਿਆਂ ਨੂੰ ਬਹੁਤ ਬੁਰੀ ਤਰ੍ਹਾਂ ਕੁੱਟ ਰਹੀ ਸੀ। ਪਰ ਜਦੋਂ ਮੇਰਾ ਪਿਓ ਤੇ ਉਹਦਾ ਸਾਥੀ ਸੇਲੇਵਿਚ ਹਾਈ ਪ੍ਰੇਰੀ ਪਹੁੰਚੇ ਤਾਂ ਉੱਥੇ ਉਨ੍ਹਾਂ ਨੂੰ ਸਨਸੈੱਟ ਹਾਊਸ ਦੇ ਕਈ ਬੰਦੇ ਮਿਲੇ, ਇਸ ਕਰਕੇ ਉਨ੍ਹਾਂ ਨੂੰ ਕੋਈ ਫਿਕਰ ਨਾ ਰਿਹਾ। ਸਨਸੈੱਟ ਹਾਊਸ ਦੇ ਸਾਰੇ ਆਦਮੀ ਕਮਿਊਨਿਸਟ ਸਨ ਤੇ ਇਕ ਦੂਜੇ ਦੀ ਮਦਦ ਕਰਦੇ ਸਨ। ਉਨ੍ਹਾਂ ਦੀ ਗਿਣਤੀ ਵੀ ਕਾਫੀ ਸੀ।ਉਹ ਰੇਲ 'ਤੇ ਮਾਲਕਾਂ ਵਾਂਗ ਸਫਰ ਕਰਦੇ ਸਨ ਗਰੀਬ ਮੰਗਤਿਆਂ ਵਾਂਗ ਨਹੀਂ, ਕਿਉਂਕਿ ਕੋਈ ਉਨ੍ਹਾਂ ਨੂੰ ਹੱਥ ਨਹੀਂ ਸੀ ਲਾ ਸਕਦਾ।

ਵੈਸਟਲੌਕ ਵਿਚ ਉਦੋਂ ਆਮ ਤੌਰ 'ਤੇ ਦੋ ਹੀ ਆਰ ਸੀ ਐਮ ਪੀ (ਰੋਆਇਲ ਕਨੇਡੀਅਨ ਮਾਉਂਟਡ ਪੋਲੀਸ) ਸਿਪਾਹੀ ਹੁੰਦੇ ਸਨ। ਗੱਡੀ ਨੇ ਉੱਥੇ ਪਾਣੀ ਲੈਣ ਵਾਸਤੇ ਖੜ੍ਹਨਾ ਸੀ। ਜ਼ਰੂਰ ਕਿਸੇ ਨੇ ਪਹਿਲਾਂ ਹੀ ਤਾਰ ਪਾ ਕੇ ਉਨ੍ਹਾਂ ਨੂੰ ਇਤਲਾਹ ਕਰ ਦਿੱਤੀ ਸੀ। ਆਰ ਸੀ ਐਮ ਪੀ ਨੇ ਹੋਰ ਬੰਦੇ ਮੰਗਵਾ ਲਏ ਸਨ ਤੇ ਉੱਥੇ ਪੰਜ ਸਿਪਾਹੀ ਗੱਡੀ ਦੀ ਉਡੀਕ ਕਰ ਰਹੇ ਸਨ।

ਚਾਰ ਸਿਪਾਹੀਆਂ ਨੇ ਪੁਲਸ ਦੀ ਕਾਰ ਵਿਚ ਬੈਠਿਆਂ ਗੱਡੀ ਵੱਲ ਆਪਣੀਆਂ ਬੰਦੂਕਾਂ ਸਿੱਧੀਆਂ ਕੀਤੀਆਂ ਹੋਈਆਂ ਸਨ ਤੇ ਪੰਜਵੇਂ ਪੁਲਸੀਏ ਨੂੰ ਉਨ੍ਹਾਂ ਨੇ ਬੰਦਿਆਂ ਨੂੰ ਕੁੱਟਣ ਵਾਸਤੇ ਗੱਡੀ ਵੱਲ ਭੇਜਿਆ। ਜਿਹੜੇ ਚਾਰ ਪਹਿਲੇ ਬੰਦੇ ਉਹਨੂੰ ਮਿਲੇ ਉਹ ਸਨ ਮੇਰਾ ਪਿਓ, ਸੇਲੇਵਿਚ, ਅਲੈਕਸੇਵਿਚ ਅਤੇ ਵੇਸਿਲ ਸ਼ਿਊਚੱਕ। ਸਿਪਾਹੀ ਨੇ ਧਿਆਨ ਨਾਲ ਉਨ੍ਹਾਂ ਵੱਲ ਦੇਖਿਆ ਤੇ ਫੇਰ ਡੰਡਾ ਵਰਾਹੁਣ ਦੀ ਥਾਂ ਉਹ ਉਨ੍ਹਾਂ ਨਾਲ਼ ਗੱਲਾਂ ਕਰਨ ਲੱਗ ਪਿਆ। ਪੁਲਸੀਏ ਨੇ ਉਨ੍ਹਾਂ ਨੂੰ ਇਸ ਗੱਲ ਲਈ ਮਨਾ ਲਿਆ ਕਿ ਉਹ ਗੱਡੀ 'ਚੋਂ ਉੱਤਰ ਕੇ ਬਾਹਰ ਆ ਕੇ ਗੱਲਬਾਤ ਕਰਨ। ਗੱਡੀ ਉਸ ਵੇਲੇ ਛਾਂਟੀ ਕਰ ਰਹੀ ਸੀ, ਨਵੇਂ ਡੱਬੇ ਜੋੜ ਰਹੀ ਸੀ। ਇਸ ਕਰਕੇ ਉਨ੍ਹਾਂ ਨੇ ਸੋਚਿਆ ਕਿ ਉਹ ਸੁਖਾਲੇ ਹੀ ਮੁੜ ਕੇ ਗੱਡੀ 'ਤੇ ਚੜ੍ਹ ਸਕਦੇ ਸਨ। ਪਰ ਗੱਡੀ ਪਾਣੀ ਭਰਨ ਬਾਅਦ ਅੱਧਾ ਕੁ ਮੀਲ ਪਿਛਾਂਹ ਨੂੰ ਮੁੜ ਗਈ ਤੇ ਫੇਰ ਪੂਰੀ ਰਫਤਾਰ ਨਾਲ਼ ਉਨ੍ਹਾਂ ਦੇ ਕੋਲ ਦੀ ਲੰਘ ਗਈ ਤੇ ਉਹ ਸਿਰਫ ਉਹਦੇ ਉਡਦੇ ਚੰਗਿਆੜੇ ਹੀ ਦੇਖ ਸਕੇ। ਸਾਰੇ ਸਿਪਾਹੀ ਉਨ੍ਹਾਂ ਵੱਲ ਦੇਖ ਕੇ ਉੱਚੀ ਉੱਚੀ ਹੱਸ ਰਹੇ ਸਨ।

ਆਰ ਸੀ ਐਮ ਪੀ ਵਾਲਿਆਂ ਨੇ ਉਨ੍ਹਾਂ ਨੂੰ ਹਿਰਾਸਤ ਵਿਚ ਲੈ ਲਿਆ ਤੇ ਠਾਣੇ ਲੈ ਗਏ। ਪਰ ਉਨ੍ਹਾਂ ਦੀ ਗਿਣਤੀ ਬਹੁਤ ਸੀ ਤੇ ਤੀਹਵਿਆਂ ਦੌਰਾਨ ਜੇਲ੍ਹ ਪਹਿਲਾਂ ਹੀ ਤੂੜੀ ਹੋਈ ਹੁੰਦੀ ਸੀ।ਇਸ ਲਈ ਪੁਲਸ ਵਾਲਿਆਂ ਨੇ ਕੁਝ ਇਕ ਦੇ ਨਾਂ ਲਿਖੇ ਤੇ ਫੇਰ ਦਿਲ ਛੱਡ ਗਏ।

ਠਾਣੇ ਦੇ ਬਾਹਰ ਇਕ ਫੁੱਲਾਂ ਦਾ ਬਾਗ ਸੀ ਤੇ ਹਿਰਾਸਤ ਵਿਚ ਲਏ ਬੰਦੇ ਜਦੋਂ ਅੰਦਰ ਗਏ ਤਾਂ ਉਹ ਆਪਣੀਆਂ ਗਠੜੀਆਂ ਫੁੱਲਾਂ 'ਤੇ ਸੁੱਟ ਗਏ। ਕਿਉਂਕਿ ਉਹ ਹੋਰ ਕਿਸੇ ਤਰ੍ਹਾਂ ਬਦਲਾ ਲੈਣ ਬਾਰੇ ਨਹੀਂ ਸੀ ਸੋਚ ਸਕਦੇ, ਇਸ ਕਰਕੇ ਬਦਲਾ ਲੈਣ ਦਾ ਇਹੋ ਘਟੀਆ ਤਰੀਕਾ ਵਰਤਿਆ। ਫੇਰ ਜਦੋਂ ਪੁਲਸੀਆਂ ਨੇ ਕਿਹਾ ਕਿ ਤੁਸੀਂ ਜਾ ਸਕਦੇ ਹੋ ਤਾਂ ਉਹ ਕੁਝ ਦੇਰ ਉੱਥੇ ਹੀ ਬੈਠੇ ਖਾਂਦੇ ਤੇ ਗੱਲਾਂ ਕਰਦੇ ਰਹੇ। ਅਖੀਰ ਉਨ੍ਹਾਂ ਉੱਠ ਕੇ ਜਾਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੂੰ ਵੈਸਟਲੌਕ ਤੋਂ ਐਡਮੰਟਨ ਨੂੰ ਤੁਰ ਕੇ ਜਾਣਾ ਪਿਆ ਤੇ ਪੁਲਸ ਵਾਲਾ ਉਨ੍ਹਾਂ ਦਾ ਪਿੱਛਾ ਕਰਦਾ ਰਿਹਾ। ਕਾਰ ਵਿਚ ਜਾ ਰਹੇ ਇਕ ਪਾਦਰੀ ਨੇ ਉਨ੍ਹਾਂ ਵਿਚੋਂ ਕੁਝ ਇਕ ਨੂੰ ਨਾਲ ਲੈ ਜਾਣ ਦੀ ਕੋਸ਼ਸ਼ ਕੀਤੀ ਪਰ ਪੁਲਸੀਏ ਨੇ ਉਹਦੇ ਨਾਲ਼ ਗੱਲ ਕੀਤੀ ਤੇ ਉਹ ਖਾਲੀ ਹੀ ਆਪਣੀ ਕਾਰ ਚਲਾ ਕੇ ਲੈ ਗਿਆ

ਐਡਮੰਟਨ ਜਾ ਕੇ ਸਾਨੂੰ ਪਤਾ ਲੱਗਾ ਕਿ ਸੈਸਕੈਚਵਾਨ ਵਿਚ ਵੀ ਫਸਲ ਬਹੁਤ ਮਾੜੀ ਹੋਈ ਸੀ ਤੇ ਉੱਥੇ ਜਾਣ ਦਾ ਕੋਈ ਫਾਇਦਾ ਨਹੀਂ ਸੀ।

ਮੇਰੇ ਪਿਓ ਨੇ ਦੱਸਿਆ ਕਿ ਉੱਥੇ ਏ ਯੂ ਯੂ ਸੀ ਹਾਲ (ਉਦੋਂ ਉਹਨੂੰ ਯੂ ਐਲ ਐਫ ਟੀ ਏ ਕਹਿੰਦੇ ਸਨ) ਵਿਚ ਇਕ ਸੰਗੀਤ ਪ੍ਰੋਗਰਾਮ (ਕੰਨਸਰਟ) ਸੀ, ਇਹ ਹਿੱਸਾ ਮੈਂ ਤੈਨੂੰ ਦੱਸਣਾ ਨਹੀਂ ਚਾਹੁੰਦਾ, ਪਰ ਮੈਂ ਕਿਹਾ ਹੈ ਕਿ ਮੈਂ ਸਭ ਕੁਝ ਸੱਚ ਸੱਚ ਦੱਸਾਂਗਾ। ਜਿੱਦਾਂ ਮੈਂ ਤੈਨੂੰ ਦੱਸਿਆ ਹੈ ਕਿ ਮੇਰੇ ਕੋਲ 96

ਸੈਂਟ ਸਨ ਤੇ ਕੰਨਸਰਟ ਦਾ ਟਿਕਟ 25 ਸੈਂਟ ਸੀ। ਪਰ ਮਜ਼ਦੂਰਾਂ ਦੀਆਂ ਜਥੇਬੰਦੀਆਂ ਹਮੇਸ਼ਾ ਕਿਸੇ ਨਾ ਕਿਸੇ ਕਾਰਜ ਲਈ ਪੈਸੇ ਇਕੱਠੇ ਕਰਦੀਆਂ ਹੀ ਰਹਿੰਦੀਆਂ ਹਨ। ਇਹ ਕੰਮ ਕਰਨ ਵਾਲੀ ਇਕ ਔਰਤ ਆਈ ਤੇ ਆ ਕੇ ਮੇਰੇ ਕੋਲ ਬੈਠ ਗਈ ਤੇ ਮੇਰੇ ਕੋਲੋਂ ਚੰਦਾ ਮੰਗਣ ਲੱਗੀ। ਮੈਂ ਉਹਨੂੰ ਕਿਹਾ ਕਿ ਮੈਨੂੰ ਇਸ ਗੱਲ ਦੀ ਸਮਝ ਹੈ ਕਿ ਮਜ਼ਦੂਰਾਂ ਦੀ ਜਥੇਬੰਦੀ ਖੜ੍ਹੀ ਕਰਨ ਲਈ ਹਮੇਸ਼ਾਂ ਪੈਸੇ ਦੀ ਜ਼ਰੂਰਤ ਹੈ ਅਤੇ ਮੈਂ ਉਹਨੂੰ ਦੱਸਿਆ ਕਿ ਮੈਂ ਵੀ ਇਕ ਕਮਿਊਨਿਸਟ ਹਾਂ ਪਰ ਮੇਰੀ ਪਤਨੀ ਤੇ ਦੋ ਬੱਚੇ ਹਨ ਪਿੱਛੇ ਹੋਮਸਟਿੱਡ ’ਤੇ, ਉਨ੍ਹਾਂ ਕੋਲ ਕੋਈ ਪੈਸਾ ਧੇਲਾ ਨਹੀਂ ਤੇ ਉਹ ਸਰਦੀਆਂ ਵਿਚ ਮਰ ਜਾਣਗੇ ਜੇ ਮੈਂ ਕੁਝ ਪੈਸੇ ਲੈ ਕੇ ਘਰ ਨਾ ਮੁੜਿਆ। ਪਰ ਉਹ ਔਰਤ ਪੂਰੀ ਤਰ੍ਹਾਂ ਖਹਿੜੇ ਪਈ ਰਹੀ। ਹਾਰ ਕੇ ਮੈਂ ਬਚਦੇ 71 ਸੈਂਟ ਉਹਦੇ ਸਾਹਮਣੇ ਕਰ ਦਿੱਤੇ ਤੇ ਕਿਹਾ, ਦੇਖ, ਇਹ ਇਕ ਆਦਮੀ, ਇਕ ਔਰਤ ਤੇ ਦੋ ਬੱਚਿਆਂ ਦੀ ਕੁਲ ਪੂੰਜੀ ਹੈ, ਜੇ ਤੇਰੀ ਜ਼ਮੀਰ ਇਜਾਜ਼ਤ ਦਿੰਦੀ ਹੈ ਤਾਂ ਚੁੱਕ ਲੈ। ਉਹਨੇ ਪੈਸੇ ਲੈ ਲਏ। ਸੇਲੇਵਿਚ ਨੇ ਸਾਡੀ ਵੱਲ ਦੇਖਿਆ ਕਿ ਕੀ ਹੋਇਆ ਸੀ। ਗਰੀਬੀ ਦੀ ਮਾਰੀ ਹੋਈ ਵਿਚਾਰੀ, ਉਹਨੇ ਕਿਹਾ।

ਮੇਰੇ ਪਿਓ ਨੂੰ ਚੇਤਾ ਹੈ ਕਿ ਉਹ ਗੱਡੀ ’ਚ ਦੱਖਣ ਵੱਲ ਚਲੇ ਗਏ। ਇਕ ਕਸਬੇ ਦਾ ਨਾਂ ਮਿਰਰ ਸੀ ਜਿੱਥੇ ਉਨ੍ਹਾਂ ਨੂੰ ਪੀਣ ਲਈ ਪਾਣੀ ਤਾਂ ਮਿਲ ਗਿਆ ਪਰ ਉਨ੍ਹਾਂ ਨੂੰ ਗੱਡੀ ’ਚੋਂ ਉਤਰਨ ਨਹੀਂ ਸੀ ਦਿੱਤਾ ਗਿਆ। ਉਹ ਅਗਲੇ ਸਟੇਸ਼ਨ ’ਤੇ ਜਾ ਕੇ ਉੱਤਰੇ ਪਰ ਉਦੋਂ ਤਕ ਇਹ ਗੱਲ ਸਾਫ ਹੋ ਚੁੱਕੀ ਸੀ ਕਿ ਉੱਥੇ ਵੀ ਕੋਈ ਕਟਾਈਯੋਗ ਫਸਲਾਂ ਨਹੀਂ ਸਨ ਜਿੱਥੇ ਉਨ੍ਹਾਂ ਨੂੰ ਕੰਮ ਮਿਲ ਸਕਦਾ।

ਮੇਰੇ ਪਿਓ ਨੂੰ ਇਸ ਗੱਲ ਦਾ ਵੀ ਚੇਤਾ ਹੈ ਕਿ ਇਕ ਰਾਤ ਸੇਲੇਵਿਚ, ਜਿਹੜਾ ਕਿ ਬਹੁਤ ਡੂੰਘੀ ਨੀਂਦ ਸੌਂਦਾ ਸੀ, ਨੇ ਉਹਨੂੰ ਕਿਹਾ ਕਿ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਉਹਨੂੰ ਉਠਾਲ ਦੇਵੇ ਤਾਂ ਕਿ ਉਹ ਜਾ ਕੇ ਥੋੜ੍ਹੇ ਜਿਹੇ ਆਲੂ ਚੋਰੀ ਕਰ ਲਿਆਵੇ। ਜਿਹੜਾ ਸਮਾਨ ਉਹ ਕੋਲ ਲੈ ਕੇ ਆਏ ਸਨ, ਸਾਰਾ ਖਤਮ ਹੋ ਚੁੱਕਾ ਸੀ। ਮੇਰੇ ਪਿਓ ਨੇ ਸੇਲੇਵਿਚ ਨੂੰ ਸੁੱਤਾ ਰਹਿਣ ਦਿੱਤਾ ਤੇ ਆਲੂ ਆਪ ਲੈ ਆਇਆ। ਇਸ ਨਾਲ ਸੇਲੇਵਿਚ ਬੜਾ ਹੈਰਾਨ ਹੋਇਆ ਕਿਉਂਕਿ ਉਹਦੇ ਖਿਆਲ ਵਿਚ ਮੇਰਾ ਪਿਓ ਇਸ ਕਿਸਮ ਦਾ ਕੰਮ ਕਰਨ ਵਾਲਾ ਨਹੀਂ ਸੀ। ਮੇਰੇ ਪਿਓ ਨੇ ਪੌਣੀ ਕੁ ਬੋਰੀ ਆਲੂਆਂ ਦੀ ਲੈ ਆਂਦੀ, ਜਿਹੜੀ ਕਿ ਉਨ੍ਹਾਂ ਵਾਂਗ ਗੱਡੀ ਵਿਚ ਚੋਰੀਂ ਸਫਰ ਕਰਨ ਵਾਲੇ ਸਾਰਿਆਂ ਲਈ ਕਾਫੀ ਸੀ। ਪਰ ਉੱਥੇ ਕੋਈ ਕੰਮ ਨਾ ਮਿਲਿਆ, ਇਸ ਕਰਕੇ ਉਹ ਮੁੜ ਕੇ ਐਡਮੰਟਨ ਨੂੰ ਆ ਗਏ। ਤੇ ਫੇਰ ਸੇਲੇਵਿਚ ਤਾਂ ਆਪਣੇ ਘਰ ਮੁੜ ਗਿਆ। ਮੇਰਾ ਪਿਓ ਖਾਲੀ ਹੱਥੀਂ ਘਰ ਨਹੀਂ ਸੀ ਮੁੜਨਾ ਚਾਹੁੰਦਾ ਤੇ ਉਹਨੂੰ ਪਤਾ ਸੀ ਕਿ ਲੈਮੌਂਟ ਵਿਚ ਹਮੇਸ਼ਾ ਫਸਲਾਂ ਹੁੰਦੀਆਂ ਹਨ।

ਮੈਂ ਲੈਮੌਂਟ ਵਿਚ ਕਈਆਂ ਲੋਕਾਂ ਨੂੰ ਜਾਣਦਾ ਸੀ, ਮੇਰੇ ਪਿਓ ਨੇ ਕਿਹਾ, ਕਿਉਂਕਿ ਉੱਥੇ ਤੇਰੀ ਮਾਂ ਅਤੇ ਮੈਂ ਕੰਮ ਕਰਦੇ ਰਹੇ ਸਾਂ। ਇਸ ਕਰਕੇ ਮੈਂ ਸੋਚਿਆ ਕਿ ਜੇ ਮੈਂ ਕੁਝ ਦਿਨ ਐਡਮੰਟਨ ਵਿਚ ਹੀ ਰੁਕਿਆ ਰਹਾਂ ਤਾਂ ਮੈਨੂੰ ਕੋਈ ਨਾ ਕੋਈ ਜਾਣ ਪਛਾਣ ਵਾਲਾ ਮਿਲ ਹੀ ਜਾਵੇਗਾ, ਜਿਹਦੇ ਨਾਲ ਮੈਨੂੰ ਉੱਥੇ ਜਾਣ ਲਈ ਸਵਾਰੀ ਮਿਲ ਜਾਵੇਗੀ। ਪਰ ਮੈਨੂੰ ਜਾਨਣ ਵਾਲਾ ਕੋਈ ਵੀ ਮੇਰੀ ਨਜ਼ਰੀਂ ਨਾ ਪਿਆ। ਐਡਮੰਟਨ ਵਿਚ ਗੱਡੀ ਫੜਨੀ ਬਹੁਤ ਔਖੀ ਸੀ ਕਿਉਂਕਿ ਰੇਲਵੇ ਦੇ ਸਿਪਾਹੀ ਖਾਸ ਤੌਰ ’ਤੇ ਬਹੁਤ ਜ਼ਾਲਮ ਸਨ ਤੇ ਆਪਣੇ ਕੁੱਤੇ ਲੈ ਕੇ ਗੱਡੀਆਂ ਦੀ ਨਿਗਰਾਨੀ ਕਰਦੇ ਸਨ। ਅਸੀਂ ਸਾਰੇ ਬੰਦੇ ਆਪਣੀਆਂ ਕੰਬਲੀਆਂ ਆਪਣੇ ਕੋਲ ਆਪਣੀ ਪਿੱਠ ਪਿੱਛੇ ਬੰਨ੍ਹੀ ਰੱਖਦੇ ਸਾਂ ਤੇ ਜਿੱਥੇ ਵੀ ਕਿਤੇ ਸੂਤ ਲਗਦਾ ਸੌਂ ਜਾਂਦੇ। ਮੈਂ ਇਮੀਗਰੇਸ਼ਨ ਹਾਲ ਦੀਆਂ ਪੌੜੀਆਂ ਥੱਲੇ ਸੌਂ ਜਾਂਦਾ ਕਿਉਂਕਿ ਉਹੋ ਇਕ ਇਮਾਰਤ ਸੀ ਜਿਹਦੇ ਬਾਰੇ ਮੈਨੂੰ ਪਤਾ ਸੀ। ਤੇਰੇ ਸਮਝਣ ਵਾਲੀ ਗੱਲ ਇਹ ਹੈ ਕਿ ਮੇਰੇ ਵਰਗੇ ਬਹੁਤ ਬੰਦੇ ਸਨ ਉੱਥੇ ਜਿਹੜੇ ਐਡਮੰਟਨ ਦੇ ਆਲੇ ਦੁਆਲੇ ਤੁਰੇ ਫਿਰਦੇ ਸਨ। ਏਦਾਂ ਹੀ ਅਨੇਕਾਂ ਔਰਤਾਂ ਜਿਹੜੀਆਂ ਇਕੱਲੀਆਂ ਘਰਾਂ ਦਾ ਖਿਆਲ ਰੱਖ ਰਹੀਆਂ ਸਨ। ਸਾਰੇ ਉਡੀਕ ਵਿਚ ਸਨ ਪਰ ਕਟਾਈ ਦਾ ਕੰਮ ਮਿਲਣ ਲਈ ਕਿਸੇ ਪਾਸੇ ਕੋਈ ਫਸਲਾਂ ਨਹੀਂ ਸਨ। ਇਮੀਗਰੇਸ਼ਨ ਹਾਲ ਵਿਚ ਉਹ ਸਾਨੂੰ ਖਾਣਾ ਦੇ ਦਿੰਦੇ ਸਨ। ਦਿਨ ਵਿਚ ਦੋ ਵਾਰ ਅਸੀਂ ਕਤਾਰ ਵਿਚ ਖੜ੍ਹ ਜਾਂਦੇ। ਪਹਿਲਾਂ ਤੁਸੀਂ ਇਕ ਕੌਲੀ ਤੇ ਚਮਚਾ ਚੁੱਕਦੇ। ਪਹਿਲਾ ਆਦਮੀ ਥੋੜ੍ਹਾ ਜਿਹਾ ਜਵੀ ਦਾ ਦਲੀਆ ਤੁਹਾਡੀ ਕੌਲੀ ਵਿਚ ਪਾ ਦਿੰਦਾ। ਦੂਜਾ ਖੰਡ ਦੇ ਦੋ ਚਮਚੇ ਪਾ ਦਿੰਦਾ ਤੇ ਤੀਜਾ ਕੌਲੀ ਵਿਚ ਖਚਦੇ ਥਾਂ ਨੂੰ ਦੁੱਧ ਨਾਲ ਭਰ ਦਿੰਦਾ।

ਦੋ ਦਿਨਾਂ ਬਾਅਦ, ਮੇਰੇ ਪਿਓ ਨੇ ਗੱਲ ਜਾਰੀ ਰੱਖਦਿਆਂ ਕਿਹਾ, ਮੈਂ ਬਹੁਤ ਕਮਜ਼ੋਰ ਹੋ ਗਿਆ ਤੇ ਮੇਰੇ ਕੋਲੋਂ ਇਹ ਦਲੀਆ ਨਾ ਖਾਧਾ ਜਾਵੇ। ਹੈ ਕਿ ਨਹੀਂ ਅਜੀਬ ਗੱਲ? ਉਹ ਮੇਰੇ ਸਾਹਮਣੇ ਪਿਆ ਹੁੰਦਾ ਤੇ ਮੇਰੇ ਕੋਲੋਂ ਖਾਧਾ ਨਾ ਜਾਂਦਾ। ਮੇਰੇ ਅੰਦਰ ਹੀ ਨਹੀਂ ਸੀ ਲੰਘਦਾ। ਮੇਰਾ ਖਿਆਲ ਹੈ ਕਿ ਏਨੀ ਜ਼ਿਆਦਾ ਖੰਡ ਕਾਰਨ ਜਾਂ ਸ਼ਾਇਦ ਜਵੀ ਵਿਚ ਕੋਈ ਤਾਕਤਵਰ ਤੱਤ ਨਾ ਹੋਣ ਕਰਕੇ। ਮੈਂ ਲੈਮੌਂਟ ਤਕ ਜਾਣ ਲਈ ਕਿਸੇ ਸਵਾਰੀ ਦੇ ਮਿਲ ਜਾਣ ਦੀ ਆਸ ਛੱਡ ਦਿੱਤੀ। ਫੇਰ ਮੈਂ ਏਦਾਂ ਕੀਤਾ ਕਿ ਐਡਮੰਟਨ ਦੀਆਂ ਸਾਰੀਆਂ ਬੇਕਰੀਆਂ ਵੱਲ ਗਿਆ ਤੇ ਉਨ੍ਹਾਂ ਨੂੰ ਆਪਣੀ ਸਥਿਤੀ ਬਾਰੇ ਦੱਸਿਆ। ਪਹਿਲੀਆਂ ਚਾਰ ਨੇ ਮੈਨੂੰ ਕੋਰੀ ਨਾਂਹ ਕਰ ਦਿੱਤੀ। ਜਦ ਤਕ ਮੈਂ ਪੰਜਵੀਂ ਬੇਕਰੀ ’ਤੇ ਗਿਆ ਮੇਰੇ ਨਾਲ ਇਕ ਹੋਰ ਬੰਦਾ ਆ ਰਲਿਆ। ਉਹਦੇ ਮਨ ਵਿਚ ਵੀ ਮੇਰੇ ਵਾਲਾ ਹੀ ਖਿਆਲ ਆਇਆ ਸੀ। ਇਸ ਪੰਜਵੀਂ ਬੇਕਰੀ ਵਾਲਿਆਂ ਨੇ ਸਾਨੂੰ ਬਰੈੱਡ ਦਾ ਇਕ ਲੋਫ ਦੇ ਦਿੱਤਾ। ਮੈਂ ਆਪਣੇ ਹਿੱਸੇ ਦਾ ਅੱਧਾ ਲੋਫ ਲੈ ਕੇ ਲੈਮੌਂਟ ਨੂੰ ਜਾਂਦੇ ਹਾਈਵੇਅ ਵੱਲ ਨੂੰ ਤੁਰ ਪਿਆ।

ਬਹੁਤ ਲੰਮਾ ਸਮਾਂ ਰਾਈਡ ਦੀ ਆਸ ਵਿਚ ਅਗੂੰਠਾ ਖੜ੍ਹਾ ਕਰਕੇ ਉਡੀਕ ਕਰਦਾ ਰਿਹਾ ਪਰ ਕਿਸੇ ਨੇ ਕੋਈ ਗੱਡੀ ਨਾ ਰੋਕੀ। ਸੜਕ ’ਤੇ ਕਾਫੀ ਟਰੈਫਿਕ ਸੀ ਤੇ ਕੋਲ ਦੀ ਲੰਘ ਰਹੀਆਂ ਕਈ ਕਾਰਾਂ ਵਿਚ ਕੁੱਤੇ ਵੀ ਸਵਾਰ ਸਨ। ਪਰ ਮੈਂ ਤਾਂ ਸਿਰਫ ਇਕ ਇਨਸਾਨ ਸਾਂ, ਸੋ ਮੈਂ ਹਾਰ ਕੇ ਤੁਰ ਪਿਆ।

ਕਈ ਚਿਰ ਤੁਰਨ ਬਾਅਦ ਮੈਂ ਕਾਫੀ ਥੱਕ ਗਿਆ ਤੇ ਮੈਨੂੰ ਭੁੱਖ ਵੀ ਲੱਗੀ ਹੋਈ ਸੀ। ਮੈਂ ਇਕ ਕਿਸਾਨ ਦੇ ਵਿਹੜੇ ਵਿਚ ਗਿਆ। ਘਰਬਾਰ ਦੀ ਦਿੱਖ ਤੋਂ ਉਹ ਕਾਫੀ ਅਮੀਰ ਜਾਪਦਾ ਸੀ। ਉੱਥੇ ਫਿਰਦੇ ਇਕ ਆਦਮੀ ਨੂੰ ਮੈਂ ਕੁਝ ਖਾਣੇ ਲਈ ਪੁੱਛਿਆ। ਉਹ ਪਰ੍ਹੇ ਚਲੇ ਗਿਆ ਤੇ ਉਦੋਂ ਹੀ ਇਕ ਔਰਤ ਅੰਦਰੋਂ ਬਾਹਰ ਆਈ ਤੇ ਉਹਦੇ ਕੋਲ ਪਤਲੇ ਦੁੱਧ ਦਾ ਇਕ ਡੱਬਾ ਸੀ ਜਿਹੜਾ ਉਹਨੇ ਮੇਰੇ ਅੱਗੇ ਰੱਖ ਦਿੱਤਾ। ਮੈਂ ਉਨ੍ਹਾਂ ਦਾ ਡੱਬਾ ਨਹੀਂ ਸੀ ਲੈ ਕੇ ਜਾਣਾ ਚਾਹੁੰਦਾ ਜੋ ਕਿ ਨਵਾਂ ਲਗਦਾ ਸੀ, ਇਸ ਕਰਕੇ ਮੈਂ ਉੱਥੇ ਬੈਠ ਕੇ ਆਪਣੀ ਰੋਟੀ ਕੱਢ ਕੇ ਦੁੱਧ ਨਾਲ ਖਾਣ ਲੱਗ ਪਿਆ। ਉਸ ਕਿਸਾਨ ਦੇ ਬਹੁਤ ਸਾਰੀਆਂ ਟਰਕੀਆਂ ਅਤੇ ਕੁੱਕੜ ਕੁੱਕੜੀਆਂ ਅਤੇ ਹੰਸ ਆਦਿ ਜਾਨਵਰ ਸਨ, ਤੇ ਤੁਹਾਨੂੰ ਪਤਾ ਹੈ ਨਾ ਕਿ ਇਹ ਜਾਨਵਰ ਕਿੰਨੇ ਉਤਸੁਕ ਹੁੰਦੇ ਹਨ। ਉਹ ਸਾਰੇ ਹੀ ਉੱਧਰ ਨੂੰ ਆ ਗਏ ਜਿੱਥੇ ਮੈਂ ਬੈਠਾ ਸੀ। ਮੈਂ ਉੱਥੇ ਬੈਠਾ ਰੋਟੀ ਤੇ ਦੁੱਧ ਦੇ ਮਜ਼ੇ ਲੈ ਰਿਹਾ ਸੀ ਤੇ ਮੇਰੇ ਆਲੇ ਦੁਆਲੇ ਜਾਨਵਰ ਆਪੋ ਆਪਣੇ ਰਾਗ ਅਲਾਪ ਰਹੇ ਸਨ। ਮੈਂ ਫੇਰ ਉੱਥੋਂ ਚੱਲ ਪਿਆ। ਰਾਤ ਤਕ ਮੈਂ ਫੋਰਟ ਸਸਕੈਚਵਾਨ ਪਹੁੰਚ ਗਿਆ। ਉੱਥੇ ਕੈਦੀ ਇਕ ਵੱਡੇ ਸਾਰੇ ਫਾਰਮ ’ਤੇ ਕੰਮ ਕਰਦੇ ਸਨ ਤੇ ਉਹ ਉਸ ਵੇਲੇ ਮਿੱਠੇ ਲੂਸਣ ਦੀਆਂ ਭਰੀਆਂ ਬੰਨ੍ਹ ਕੇ ਹਟੇ ਸਨ। ਮੈਂ ਕੁਝ ਭਰੀਆਂ ਖਿਲਾਰੀਆਂ ਤੇ ਆਪਣੇ ਸੌਣ ਲਈ ਥਾਂ ਬਣਾਇਆ ਤੇ ਸੌਂ ਗਿਆ।

ਮੇਰੇ ਪਿਓ ਨੇ ਆਪਣੀ ਗੱਲ ਜਾਰੀ ਰੱਖਦਿਆਂ ਕਿਹਾ, ਅਗਲੀ ਸਵੇਰ ਮੈਂ ਫੇਰ ਉੱਠ ਕੇ ਤੁਰ ਪਿਆ। ਦੁਪਹਿਰ ਜਿਹੇ ਨੂੰ ਇਕ ਪੁਰਾਣਾ ਖੜਕਿਆ ਹੋਇਆ ਟਰੱਕ ਦੂਜੇ ਪਾਸੇ ਨੂੰ ਜਾਂਦਾ ਹੋਇਆ ਮੇਰੇ ਕੋਲ ਦੀ ਲੰਘਿਆ। ਫੇਰ ਉਹ ਰੁਕ ਗਿਆ ਤੇ ਮੁੜ ਕੇ ਮੇਰੇ ਕੋਲ ਆ ਗਿਆ। ਟਰੱਕ ਵਿਚ ਇਕ ਕਿਸਾਨ ਤੇ ਉਹਦਾ ਮੁੰਡਾ ਸਨ। ਕੀ ਤੂੰ ਡਾਲਰ ਦਿਹਾੜੀ ’ਤੇ ਭਰੀਆਂ ਬੰਨ੍ਹੇਂਗਾ? ਕਿਸਾਨ ਨੇ ਮੈਨੂੰ ਪੁੱਛਿਆ। ਮੈਂ ਕਿਹਾ ਮੈਂ ਕਰ ਲਵਾਂਗਾ। ਉਹਨੇ ਮੈਨੂੰ ਟਰੱਕ ਦੇ ਪਿੱਛੇ ਬੈਠਣ ਦਾ ਇਸ਼ਾਰਾ ਕੀਤਾ। ਅਸੀਂ ਐਡਮੰਟਨ ਨੂੰ ਗਏ। ਜਦ ਤਕ ਉਹ ਉੱਥੇ ਆਪਣਾ ਕੰਮਕਾਰ ਨਿਪਟਾਉਂਦੇ ਰਹੇ ਮੈਂ ਉਨ੍ਹਾਂ ਦੀ ਉਡੀਕ ਕਰਦਾ ਰਿਹਾ ਅਤੇ ਸ਼ਾਮ ਤਕ ਅਸੀਂ ਉਨ੍ਹਾਂ ਦੇ ਫਾਰਮ ’ਤੇ ਪਹੁੰਚ ਗਏ ਜੋ ਕਿ ਗਿਬਸਨ ਦੇ ਨਜ਼ਦੀਕ ਸੀ।

ਦਿਹਾੜੀ ਦਾ ਇਕੋ ਡਾਲਰ? ਮੈਂ ਆਪਣੇ ਪਿਓ ਨੂੰ ਪੁੱਛਿਆ। ਪਰ ਤੂੰ ਤਾਂ ਕਿਹਾ ਸੀ ਕਿ 1928 ਵਿਚ ਤੂੰ ਕਿਸਾਨਾਂ ਵਾਸਤੇ ਢਾਈ ਡਾਲਰ ਦਿਹਾੜੀ ’ਤੇ ਕੰਮ ਕਰਦਾ ਸੀ।

ਹਾਂ ਉਹ 1928 ਦੀ ਗੱਲ ਸੀ, ਮੇਰੇ ਪਿਓ ਨੇ ਜਵਾਬ ਦਿੱਤਾ ਤੇ ਹੁਣ ਮੈਂ ਗੱਲ ਕਰ ਰਿਹਾ ਹਾਂ 1934 ਦੀ। ਉਸ ਫਾਰਮਰ ਕੋਲ ਫਸਲਾਂ ਕੱਠੀਆਂ ਕਰਨ ਵਾਲੀਆਂ ਦੋ ਮਸ਼ੀਨਾਂ ਸਨ, ਇਕ ਉਹ ਆਪ

ਚਲਾਉਂਦਾ ਸੀ ਤੇ ਦੂਜੇ 'ਤੇ ਉਹਦਾ ਮੁੰਡਾ ਕੰਮ ਕਰਦਾ ਸੀ। ਭਰੀਆਂ ਬੰਨ੍ਹਣ ਵਾਲੇ ਦੋ ਕਾਮੇ ਸਨ: ਇਕ ਸਟੈਫਨ ਨਾਂ ਦਾ ਚੈਕੋਸਲੋਵਾਕੀਅਨ ਸੀ ਤੇ ਦੂਜਾ ਮੈਂ।

ਮੇਰੇ ਪਿਓ ਨੇ ਦੱਸਿਆ ਕਿ ਉਹ ਲੰਮਾ ਸਮਾਂ ਭੁੱਖਾ ਰਹਿਣ ਕਰਕੇ ਤੇ ਤੁਰਨ ਕਰਕੇ ਬਹੁਤ ਕਮਜ਼ੋਰ ਮਹਿਸੂਸ ਕਰ ਰਿਹਾ ਸੀ। ਸਵੇਰ ਵੇਲੇ ਉਹਦੀ ਨਕਸੀਰ ਫੁੱਟ ਗਈ ਤੇ ਸਾਰਾ ਦਿਨ ਹੌਲੀ ਹੌਲੀ ਉਹਦੀਆਂ ਨਾਸਾਂ ਵਿਚੋਂ ਖੂਨ ਵਹਿੰਦਾ ਰਿਹਾ। ਉਹ ਸੋਲ੍ਹਾਂ ਘੰਟੇ ਭਰੀਆਂ ਬੰਨ੍ਹਦਾ ਰਿਹਾ ਤੇ ਸਾਰੀ ਦਿਹਾੜੀ ਭਰੀਆਂ 'ਤੇ ਉਸ ਦਾ ਖੂਨ ਡੁੱਲਦਾ ਰਿਹਾ। ਸ਼ਾਮ ਨੂੰ ਉਹਨੇ ਫਾਰਮਰ ਨਾਲ਼ ਗੱਲ ਕੀਤੀ।

ਮੇਰੀ ਗੱਲ ਸੁਣ, ਉਹਨੇ ਫਾਰਮਰ ਨੂੰ ਕਿਹਾ, ਜਦੋਂ ਮੈਂ ਕਿਹਾ ਸੀ ਕਿ ਮੈਂ ਡਾਲਰ ਦਿਹਾੜੀ 'ਤੇ ਭਰੀਆਂ ਬੰਨ੍ਹਾਂਗਾ ਮੇਰਾ ਮਤਲਬ ਸੀ ਕਿ ਇਕ ਨਾਰਮਲ ਦਸ ਘੰਟੇ ਦੀ ਦਿਹਾੜੀ। ਕੀ ਅਸੀਂ ਹਰ ਰੋਜ਼ ਸੋਲ੍ਹਾਂ ਘੰਟੇ ਕੰਮ ਕਰਨਾ ਹੈ?

ਕਿਸਾਨ ਨੇ ਜਵਾਬ ਦਿੱਤਾ ਕਿ ਜਿੰਨਾ ਚਿਰ ਫਸਲ ਦਾ ਕੰਮ ਖਤਮ ਨਹੀਂ ਹੋ ਜਾਂਦਾ ਅਸੀਂ ਲੋੜ ਅਨੁਸਾਰ ਕੰਮ ਕਰਦੇ ਰਹਾਂਗੇ।

ਫੇਰ ਸਾਨੂੰ ਹੋਰ ਤਨਖਾਹ ਦੇ।

ਤੂੰ ਬਹੁਤੀਆਂ ਮੰਗਾਂ ਨਾ ਮੰਗਣੀਆਂ ਸ਼ੁਰੂ ਕਰ, ਤੂੰ ਸਟੈਫਨ ਦੇ ਮੁਕਾਬਲੇ ਮਸੀਂ ਚੌਥਾ ਹਿੱਸਾ ਕੰਮ ਕੀਤਾ ਹੈ।

ਹਾਂ, ਮੈਨੂੰ ਪਤਾ ਹੈ। ਮੈਂ ਕਮਜ਼ੋਰ ਹਾਂ ਤੇ ਸਾਰਾ ਦਿਨ ਮੇਰੀ ਨਕਸੀਰ ਫੁੱਟੀ ਰਹੀ ਹੈ ਪਰ ਮੇਰੇ ਕੋਲੋਂ ਜਿੰਨਾ ਹੋ ਸਕਿਆ ਮੈਂ ਸੋਲ੍ਹਾਂ ਘੰਟੇ ਕਰਦਾ ਰਿਹਾ ਹਾਂ। ਮੈਂ ਦਸਾਂ ਘੰਟਿਆਂ ਦੇ ਦਿਨ ਲਈ ਡਾਲਰ 'ਤੇ ਕੰਮ ਕਰਾਂਗਾ ਪਰ ਦਸਾਂ ਘੰਟਿਆਂ ਤੋਂ ਵਾਧੂ ਕੰਮ ਲਈ ਮੈਂ ਘੰਟੇ ਦੇ ਦਸ ਸੈਂਟ ਦੇ ਹਿਸਾਬ ਨਾਲ਼ ਹੋਰ ਪੈਸੇ ਲਵਾਂਗਾ। ਮੇਰੇ ਅੱਜ ਦੇ ਇਕ ਡਾਲਰ ਤੇ ਸੱਠ ਸੈਂਟ ਬਣਦੇ ਹਨ।

ਅਗਲੀ ਸਵੇਰ ਫਾਰਮਰ ਨੇ ਉਹਨੂੰ ਨਾਸ਼ਤਾ ਦਿੱਤਾ ਤੇ ਕਿਹਾ ਕਿ ਉਹਦੇ ਲਈ ਉੱਥੇ ਹੋਰ ਕੰਮ ਨਹੀਂ ਸੀ।

ਠੀਕ ਹੈ, ਮੇਰੇ ਪਿਓ ਨੇ ਕਿਹਾ, ਪਰ ਜਿਹੜੇ ਇਕ ਡਾਲਰ ਤੇ ਸੱਠ ਸੈਂਟ ਮੈਂ ਕੱਲ੍ਹ ਕਮਾਏ ਹਨ ਉਹ ਕਿੱਥੇ ਹਨ?

ਤੈਨੂੰ ਕੋਈ ਪੈਸਾ ਨਹੀਂ ਮਿਲਣਾ, ਡਾਲਰ ਵੀ ਨਹੀਂ, ਫਾਰਮਰ ਦਾ ਜਵਾਬ ਸੀ। ਤੂੰ ਲੋੜ ਜਿੰਨਾ ਵੀ ਕੰਮ ਨਹੀਂ ਕੀਤਾ।

ਮੇਰਾ ਪਿਓ ਹੌਲੀ ਹੌਲੀ ਸੜਕ ਵੱਲ ਤੁਰ ਪਿਆ। ਪਰ ਫਾਰਮਰ ਦੀ ਪਤਨੀ ਨੇ ਰੌਲੀ ਪਾਈ ਤੇ ਫੇਰ ਉਹਦਾ ਮੁੰਡਾ ਵੀ ਨਾਲ਼ ਰਲ ਗਿਆ, ਇਸ ਕਰਕੇ ਫਾਰਮਰ ਬਾਹਰ ਆਇਆ ਤੇ ਮੇਰੇ ਪਿਓ ਵੱਲ ਇਕ ਡਾਲਰ ਵਗਾਹ ਮਾਰਿਆ। ਮੇਰੇ ਪਿਓ ਨੇ ਮੁੜ ਕੇ ਜਾ ਕੇ ਮਰੋੜਿਆ ਹੋਇਆ ਡਾਲਰ ਦਾ ਨੋਟ ਚੁੱਕਿਆ ਤੇ ਲੈਮੌਂਟ ਵੱਲ ਨੂੰ ਤੁਰ ਪਿਆ।

ਦਰਿਆ ਦੇ ਲਾਗੇ ਇਕ ਵੱਡਾ ਸਾਰਾ ਫਾਰਮ ਸੀ ਜਿੱਥੇ ਬਹੁਤ ਸਾਰੇ ਬੰਡਲ ਬੰਨ੍ਹਣ ਵਾਲੇ ਪਏ ਸਨ। ਇਹ ਫਾਰਮ ਇਕ ਫਰਾਂਸੀਸੀ ਫਾਰਮਰ ਦੀ ਮਲਕੀਅਤ ਸੀ ਜਿਹੜਾ ਇਕ ਟਰੈਕਟਰ ਨਾਲ਼ ਫਸਲ ਕੱਟ ਰਿਹਾ ਸੀ। ਮੇਰੇ ਪਿਓ ਨੇ ਇਕ ਪਾਸੇ ਖੜ੍ਹ ਕੇ ਫਾਰਮਰ ਦੀ ਉਡੀਕ ਕੀਤੀ ਜਦ ਤਕ ਉਹ ਟਰੈਕਟਰ ਲੈ ਕੇ ਖੇਤ ਦੇ ਉਸ ਪਾਸੇ ਨਹੀਂ ਆ ਗਿਆ।

ਤੇਰੀਆਂ ਬਹੁਤ ਸਾਰੀਆਂ ਭਰੀਆਂ ਬੰਨ੍ਹਣ ਵਾਲੀਆਂ ਪਈਆਂ ਹਨ, ਕੀ ਤੂੰ ਮੈਨੂੰ ਦਿਹਾੜੀ ਦਾ ਇਕ ਡਾਲਰ ਦੇਵੇਂਗਾ, ਇਹ ਭਰੀਆਂ ਬੰਨ੍ਹਣ ਬਦਲੇ?

ਫਾਰਮਰ ਨੇ ਕਿਹਾ ਕਿ ਉਹ ਦੇਵੇਗਾ। ਮੇਰੇ ਪਿਓ ਨੇ ਉੱਥੇ ਭਰੀਆਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ ਤੇ ਜਿੰਨਾ ਚਿਰ ਸਾਰਾ ਕੰਮ ਖਤਮ ਨਹੀਂ ਹੋ ਗਿਆ ਉਹ ਲੱਗਾ ਰਿਹਾ। ਉਹਨੂੰ ਉੱਥੇ ਪੰਜ ਦਿਨ ਲੱਗ ਗਏ। ਹੁਣ ਉਹਦੇ ਕੋਲ਼ ਛੇ ਡਾਲਰ ਸਨ ਪਰ ਉਹਦੇ ਕੱਪੜੇ ਸਾਰੇ ਪਾਟ ਗਏ ਸਨ।



ਤਾਜ਼ੇ ਕੱਟੇ ਬੰਡਲਾਂ ਨੂੰ ਬੰਨ੍ਹਣਾ ਮੁਕਾਬਲਤਨ ਸੌਖਾ ਹੁੰਦਾ ਹੈ ਕਿਉਂਕਿ ਉਹ ਹਰੇ ਅਤੇ ਸਿੱਲ੍ਹੇ ਹੁੰਦੇ ਹਨ। ਪਰ ਜਿਹੜੇ ਬੰਡਲ ਜ਼ਿਆਦਾ ਦੇਰ ਦੇ ਪਏ ਹੁੰਦੇ ਹਨ ਉਹ ਥੱਲਿਓਂ ਚੜ੍ਹੇ ਸਲ੍ਹਾਬੇ ਕਾਰਨ ਭਾਰੇ ਹੁੰਦੇ ਹਨ ਪਰ ਉੱਪਰੋਂ ਉਹ ਸੁੱਕੇ ਹੁੰਦੇ ਹਨ ਤੇ ਖਿਲਰਦੇ ਰਹਿੰਦੇ ਹਨ ਇਸ ਕਰਕੇ ਉਨ੍ਹਾਂ ਨੂੰ ਓਨੀ ਤੇਜ਼ੀ ਨਾਲ਼ ਨਹੀਂ ਬੰਨ੍ਹਿਆਂ ਜਾ ਸਕਦਾ। ਉਨ੍ਹਾਂ ਨੂੰ ਰੁੱਗ ਭਰ ਭਰ ਕੇ ਸਾਵਧਾਨੀ ਨਾਲ਼ ਚੁੱਕਣਾ ਪੈਂਦਾ ਹੈ। ਸੁੱਕੇ ਹੋਏ ਬੂਟੇ ਝਰੀਟਾਂ ਪਾ ਦਿੰਦੇ ਹਨ ਅਤੇ ਕੱਪੜੇ ਪਾੜ ਦਿੰਦੇ ਹਨ। ਪੰਜ ਦਿਨਾਂ ਦੇ ਅਖੀਰ 'ਚ ਮੇਰੇ ਪਿਓ ਦੀ ਜੈਕਿਟ ਤੇ ਓਵਰਆਲ ਬੁਰੇ ਹਾਲੀਂ ਸਨ।

ਤੇ ਮੇਰੇ ਪਿਓ ਕੋਲ ਸਿਰਫ ਛੇ ਡਾਲਰ ਹੀ ਸਨ। ਜ਼ੋਰ ਦਾ ਮੀਂਹ ਪੈਣਾ ਸ਼ੁਰੂ ਹੋ ਗਿਆ ਸੀ ਤੇ ਲਗਦਾ ਸੀ ਕਿ ਕੁਝ ਦਿਨਾਂ ਦੀ ਝੜੀ ਲਾ ਕੇ ਹੀ ਹਟੇਗਾ। ਕੀ ਕੀਤਾ ਜਾਵੇ? ਮੀਂਹ ਦੇ ਦਿਨ ਲੰਘਾਉਣ ਦਾ ਇਕੋ ਇਕ ਤਰੀਕਾ ਸੀ ਕਿ ਕੋਈ ਹਮਦਰਦ ਫਾਰਮਰ ਲੱਭਿਆ ਜਾਵੇ ਜਿਹੜਾ ਤੁਹਾਨੂੰ ਆਪਣੇ ਬਾਰਨ ਜਾਂ ਦਾਣੇ ਰੱਖਣ ਵਾਲੇ ਕੋਠੇ ਵਿਚ ਮੀਂਹ ਤੋਂ ਬਚਣ ਲਈ ਸੌਂ ਲੈਣ ਦੇਵੇ। ਪਰ ਉੱਥੇ ਇਹੋ ਜਿਹਾ ਕੋਈ ਨਹੀਂ ਸੀ ਜਿਹੜਾ ਇਕ ਮਜ਼ਦੂਰ ਨੂੰ ਖਾਣ ਨੂੰ ਦੇਵੇ, ਜਦ ਬਦਲੇ ਵਿਚ ਉਹਦੇ ਕੋਲੋਂ ਕੋਈ ਕੰਮ ਨਾ ਕਰਵਾਇਆ ਜਾ ਸਕਦਾ ਹੋਵੇ। ਅਤੇ ਇਸ ਗੱਲ ਦਾ ਵੀ ਕੋਈ ਪਤਾ ਨਹੀਂ ਸੀ ਕਿ ਮੀਂਹ ਬੰਦ ਹੋਣ ਬਾਅਦ ਵੀ ਕੋਈ ਕੰਮ ਹੋਵੇਗਾ ਜਾਂ ਨਹੀਂ। ਲੋਕ ਕਹਿ ਰਹੇ ਸਨ ਕਿ ਦਾਣੇ ਕੱਢਣ ਦੇ ਕੰਮ ਦਾ ਵੀ ਦਿਹਾੜੀ ਦਾ ਇਕ ਹੀ ਡਾਲਰ ਮਿਲਣਾ ਸੀ।

ਮੇਰੇ ਪਿਓ ਨੇ ਫੈਸਲਾ ਕੀਤਾ ਕਿ ਉਹ ਆਪਣੇ 6 ਡਾਲਰ ਲੈ ਕੇ ਘਰ ਨੂੰ ਮੁੜ ਜਾਵੇ। ਪਰ ਏਨੇ ਕੁ ਪੈਸਿਆਂ ਨਾਲ਼ ਉਹ ਸਿਆਲ ਕਿੱਦਾਂ ਕੱਢਣਗੇ? ਉਹ ਲੂਣ, ਆਟਾ, ਖੰਡ ਤੇ ਮਿੱਟੀ ਦਾ ਤੇਲ ਕਾਹਦੇ ਨਾਲ਼ ਖਰੀਦਣਗੇ?

ਉਹ ਉਸ ਵੇਲੇ ਕੋਸਟੀਸ਼ਿਨਜ਼ ਦੇ ਘਰ ਲਾਗੇ ਸੀ। ਚਾਰ ਸਾਲ ਪਹਿਲਾਂ ਕੋਸਟੀਸ਼ਿਨਜ਼ ਨੇ ਆਪਣੀ ਜ਼ੋਰਨਾ ਮੇਰੇ ਪਿਓ ਨੂੰ ਦੇਣ ਦੀ ਪੇਸ਼ਕਸ਼ ਕੀਤੀ ਸੀ ਪਰ ਮੇਰੇ ਪਿਓ ਨੇ ਲੈਣ ਤੋਂ ਇਹ ਕਹਿ ਕੇ ਨਾਂਹ ਕਰ ਦਿੱਤੀ ਸੀ ਕਿ ਉਹ ਕਨੇਡਾ ਨੂੰ ਇਹੋ ਜਿਹਾ ਜੀਵਨ ਜੀਣ ਖਾਤਰ ਨਹੀਂ ਸੀ ਆਇਆ। ਹੁਣ ਉਹ ਕੋਸਟੀਸ਼ਿਨਜ਼ ਨੂੰ ਫੇਰ ਮਿਲਣ ਗਿਆ। ਕੋਸਟੀਸ਼ਿਨਜ਼ ਨੇ ਉਹਨੂੰ ਲੰਚ ਖੁਆਇਆ। ਕੀ ਉਹ ਅਜੇ ਵੀ ਉਹਨੂੰ ਚੱਕੀ ਦੇਣ ਲਈ ਤਿਆਰ ਹੈ? ਮੇਰੇ ਪਿਓ ਨੇ ਪੁੱਛਿਆ। ਉਹ ਬਿਲਕੁਲ ਤਿਆਰ ਸੀ ਪਰ ਮੁਸ਼ਕਿਲ ਇਹ ਸੀ ਕਿ ਉਹ ਮਸ਼ੀਨ ਨੂੰ ਆਪਣੇ ਘਰ ਲੈ ਕੇ ਕਿੱਦਾਂ ਜਾਵੇਗਾ? ਥੱਲੇ ਵਾਲੇ ਪੱਥਰ ਦਾ ਭਾਰ 70 ਜਾਂ 80 ਪਾਉਂਡ ਸੀ ਤੇ ਉੱਪਰਲੇ ਪੱਥਰ ਦਾ ਭਾਰ 200 ਪਾਉਂਡ ਦੁਆਲੇ ਸੀ। ਐਡਮੰਟਨ ਤੋਂ ਰਾਈਕਰੌਫਟ ਦਾ ਗੱਡੀ ਦਾ ਟਿਕਟ ਹੀ ਇਕ ਮੁਸਾਫਰ ਲਈ 14 ਡਾਲਰਾਂ ਦਾ ਸੀ ਤੇ ਮੇਰੇ ਪਿਓ ਕੋਲ ਤਾਂ ਸਿਰਫ 6 ਡਾਲਰ ਹੀ ਸਨ। ਕੋਸਟੀਸ਼ਿਨਜ਼ ਨੇ ਆਪਣੇ ਬੇਟੇ ਨੂੰ ਸੱਦਿਆ ਤੇ ਕਿਹਾ ਕਿ ਉਹ ਘੋੜਿਆਂ ਨੂੰ ਜੋੜੇ। ਕਿਉਂਕਿ ਮੀਂਹ ਪੈ ਕੇ ਹਟਿਆ ਸੀ ਤੇ ਸਭ ਕੁਝ ਗਿੱਲਾ ਸੀ ਉਹ ਕੁਝ ਵੀ ਕਰ ਨਹੀਂ ਸਨ ਰਹੇ, ਇਸ ਤਰ੍ਹਾਂ ਉਹਦਾ ਪੁੱਤਰ ਮੇਰੇ ਪਿਓ ਨੂੰ ਜ਼ੋਰਨਾ ਸਣੇ 14 ਮੀਲ ਦੂਰ ਲੈਮੌਂਟ ਛੱਡ ਕੇ ਆਇਆ।

ਲੈਮੌਂਟ ਜਾਂਦਿਆਂ ਹੀ ਮੇਰਾ ਪਿਓ ਸਿੱਧਾ ਤਾਰਨੌਵ ਨਾਂ ਦੇ ਯੁਕਰੇਨੀਅਨ ਜਹੂਦੀ ਦੀ ਦੁਕਾਨ ਵਿਚ ਗਿਆ। ਸਾਰੇ ਤਾਰਨੌਵ ਦੀ ਦੁਕਾਨ 'ਤੇ ਹੀ ਜਾਂਦੇ ਹੁੰਦੇ ਸਨ। ਜਿਹੜੇ ਯੁਕਰੇਨੀਅਨ ਆਪਣੇ ਪੁਰਾਣੇ ਮੁਲਕ ਵਿਚ ਜਹੂਦੀਆਂ ਖਿਲਾਫ ਜ਼ਹਿਰ ਨਾਲ਼ ਭਰੇ ਹੁੰਦੇ ਸਨ, ਉਨ੍ਹਾਂ ਨੂੰ ਵੀ ਏਥੇ ਆ ਕੇ ਅਹਿਸਾਸ ਹੋਇਆ ਕਿ ਉਨ੍ਹਾਂ ਦੀ ਮੱਦਦ 'ਤੇ ਸਿਰਫ ਉਹ ਜਹੂਦੀ ਹੀ ਬਹੁੜਦੇ ਸਨ ਜਿਹੜੇ ਏਥੇ ਪਹਿਲਾਂ ਦੇ ਆਏ ਹੋਏ ਸਨ। ਜਹੂਦੀਆਂ ਦੇ ਪੱਖੋਂ ਇਹ ਗੱਲ ਸੀ ਕਿ ਉਨ੍ਹਾਂ ਨਾਲ਼ ਇਸ ਮੁਲਕ ਵਿਚ ਵੀ ਉਸੇ ਤਰ੍ਹਾਂ ਹੀ ਨਫਰਤ ਕੀਤੀ ਜਾਂਦੀ ਸੀ ਜਿੱਦਾਂ ਪੁਰਾਣੇ ਮੁਲਕ ਵਿਚ, ਇਸ ਕਰਕੇ ਉਨ੍ਹਾਂ ਨੂੰ ਵੀ ਖੁਸ਼ੀ ਹੁੰਦੀ ਸੀ ਜਦੋਂ ਉਹ ਕਿਸੇ ਅਜਿਹੇ ਬੰਦੇ ਨੂੰ ਮਿਲਦੇ ਸਨ ਜੋ ਉਨ੍ਹਾਂ ਦੀ ਬੋਲੀ ਬੋਲ ਸਕਦਾ ਹੋਵੇ ਤੇ ਉਨ੍ਹਾਂ ਦੇ ਸਭਿਆਚਾਰ ਤੋਂ ਵਾਕਿਫ ਹੋਵੇ।

ਤਾਰਨੌਵ ਦਾ ਛੋਟਾ ਜਿਹਾ ਕਾਰੋਬਾਰ ਸੀ, ਜਿਹਦੇ ਵਿਚ ਇਕ ਦੁਕਾਨ, ਰੈਸਟੋਰੈਂਟ ਤੇ ਹੋਰ

ਛੋਟੀਆਂ ਮੋਟੀਆਂ ਚੀਜ਼ਾਂ। ਉਹ ਲੋੜ ਵੇਲੇ ਲੋਕਾਂ ਨੂੰ ਰਹਿਣ ਲਈ ਥਾਂ ਦੇ ਦਿੰਦਾ, ਖਾਣਾ ਦੇ ਦਿੰਦਾ, ਉਨ੍ਹਾਂ ਲਈ ਉਨ੍ਹਾਂ ਦੀ ਡਾਕ ਸਾਂਭ ਰੱਖਦਾ, ਕਾਨੂੰਨੀ ਮਸਲਿਆਂ ਬਾਰੇ ਉਨ੍ਹਾਂ ਨੂੰ ਸਲਾਹ ਮਸ਼ਵਰਾ ਦੇ ਦਿੰਦਾ, ਚਿੱਠੀਆਂ ਲਿਖ ਦਿੰਦਾ, ਹੋਰ ਵੀ ਜੋ ਕੁਝ ਇਹੋ ਜਿਹਾ ਕਰਨ ਦੀ ਲੋੜ ਹੁੰਦੀ ਕਰ ਦਿੰਦਾ। ਉਹ ਪੂਰਾ ਅਸੂਲੀ ਤੇ ਇਮਾਨਦਾਰ ਸੀ ਤੇ ਜਦੋਂ ਉਹਨੂੰ ਪਤਾ ਹੋਵੇ ਕਿ ਅਗਲੇ ਕੋਲ ਪੈਸੇ ਨਹੀਂ ਤਾਂ ਉਸ ਵੇਲੇ ਉਹਦੇ ਕੋਲੋਂ ਪੈਸੇ ਨਹੀਂ ਸੀ ਮੰਗਦਾ

ਮੇਰੇ ਪਿਓ ਨੇ ਰਾਤ ਉੱਥੇ ਕੱਟੀ। ਤਾਰਨੌਵ ਨੇ ਉਹਨੂੰ ਸਵੇਰ ਨੂੰ ਸਲਾਹ ਦਿੱਤੀ ਕਿ ਉਹ ਨੇੜੇ ਪੈਂਦੇ ਪਸ਼ੂਆਂ ਦੇ ਬਾੜੇ (ਸਟੌਕਯਾਰਡ) ਨੂੰ ਜਾਵੇ ਕਿਉਂਕਿ ਉਹ ਪਸ਼ੂਆਂ ਨੂੰ ਐਡਮੰਟਨ ਵਾਸਤੇ ਗੱਡੀ ਵਿਚ ਚਾੜ੍ਹ ਰਹੇ ਸਨ।

ਜਿਸ ਵੇਲੇ ਮੇਰਾ ਪਿਓ ਆਪਣੀ ਆਟਾ ਪੀਹਣ ਵਾਲੀ ਮਸ਼ੀਨ ਲੈ ਕੇ ਸਟੌਕਯਾਰਡ ਵਿਚ ਪਹੁੰਚਿਆ ਉੱਥੇ ਉਹਨੂੰ ਇਕ ਯੁਕਰੇਨੀਅਨ ਕਿਸਾਨ ਮਿਲ ਪਿਆ ਜਿਹੜਾ ਆਪਣੇ ਸੂਰ ਐਡਮੰਟਨ ਨੂੰ ਲੈ ਕੇ ਜਾ ਰਿਹਾ ਸੀ। ਉਸ ਕਿਸਾਨ ਨੇ ਮੇਰੇ ਪਿਓ ਨੂੰ ਕਿਹਾ ਕਿ ਉਹ ਉਹਦੇ ਨਾਲ਼ ਆ ਸਕਦਾ ਸੀ ਜੇ ਉਹ ਉਹਨੂੰ ਪੰਜ ਡਾਲਰ ਦੇ ਦੇਵੇ। ਮੇਰੇ ਪਿਓ ਨੇ ਉਹਨੂੰ ਕਿਹਾ ਕਿ ਉਹਨੇ ਫਸਲਾਂ ਦੇ ਕੰਮ ਵਿਚੋਂ ਸਿਰਫ ਛੇ ਡਾਲਰ ਕਮਾਏ ਹਨ ਤੇ ਐਡਮੰਟਨ ਉਹਦੇ ਘਰ ਤੋਂ ਫੇਰ ਵੀ ਕਾਫੀ ਦੂਰ ਸੀ। ਸੋ ਉਨ੍ਹਾਂ ਦਾ ਅਖੀਰ ਵਿਚ ਇਕ ਡਾਲਰ ਪੱਚੀਆਂ ਸੈਂਟਾਂ 'ਤੇ ਫੈਸਲਾ ਹੋ ਗਿਆ। ਮੇਰੇ ਪਿਓ ਕੋਲ ਹੁਣ ਚਾਰ ਡਾਲਰ ਤੇ ਪਝੱਤਰ ਸੈਂਟ ਬਚਦੇ ਸਨ।

ਕਿਸਾਨ ਆਪਣੇ ਸੂਰਾਂ ਨੂੰ ਐਡਮੰਟਨ ਵਿਚ 101 ਸਟਰੀਟ 'ਤੇ ਲੈ ਕੇ ਜਾ ਰਿਹਾ ਸੀ ਜਿਹੜੀ ਸਟਰੀਟ ਉੱਤੇ ਇਮੀਗਰੇਸ਼ਨ ਹਾਲ ਹੈ। ਉਹਨੇ ਮੇਰੇ ਪਿਓ ਨੂੰ ਉਹਦੀ ਚੱਕੀ ਸਣੇ ਉੱਥੇ ਛੱਡ ਦਿੱਤਾ। ਮੇਰੇ ਪਿਓ ਨੇ ਚੱਕੀ ਦੇ ਛੋਟੇ ਪੁੜ ਨੂੰ ਇਮੀਗਰੇਸ਼ਨ ਹਾਲ ਦੀਆਂ ਪੌੜੀਆਂ ਦੇ ਥੱਲੇ ਲੁਕਾ ਦਿੱਤਾ ਅਤੇ ਦੂਜੇ ਵੱਡੇ ਪੁੜ ਨੂੰ ਚਾਦਰ ਵਿਚ ਲਪੇਟ ਕੇ ਪਿੱਠ 'ਤੇ ਚੁੱਕ ਕੇ ਪੰਜ ਮੀਲ ਦੂਰੀ 'ਤੇ ਪੈਂਦੇ ਡੁਨਵੇਗਨ ਫਰਾਈਟ ਮਾਰਸ਼ਲਿੰਗ ਯਾਰਡ ਵੱਲ ਨੂੰ ਤੁਰ ਪਿਆ।

ਦੋ ਸੌ ਪਾਉਂਡ ਕਾਫੀ ਵਜ਼ਨ ਹੁੰਦਾ ਹੈ ਤੇ ਹੁਣ ਹਨੇਰਾ ਵੀ ਵਧ ਰਿਹਾ ਸੀ। ਕਈ ਐਲੀਵੇਟਰਾਂ ਦੇ ਕੋਲ ਦੀ ਲੰਘਦਿਆਂ ਉਹ ਉਨ੍ਹਾਂ ਨਾਲ਼ ਲੱਗ ਕੇ ਕੁਝ ਦੇਰ ਆਰਾਮ ਕਰ ਲੈਂਦਾ। ਥੋੜ੍ਹੀ ਦੂਰੀ 'ਤੇ ਉਹਨੇ ਆਪਣੇ ਵੱਲ ਆਉਂਦੀ ਇਕ ਬੈਟਰੀ ਦੀ ਲੋਅ ਦੇਖੀ ਪਰ ਉਹਨੇ ਓਨਾ ਚਿਰ ਉਹਦੀ ਵੱਲ ਕੋਈ ਧਿਆਨ ਨਾ ਦਿੱਤਾ ਜਿੰਨਾ ਚਿਰ ਉਹ ਵਿਅਕਤੀ ਉਹਦੇ ਕੋਲ ਨਾ ਆ ਗਿਆ।

ਤੂੰ ਕੀ ਚੁੱਕੀ ਲਈ ਜਾ ਰਿਹਾ ਹੈਂ? ਬੈਟਰੀ ਵਾਲੇ ਵਿਅਕਤੀ ਨੇ ਪੁੱਛਿਆ।

ਸੋਨਾ, ਮੇਰੇ ਪਿਓ ਨੇ ਖਿੱਝ ਨਾਲ਼ ਜਵਾਬ ਦਿੱਤਾ ਤੇ ਅੱਗੇ ਤੁਰਨ ਲਈ ਕਦਮ ਪੁੱਟਿਆ।

ਉਸ ਬੰਦੇ ਨੇ ਪੱਥਰ ਨੂੰ ਹੱਥ ਪਾਇਆ ਪਰ ਕਿਉਂਕਿ ਉਹ ਬਹੁਤ ਭਾਰਾ ਸੀ, ਇਸ ਲਈ ਮੇਰਾ ਪਿਓ ਡਿੱਗ ਪਿਆ। ਥੱਲੇ ਡਿੱਗਿਆ ਪਿਆ ਉਹ ਗਾਲ਼ਾਂ ਕੱਢਣ ਲੱਗ ਪਿਆ, ਪਰ ਉਹ ਠੀਕ ਤਰ੍ਹਾਂ ਗਾਲ਼ਾਂ ਕੱਢਣ ਜੋਗੀ ਅੰਗਰੇਜ਼ੀ ਨਹੀਂ ਸੀ ਜਾਣਦਾ।

ਤੂੰ ਕਿਹੜੀ ਜ਼ੁਬਾਨ ਬੋਲਦਾ ਏਂ? ਉਸ ਬੰਦੇ ਨੇ ਪੁੱਛਿਆ।

ਯੁਕਰੇਨੀਅਨ, ਮੇਰੇ ਪਿਓ ਨੇ ਜਵਾਬ ਦਿੱਤਾ, ਤੇ ਉਹਨੂੰ ਹੈਰਾਨੀ ਹੋਈ ਜਦੋਂ ਉਹ ਬੰਦਾ ਵੀ ਯੁਕਰੇਨੀਅਨ ਹੀ ਬੋਲਣ ਲੱਗ ਪਿਆ।

ਤਿੰਨ ਜ਼ੁਬਾਨਾਂ ਬੋਲ ਸਕਣ ਵਾਲਾ ਉਹ ਬੰਦਾ ਬਰੁਡਰਹਾਈਮ ਤੋਂ ਆਇਆ ਹੋਇਆ ਜਰਮਨ ਪਿਛੋਕੜ ਦਾ ਆਰ ਸੀ ਐਮ ਪੀ ਦਾ ਸਿਪਾਹੀ ਸੀ। ਮੇਰੇ ਪਿਓ ਨੇ ਉਹਨੂੰ ਦੱਸਿਆ ਕਿ ਉਹਨੇ ਇਸ ਸਾਲ ਦੀ ਫਸਲ 'ਤੇ ਬਹੁਤੇ ਪੈਸੇ ਨਹੀਂ ਕਮਾਏ ਤੇ ਕਿਸੇ ਨੇ ਉਹਨੂੰ ਆਟਾ ਪੀਹਣ ਵਾਲੀ ਚੱਕੀ ਦੇ ਦਿੱਤੀ ਹੈ ਤੇ ਉਹ ਉਸ ਨੂੰ ਘਰ ਨੂੰ ਲੈ ਕੇ ਜਾ ਰਿਹਾ ਹੈ।

ਤੂੰ ਇਹਨੂੰ ਘਰ ਕਿੱਦਾਂ ਲੈ ਕੇ ਜਾਵੇਂਗਾ? ਉਸ ਨੇ ਪੁੱਛਿਆ।



ਉਹਦੀ ਮੈਂ ਸਕੀਮ ਬਣਾਈ ਹੋਈ ਹੈ। ਮੈਂ ਪੁੜਾਂ ਨੂੰ ਗੱਡੀ ਦੇ ਡੱਬੇ ਦੇ ਥੱਲੇ ਬੰਨ੍ਹ ਦੇਵਾਂਗਾ ਜਦੋਂ ਕਿ ਗੱਡੀ ਅਜੇ ਮਾਰਸ਼ਲਿੰਗ ਯਾਰਡ ਵਿਚ ਹੀ ਹੋਵੇਗੀ ਤੇ ਫੇਰ ਜਦੋਂ ਗੱਡੀ ਤੁਰੇਗੀ, ਮੈਂ ਮਲਕਚਾਰੇ ਉਸੇ ਗੱਡੀ 'ਤੇ ਸਵਾਰ ਹੋ ਜਾਵਾਂਗਾ ਅਤੇ ਇਸ ਤਰ੍ਹਾਂ ਰਾਈਕਰੌਫਟ ਪਹੁੰਚ ਜਾਵਾਂਗਾ।

ਪਰ ਜੇ ਤੇਰੇ ਕੋਲੋਂ ਏਦਾਂ ਨਾ ਕਰ ਹੋਇਆ? ਜੇ ਤੂੰ ਪੱਥਰਾਂ ਸਣੇ ਗੱਡੀ ਵਿਚੋਂ ਛਾਲ ਮਾਰਨ ਦੀ ਕੋਸ਼ਿਸ਼ ਕੀਤੀ? ਚਲਦੀ ਗੱਡੀ ਵਿਚੋਂ ਛਾਲ ਮਾਰਨੀ ਤਾਂ ਕੱਲੇ ਬੰਦੇ ਲਈ ਹੀ ਬਹੁਤ ਔਖੀ ਹੁੰਦੀ ਹੈ, ਤੇ ਜੇ ਤੂੰ ਪਿੱਠ ਪਿੱਛੇ ਏਨਾ ਭਾਰ ਲੈ ਕੇ ਛਾਲ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਗੱਡੀ ਥੱਲੇ ਡਿੱਗ ਪਵੇਂਗਾ ਤੇ ਕੱਟਿਆ ਜਾਵੇਂਗਾ।

ਮੈਂ ਇਹ ਖਤਰਾ ਲੈ ਲਵਾਂਗਾ, ਮੇਰੇ ਪਿਓ ਨੇ ਕਿਹਾ, ਮੇਰੇ ਕੋਲ ਹੋਰ ਕੋਈ ਰਾਹ ਵੀ ਤਾਂ ਨਹੀਂ।

ਮੂਰਖ ਨਾ ਬਣ। ਆਰ ਸੀ ਐਮ ਪੀ ਦੇ ਦਫਤਰ ਨੂੰ ਜਾਹ ਤੇ ਉਹ ਤੈਨੂੰ ਗੱਡੀ ਵਿਚ ਮੁਫਤ ਸਫਰ ਕਰਨ ਦੀ ਆਗਿਆ ਦੇ ਦੇਣਗੇ।

ਮੇਰਾ ਪਿਓ ਉਸ ਦੀ ਇਸ ਗੱਲ 'ਤੇ ਹੱਸ ਪਿਆ। ਪੁਲਸ ਮੈਨੂੰ ਆਗਿਆ ਦੇ ਦੇਵੇਗੀ? ਉਹ ਤਾਂ ਅਮੀਰਾਂ ਦੇ ਏਜੰਟ ਹਨ। *ਪਾਂਹਨਸਕੀ ਸੋਬਾਕੀ*। ਤੂੰ ਇਕ ਗਰੀਬ ਦੀ ਕਿਓਂ ਮਦਦ ਕਰੇਂਗਾ।

ਤੂੰ ਤਾਂ ਕਮਿਊਨਿਸਟਾਂ ਵਾਂਗ ਗੱਲਾਂ ਕਰਦਾ ਏਂ। ਤੈਨੂੰ ਲਾਲ ਐਨਕਾਂ ਰਾਹੀਂ ਦੇਖਣਾ ਕਿਹਨੇ ਸਿਖਾਲਿਆ ਹੈ?

ਲਾਲ ਐਨਕਾਂ! ਮੈਨੂੰ ਏਥੇ ਆਏ ਨੂੰ ਛੇ ਸਾਲ ਹੋਏ ਹਨ, ਮੈਂ ਆਪਣੇ ਪੁਰਾਣੇ ਮੁਲਕ ਨਾਲੋਂ ਕਿਤੇ ਜ਼ਿਆਦਾ ਸਖਤ ਕੰਮ ਕਰਦਾ ਹਾਂ ਤੇ ਪੱਲੇ ਕੁਝ ਵੀ ਨਹੀਂ। ਮੈਨੂੰ ਖੁਦ ਆਪਣੀ ਹਾਲਤ ਨਹੀਂ ਦਿਸਦੀ? ਮੇਰੇ ਘਰ ਵਾਲੀ ਤੇ ਬੱਚੇ ਘਰ ਬੈਠੇ ਮੇਰੀ ਉਡੀਕ ਕਰ ਰਹੇ ਹਨ ਕਿ ਮੈਂ ਸਿਆਲ਼ ਕੱਢਣ ਜੋਗੇ ਪੈਸੇ ਕਮਾ ਕੇ ਲਿਆਵਾਂ। ਲਾਲ ਐਨਕਾਂ ਮੈਨੂੰ ਕੋਈ ਹੋਰ ਦੇਵੇਗਾ? ਮੈਨੂੰ ਖੁਦ ਨਹੀਂ ਇਹ ਸਭ ਕੁਝ ਦਿਸਦਾ?

ਸਭ ਠੀਕ ਹੋ ਜਾਵੇਗਾ। ਪਰ ਇਸ ਵੇਲੇ ਪੁਲਸ ਤੇਰੀ ਮੱਦਦ ਕਰ ਦੇਵੇਗੀ। ਉਹਨੇ ਮੇਰੇ ਪਿਓ ਨੂੰ ਇਕ ਪਤਾ ਦਿੱਤਾ।

ਮੇਰਾ ਪਿਓ ਮਾਰਸ਼ਲਿੰਗ ਯਾਰਡ ਵੱਲ ਤੁਰਦਾ ਰਿਹਾ ਤੇ ਉੱਥੇ ਜਾ ਕੇ ਉਹਨੇ ਉਹ ਪੱਥਰ ਲੁਕੋ ਦਿੱਤਾ। ਉਹ ਮੁੜਦੇ ਫੇਰੇ ਦੂਜਾ ਪੱਥਰ ਵੀ ਉੱਥੇ ਲੈ ਆਇਆ। ਫੇਰ ਉਹ ਮੁੜ ਕੇ ਜਾ ਕੇ ਇਮੀਗਰੇਸ਼ਨ ਹਾਲ ਦੀਆਂ ਪੌੜੀਆਂ ਥੱਲੇ ਸੌਂ ਗਿਆ। ਸਵੇਰ ਨੂੰ ਉਹ ਮੁਫਤ ਮਿਲਦੇ ਖਾਣੇ ਵਾਲੀ ਕਤਾਰ ਵਿਚ ਖੜ੍ਹ ਗਿਆ। ਉਹਨੇ ਦਲ਼ੀਆ ਖਾਧਾ ਤੇ ਉਹ ਉਸ ਜਗ੍ਹਾ ਵੱਲ ਨੂੰ ਚਲੇ ਗਿਆ ਜਿੱਥੇ ਦਾ ਪਤਾ ਉਹਨੂੰ ਰਾਤੀਂ ਪੁਲਸੀਏ ਨੇ ਦਿੱਤਾ ਸੀ।

ਤੇਰਾ ਖਿਆਲ ਸੀ ਕਿ ਉਹ ਤੇਰੀ ਮੱਦਦ ਕਰਨਗੇ? ਮੈਂ ਆਪਣੇ ਪਿਓ ਨੂੰ ਪੁੱਛਿਆ।

ਨਾ, ਮੈਨੂੰ ਬਿਲਕੁਲ ਕੋਈ ਭੁਲੇਖਾ ਨਹੀਂ ਸੀ। ਮੈਂ ਪੂੰਜੀਵਾਦੀ ਢਾਂਚੇ ਖਿਲਾਫ ਸਬੂਤ ਪ੍ਰਾਪਤ ਕਰਨਾ ਚਾਹੁੰਦਾ ਸੀ।

ਸੱਚੀਂ, ਤੇਰੇ ਕੋਲ ਲੋੜ ਜੋਗੇ ਸਬੂਤ ਨਹੀਂ ਸਨ? - ਤੂੰ ਕੋਈ ਕਮਾਈ ਨਹੀਂ ਸੀ ਕਰ ਰਿਹਾ, ਤੇ ਉਹ ਤੇਰਾ ਫਜ਼ੂਲ ਜਿਹਾ ਘਰ, ਫਾਰਮ ਤੇ ਨਾ ਕੋਈ ਸੜਕ ਨਾ ਰਾਹ। ਤੈਨੂੰ ਪੁਲਸੀਆਂ ਅੱਗੇ ਹੱਥ ਅੱਡ ਕੇ ਹੋਰ ਸਬੂਤ ਮੰਗਣ ਦੀ ਲੋੜ ਸੀ?

ਮੇਰੇ ਪਿਓ ਨੇ ਵੋਦਕਾ ਦੀ ਬੋਤਲ, ਜਿਹੜੀ ਮੈਂ ਉਹਦੇ ਮੂਹਰੇ ਰੱਖੀ ਸੀ, ਵਿਚੋਂ ਘੁੱਟ ਭਰਦਿਆ ਕਿਹਾ, ਚੱਲ ਛੱਡ। ਤੀਹ ਵਰ੍ਹੇ ਪਹਿਲਾਂ ਮੈਂ ਸਵੇਰ ਨੂੰ ਅੱਠ ਵਜੇ ਠਾਣੇ ਅੱਗੇ ਜਾ ਕੇ ਖੜ੍ਹਾ ਸੀ। ਉਹ ਜਰਮਨ ਸਿਪਾਹੀ ਤਾਂ ਉੱਥੇ ਹੈ ਨਹੀਂ ਸੀ ਪਰ ਉੱਥੇ ਕੋਈ ਹੋਰ ਸਾਰਜੈਂਟ ਵਗੈਰਾ ਸੀ। ਉਹਨੇ ਮੈਨੂੰ ਪੁੱਛਿਆ, ਤੈਨੂੰ ਕੀ ਚਾਹੀਦਾ ਹੈ? ਮੈਂ ਆਪਣੀ ਪਾਟੀ ਜੈਕਟ ਦੀ ਬਾਂਹ ਉਹਦੇ ਵੱਲ ਹਿਲਾਈ। ਫੇਰ ਮੈਂ ਥੱਲੇ ਨੂੰ ਮੂਧਾ ਹੋ ਕੇ ਆਪਣੇ ਪਾਟੇ ਹੋਏ ਓਵਰਆਲ ਦੀਆਂ ਲੱਤਾਂ ਹਿਲਾਈਆਂ। ਫੇਰ ਮੈਂ ਆਪਣੀ ਪੈਂਟ ਦੀ ਲੱਤ ਉੱਪਰ ਨੂੰ ਚੁੱਕੀ ਤਾਂ ਕਿ ਉਹ ਮੇਰੇ ਟੱਲੀ ਦੇ ਪਾਟੇ ਹੋਏ ਬੂਟ ਦੇਖ ਸਕੇ ਜਿਨ੍ਹਾਂ ਨੂੰ ਮੈਂ ਤਿੜ

ਜਿਹੀ ਨਾਲ਼ ਮੁਰੰਮਤ ਕੀਤਾ ਹੋਇਆ ਸੀ। ਆਪਣੀ ਟੁੱਟੀ ਹੋਈ ਅੰਗਰੇਜ਼ੀ ਵਿਚ ਮੈਂ ਉਹਨੂੰ ਆਪਣੇ ਕਮਾਏ ਛੇ ਡਾਲਰਾਂ ਬਾਰੇ, ਆਪਣੀ ਪਤਨੀ ਤੇ ਬੱਚਿਆਂ ਬਾਰੇ ਤੇ ਜ਼ੋਰਨਾ ਬਾਰੇ ਦੱਸਿਆ। ਮੈਂ ਉਹਨੂੰ ਆਪਣੇ ਬਚੇ ਹੋਏ ਚਾਰ ਡਾਲਰ ਤੇ ਪਚੱਤਰ ਸੈਂਟ ਵੀ ਦਿਖਾ ਦਿੱਤੇ। ਉਹ ਕਹਿੰਦਾ ਕਿ ਉਹ ਮੇਰੀ ਸਮੱਸਿਆ ਸਮਝਦਾ ਸੀ ਤੇ ਦੁਖੀ ਤੇ ਹੈਰਾਨ ਸੀ ਪਰ ਆਰ ਸੀ ਐਮ ਪੀ ਕੋਲ ਇਸ ਕਿਸਮ ਦੀ ਸਥਿਤੀ ਵਿਚ ਮੱਦਦ ਕਰਨ ਵਾਸਤੇ ਕੋਈ ਪੈਸੇ ਨਹੀਂ ਸਨ। ਮੈਂ ਦੇਖ ਸਕਦਾ ਸੀ ਕਿ ਉਹ ਇਹ ਗੱਲ ਦਿਲੋਂ ਕਹਿ ਰਿਹਾ ਸੀ ਤੇ ਉਹ ਮੈਨੂੰ ਆਪਣੀ ਜੇਬ ਵਿਚੋਂ ਵੀ ਪੈਸੇ ਦੇ ਦਿੰਦਾ ਜੇ ਉਹਦੇ ਕੋਲ ਹੁੰਦੇ ਪਰ ਉਨ੍ਹਾਂ ਦਿਨਾਂ ਵਿਚ ਪੁਲਸ ਵਾਲਿਆਂ ਨੂੰ ਵੀ ਕੋਈ ਏਨੀ ਬਹੁਤੀ ਤਨਖਾਹ ਨਹੀਂ ਸੀ ਮਿਲਦੀ। ਸਾਰਜੈਂਟ ਨੇ ਮੈਨੂੰ ਕਿਹਾ ਕਿ ਮੈਂ ਉਹ ਪੱਥਰ ਲੈ ਕੇ ਗੱਡੀ ਨਹੀਂ ਚੜ੍ਹ ਸਕਦਾ ਕਿਉਂਕਿ ਤੂੰ ਮਰ ਸਕਦਾ ਹੈਂ। ਮੈਨੂੰ ਤੇਰੇ ਨਾਲ਼ ਹਮਦਰਦੀ ਹੈ ਪਰ ਜੇ ਅਸੀਂ ਤੈਨੂੰ ਕੱਲ੍ਹ ਨੂੰ ਗੱਡੀ ਚੜ੍ਹਨ ਦੀ ਕੋਸ਼ਸ਼ ਕਰਦੇ ਨੂੰ ਦੇਖ ਲਿਆ ਤਾਂ ਫੜ ਲਵਾਂਗੇ ਤੇ ਜੇਲ੍ਹ ਵਿਚ ਸੁੱਟ ਦੇਵਾਂਗੇ ਤਾਂ ਕਿ ਮਰ ਕੇ ਆਪਣੇ ਬੱਚਿਆਂ ਨੂੰ ਲਾਵਾਰਿਸ ਨਾ ਛੱਡ ਜਾਵੇਂ।

ਸਾਰਜੈਂਟ ਨੇ ਮੇਰੇ ਪਿਓ ਨੂੰ ਮਦਦ ਵਾਲੇ ਦਫਤਰ ਦਾ ਪਤਾ ਦਿੱਤਾ। ਤੇ ਮੇਰਾ ਪਿਓ ਉੱਥੇ ਚਲੇ ਗਿਆ। ਉੱਥੇ ਜਾ ਕੇ ਵੀ ਉਹਨੇ ਉਹੀ ਪਹਿਲਾਂ ਵਾਂਗ ਆਪਣੀਆਂ ਲੱਤਾਂ ਬਾਹਾਂ ਹਿਲਾ ਆਪਣੇ ਪਾਟੇ ਕੱਪੜੇ ਤੇ ਬੂਟ ਦਿਖਾਏ। ਉਨ੍ਹਾਂ ਨੇ ਵੀ ਹਮਦਰਦੀ ਦਿਖਾਈ ਪਰ ਕਿਹਾ ਕਿ ਉਹ ਸਿਰਫ ਐਡਮੰਟਨ ਸ਼ਹਿਰ ਵਾਸੀਆਂ ਦੀ ਹੀ ਮਦਦ ਕਰ ਸਕਦੇ ਸਨ ਤੇ ਉਹਨੂੰ ਸ਼ਹਿਰ ਦੀ ਹੱਦ ਤੋਂ ਬਾਹਰ ਗੱਡੀ ਵਿਚ ਸਫਰ ਕਰਨ ਲਈ ਮੁਫਤ ਟਿਕਟ ਨਹੀਂ ਸਨ ਦੇ ਸਕਦੇ। ਉਹ ਤਾਂ ਉਹਨੂੰ ਖਾਣੇ ਲਈ ਪਰਚੀ ਦੇਣ ਤੋਂ ਵੀ ਨਾਂਹ ਕਰ ਗਏ ਕਿਉਂਕਿ ਉਹਨੇ ਆਪਣੇ ਕੋਲ ਦੇ ਚਾਰ ਡਾਲਰ ਤੇ ਪਚੱਤਰ ਸੈਂਟ ਦਿਖਾ ਦਿੱਤੇ ਸਨ। ਉਨ੍ਹਾਂ ਨੇ ਉਹਨੂੰ ਪਾਰਲੀਮੈਂਟ ਦੀ ਇਮਾਰਤ ਲਾਗੇ ਇਕ ਹੋਰ ਥਾਂ ਭੇਜ ਦਿੱਤਾ। ਉਸ ਦਫਤਰ ਦੇ ਬਾਹਰ ਇਕ ਨਾਂ ਲਿਖਿਆ ਹੋਇਆ ਸੀ: ਮਿਸਟਰ ਮਕੈਂਜ਼ੀ। ਮੇਰਾ ਪਿਓ ਉਸ ਦਫਤਰ ਦੇ ਅੰਦਰ ਗਿਆ ਜਿੱਥੇ ਇਕ ਸੈਕਰੇਟਰੀ ਬੈਠੀ ਸੀ। ਉਹਨੇ ਆਪਣੀ ਪਾਟੀ ਜੈਕਟ ਹਿਲਾਈ, ਪੈਂਟ ਦਿਖਾਈ ਤੇ ਆਪਣੇ ਤਿੜ ਨਾਲ ਬੰਨ੍ਹੇ ਪਾਟੇ ਹੋਏ ਬੂਟ ਦਿਖਾਏ।

ਸੈਕਰੇਟਰੀ ਨੇ ਆਪਣੇ ਮੋਢੇ ਉੱਪਰ ਦੀ ਪਿਛਾਂਹ ਨੂੰ ਦੇਖਦਿਆਂ ਵਾਜ ਮਾਰੀ: ਮਿਸਟਰ ਮਕੈਂਜ਼ੀ। ਇਕ ਪਾਹਨ (ਅਫਸਰ) ਅੰਦਰ ਆਇਆ ਤੇ ਮੇਰੇ ਪਿਓ ਨੇ ਫੇਰ ਆਪਣੀਆਂ ਲੱਤਾਂ ਬਾਹਾਂ ਹਿਲਾਉਣੀਆਂ ਸ਼ੁਰੂ ਕਰ ਦਿੱਤੀਆਂ ਪਰ ਮਿਸਟਰ ਮਕੈਂਜ਼ੀ ਨੇ ਉਹਨੂੰ ਕਿਹਾ ਕਿ ਕਿਰਪਾ ਕਰਕੇ ਉਹ ਸਭ ਕੁਝ ਨਾ ਦੁਹਰਾਵੇ ਕਿਉਂਕਿ ਉਹਨੂੰ ਪਹਿਲਾਂ ਹੀ ਇਸ ਕਹਾਣੀ ਦਾ ਪਤਾ ਲੱਗ ਚੁੱਕਾ ਹੈ।

ਤੈਨੂੰ ਕਨੇਡਾ ਵਿਚ ਰਹਿੰਦਿਆਂ ਕਿੰਨਾ ਚਿਰ ਹੋਇਆ ਹੈ? ਉਹਨੇ ਪੁੱਛਿਆ।

ਛੇ ਸਾਲ, ਮੇਰੇ ਪਿਓ ਨੇ ਜਵਾਬ ਦਿੱਤਾ।

ਕੀ ਤੂੰ ਕਨੇਡੀਅਨ ਨਾਗਰਿਕ ਹੈਂ?

ਨਹੀਂ।

ਕਿਉਂ ਨਹੀਂ?

ਮੈਨੂੰ ਵਕਤ ਹੀ ਨਹੀਂ ਮਿਲਿਆ। ਮੈਂ ਫਸਲਾਂ ਬੀਜਣ ਲਈ ਧਰਤੀ ਸਾਫ ਕਰਦਾ ਰਿਹਾ ਹਾਂ, ਉਧਾਰ ਲਏ ਹੋਏ ਪੈਸੇ ਮੋੜਦਾ ਰਿਹਾ ਹਾਂ, ਘਰ ਬਣਾਉਂਦਾ ਰਿਹਾ ਹਾਂ, ਫਸਲਾਂ ਉਗਾਉਂਦਾ ਰਿਹਾ ਹਾਂ। ਨਾ ਹੀ ਮੇਰੇ ਕੋਲ ਅਰਜ਼ੀ ਦੇਣ ਲਈ ਪੈਸੇ ਸਨ।

ਫੇਰ ਅਸੀਂ ਤੇਰੀ ਕੋਈ ਮਦਦ ਨਹੀਂ ਕਰ ਸਕਦੇ। ਤੂੰ ਕਨੇਡੀਅਨ ਸ਼ਹਿਰੀ ਨਹੀਂ।

ਪਰ ਮੈਨੂੰ ਮਦਦ ਦੀ ਲੋੜ ਹੈ।

ਸਾਨੂੰ ਤੇਰੇ ਵਰਗੇ ਲੋਕਾਂ ਦੀ ਏਥੇ ਲੋੜ ਨਹੀਂ! ਮੈਂ ਤੈਨੂੰ ਮੁੜ ਕੇ ਰੂਸ ਜਾਣ ਦੀ ਟਿਕਟ ਦੇ ਸਕਦਾ ਹਾਂ।

ਮੇਰੇ ਪਿਓ ਨੇ ਕਿਹਾ, ਮੈਨੂੰ ਮਦਦ ਦੀ ਲੋੜ ਹੈ ਤੇ ਮੈਂ ਏਥੇ ਇਸ ਦਫਤਰ ਵਿਚ ਓਨਾਂ ਚਿਰ ਬੈਠਾ ਰਹਿਣਾ ਜਿੰਨਾ ਚਿਰ ਮੈਨੂੰ ਮਦਦ ਨਹੀਂ ਮਿਲਦੀ।



ਉਹ ਸਾਰਾ ਦਿਨ ਉੱਥੇ ਬੈਠਾ ਰਿਹਾ। ਉਹ ਏਦਾਂ ਵਰਤਾਅ ਕਰਦੇ ਰਹੇ ਜਿੱਦਾਂ ਉਹ ਉੱਥੇ ਹੁੰਦਾ ਹੀ ਨਹੀਂ। ਚਾਰ ਵਜੇ ਮਿਸਟਰ ਮਕੈਂਜ਼ੀ ਨੇ ਉਹਨੂੰ ਕਿਹਾ ਕਿ ਉਹ ਦਫਤਰ ਬੰਦ ਕਰ ਰਹੇ ਹਨ, ਇਸ ਕਰਕੇ ਉਹਨੂੰ ਦਫਤਰ ਵਿਚੋਂ ਜਾਣਾ ਪਵੇਗਾ। ਮੇਰਾ ਪਿਓ ਕਹਿੰਦਾ ਕਿ ਜਿੰਨਾ ਚਿਰ ਉਹਨੂੰ ਮਦਦ ਨਹੀਂ ਮਿਲਦੀ ਉਹ ਨਹੀਂ ਜਾਵੇਗਾ।

ਅੱਛਾ, ਤਾਂ ਤੈਨੂੰ ਮਦਦ ਚਾਹੀਦੀ ਹੈ। ਇਹ ਗੱਲ ਹੈ। ਮਿਸਟਰ ਮਕੈਂਜ਼ੀ ਨੇ ਇਹ ਕਹਿ ਕੇ ਫੋਨ ਘੁੰਮਾਇਆ। ਥੋੜ੍ਹੀ ਦੇਰ ਬਾਅਦ ਹੀ ਇਕ ਸਿਪਾਹੀ ਦਫਤਰ ਵਿਚ ਦਾਖਲ ਹੋਇਆ।

ਕੀ ਤੁਸੀਂ ਪੁਲਸ ਨੂੰ ਬੁਲਾਇਆ ਹੈ? ਉਹਨੇ ਆਲ਼ਾ ਦੁਆਲ਼ਾ ਦੇਖਦਿਆਂ ਪੁੱਛਿਆ।

ਉਸ ਆਦਮੀ ਨੂੰ ਦਫਤਰੋਂ ਬਾਹਰ ਕੱਢ ਦੇਹ, ਮਿਸਟਰ ਮਕੈਂਜ਼ੀ ਨੇ ਕਿਹਾ।

ਕਿਹੜੇ ਆਦਮੀ ਨੂੰ? ਸਿਪਾਹੀ ਨੇ ਪੁੱਛਿਆ ਭਾਵੇਂ ਕਿ ਉਹਨੂੰ ਦਿਸਦਾ ਸੀ ਕਿ ਦਫਤਰ ਵਿਚ ਮੇਰੇ ਪਿਓ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

ਉਸ ਨੂੰ। ਮੇਰੇ ਪਿਓ ਵੱਲ ਉਂਗਲੀ ਕਰਦਿਆਂ ਮਿਸਟਰ ਮਕੈਂਜ਼ੀ ਨੇ ਕਿਹਾ।

ਧੱਕੜ ਸਿਪਾਹੀ ਨੇ ਇਕ ਹੱਥ ਮੇਰੇ ਪਿਓ ਦੇ ਕਾਲਰ ਨੂੰ ਪਾ ਕੇ ਤੇ ਦੂਜੇ ਨਾਲ਼ ਪੈਂਟ ਦੀ ਪੇਟੀ ਵਾਲੀ ਜਗ੍ਹਾ ਤੋਂ ਫੜ ਕੇ ਜ਼ੋਰ ਨਾਲ਼ ਬਾਹਰਲੀਆਂ ਪੌੜੀਆਂ ਤੋਂ ਧੱਕਾ ਮਾਰ ਕੇ ਬਾਹਰ ਸੁੱਟ ਦਿੱਤਾ। ਡਿੱਗਣ ਤੋਂ ਬਚਣ ਲਈ ਮੇਰਾ ਪਿਓ ਪੂਰੀ ਰਫਤਾਰ ਨਾਲ਼ ਦੌੜਿਆ ਪਰ ਫੇਰ ਵੀ ਅਖੀਰ ਜਾ ਕੇ ਲਾਅਨ ਉੱਪਰ ਮੂਧੇ ਮੂੰਹ ਡਿੱਗ ਪਿਆ। ਕਰਾਈਸਟ, ਇਹੋ ਜਿਹੇ ਮੌਕੇ ਬੰਦੇ ਦਾ ਰੋਣ ਨੂੰ ਬੜਾ ਜੀਅ ਕਰਦਾ ਹੈ। ਹੱਥਾਂ ਪੈਰਾਂ ’ਤੇ ਮੂਧੇ ਹੋਏ ਮੇਰੇ ਪਿਓ ਨੇ ਦੰਦ ਕਰੀਚਦਿਆਂ ਕਿਹਾ, ਸਨ ਆਫ ਏ ਬਿੱਚ (ਕੁੱਤੀ ਦਾ ਪੁੱਤ) ਤੇ ਹੌਲੀ ਹੌਲੀ ਤਾਕਤ ਫੜਦਾ ਹੋਇਆ ਉੱਠ ਖੜ੍ਹਾ ਹੋਇਆ।

ਮੈਂ ਉਹਨੂੰ ਵੋਦਕਾ ਦੀ ਬੋਤਲ ਫੜਾਉਂਦਿਆਂ ਕਿਹਾ, ਚੱਲ ਤੈਨੂੰ ਕੈਪੀਟਿਲਿਜ਼ਮ ਦੇ ਖਿਲਾਫ ਚਾਹੀਦੇ ਸਬੂਤ ਤਾਂ ਮਿਲ ਗਏ ਨਾ।

ਹਾਂ, ਉਹ ਤਾਂ ਮੈਨੂੰ ਸੱਚ ਮੁੱਚ ਮਿਲ ਗਏ। ਤੇ ਸਬੂਤਾਂ ਦੇ ਭਾਰ ਥੱਲੇ ਦੱਬਿਆ ਮੈਂ ਫੇਰ ਦੁਨਵੇਗਨ ਮਾਰਸ਼ਲਿੰਗ ਯਾਰਡ ਵੱਲ ਨੂੰ ਤੁਰ ਪਿਆ। ਮੈਂ ਉੱਥੇ ਲਾਗੇ ਦੇ ਇਕ ਖੇਤ ਵਿਚ ਜਾ ਪਿਆ। ਮੈਂ ਆਲੂਆਂ ਦੀਆਂ ਵੱਟਾਂ ਦੇ ਵਿਚਾਲੇ ਪਿਆ ਸੀ ਤਾਂ ਕਿ ਕੋਈ ਮੈਨੂੰ ਦੇਖ ਨਾ ਲਵੇ। ਉੱਥੇ ਪਏ ਨੇ ਮੈਂ ਹੱਥਾਂ ਨਾਲ ਆਲੂ ਪੁੱਟੇ ਤੇ ਕਮੀਜ਼ ਦੇ ਅੰਦਰਲੇ ਪਾਸੇ ਘਸੋੜ ਲਏ, ਜਿੱਦਾਂ ਗ਼ਰੀਬ ਕਿਸਾਨ ਕਰਦੇ ਹੁੰਦੇ ਹਨ, ਤੈਨੂੰ ਪਤਾ ਹੀ ਹੈ ਜ਼ਾ ਪਜ਼ਾਖੂ।

ਹਾਂ ਪਤਾ ਹੈ।

ਫੇਰ ਮੈਂ ਇਕ ਵੱਖਰੀ ਥਾਂ ਗਿਆ ਤੇ ਜਾ ਕੇ ਅੱਗ ਬਾਲ਼ੀ, ਜਿਹਦੇ ’ਤੇ ਮੈਂ ਆਲੂ ਭੁੰਨੇ। ਬੜੇ ਰੱਜ ਕੇ ਮੈਂ ਆਲੂ ਖਾਧੇ।

ਤੂੰ ਪਹਿਲਾਂ ਵੀ ਆਲੂ ਰਿੰਨ੍ਹਣ ਦੀ ਗੱਲ ਕੀਤੀ ਸੀ, ਤੂੰ ਉਨ੍ਹਾਂ ਨੂੰ ਕਾਹਦੇ ਵਿਚ ਰਿੰਨ੍ਹਿਆ ਸੀ?

ਟੀਨ ਦੇ ਡੱਬੇ ਵਿਚ। ਟੀਨ ਦੇ ਡੱਬੇ ਹਰ ਪਾਸੇ ਰੁਲਦੇ ਪਏ ਹੁੰਦੇ ਸੀ। ਸਾਡੇ ਵਿਚੋਂ ਬਹੁਤੇ ਲੀੜੇ ਜਿਹੇ ’ਚ ਬੰਨ੍ਹ ਕੇ ਲੂਣ ਆਪਣੇ ਕੋਲ ਰੱਖਦੇ ਹੁੰਦੇ ਸੀ। ਇਹ ਕੋਈ ਸਮੱਸਿਆ ਨਹੀਂ ਸੀ। ਮੇਰੇ ਲਈ ਬਾਕੀ ਦਾ ਸਫਰ ਵੀ ਕੋਈ ਏਡੀ ਮੁਸ਼ਕਲ ਵਾਲਾ ਨਹੀਂ ਸੀ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਮੈਂ ਪੱਥਰਾਂ ਨੂੰ ਰਾਈਕਰੌਫਟ ਨੂੰ ਜਾਣ ਵਾਲੀ ਇਕ ਗੱਡੀ ਦੇ ਥੱਲੇ ਬੰਨ੍ਹ ਦਿੱਤਾ ਤੇ ਜਿੱਦਾਂ ਮੈਂ ਸਕੀਮ ਬਣਾਈ ਹੋਈ ਸੀ, ਉਸੇ ਗੱਡੀ ’ਤੇ ਮਲਕਚਾਰੇ ਜਾ ਚੜ੍ਹਿਆ। ਰਾਈਕਰੌਫਟ ਜਾ ਕੇ ਮੈਂ ਪੱਥਰਾਂ ਨੂੰ ਰੌਸਲਾਨੋਵਸਕੀ ਕੋਲ਼ ਛੱਡ ਕੇ 14 ਮੀਲ ਤੁਰ ਕੇ ਘਰ ਨੂੰ ਗਿਆ। ਆਮ ਤੌਰ ’ਤੇ ਮੈਂ ਬਰਨਟ ਰਿਵਰ ਤਕ ਗੱਡੀ ਵਿਚ ਹੀ ਜਾਂਦਾ ਹੁੰਦਾ ਸੀ ਜਿਹੜੀ ਕਿ ਘਰ ਦੇ ਲਾਗੇ ਪੈਂਦੀ ਸੀ। ਤੇ ਜਦੋਂ ਉਚਾਈ ਢਲਾਈ ਕਰਕੇ ਗੱਡੀ ਥੋੜ੍ਹੀ ਹੌਲੀ ਹੁੰਦੀ ਤਾਂ ਛਾਲ ਮਾਰ ਜਾਂਦਾ। ਪਰ ਇਸ ਵਾਰ ਪੱਥਰਾਂ ਦੇ ਕਰਕੇ ਮੈਂ ਅਜਿਹਾ ਨਹੀਂ ਸੀ ਕਰ ਸਕਦਾ। ਐਂਡਰਿਊ ਅਤੇ ਸਾਵਾ ਸ਼ੂਰਾ ਕੋਲ ਉਦੋਂ ਤਕ ਇਕ ਇਕ ਘੋੜਾ ਰੱਖਣ ਜੋਗੇ ਪੈਸੇ ਹੋ ਗਏ

ਸਨ। ਸੋ ਘਰ ਜਾਂਦਾ ਹੋਇਆ ਮੈਂ ਐਂਡਰਿਊ ਕੋਲ ਰੁਕਿਆ ਤੇ ਕਿਹਾ ਕਿ ਉਹ ਜਦੋਂ ਅਗਲੀ ਵਾਰੀ ਰਾਈਕਰੌਫਟ ਜਾਣ ਤਾਂ ਮੇਰੇ ਪੱਥਰ ਲੈ ਕੇ ਆਉਣ। ਇਹ ਉਨ੍ਹਾਂ ਨੇ ਮੇਰੇ ਲਈ ਕਰ ਦਿੱਤਾ ਤੇ ਬਦਲੇ ਵਿਚ ਮੈਂ ਉਨ੍ਹਾਂ ਲਈ ਕੁਝ ਕੰਮ ਕਰ ਦਿੱਤਾ। ਮੈਨੂੰ ਅਜੇ ਵੀ ਐਂਡਰਿਊ ਕੋਲੋਂ ਪੱਥਰ ਇਕ ਮੀਲ ਚੁੱਕ ਕੇ ਘਰ ਨੂੰ ਲਿਜਾਣੇ ਪੈਣੇ ਸਨ ਕਿਉਂਕਿ ਉਸ ਵੇਲੇ ਆਪਣੇ ਘਰ ਤਕ ਛੋਟੀ ਨਦੀ ਦੇ ਉੱਪਰ ਦੀ ਕੋਈ ਸੜਕ ਨਹੀਂ ਸੀ ਜਾਂਦੀ। ਉਸੇ ਦਿਨ ਮੈਂ ਰਾਈਕਰੌਫਟ ਤੋਂ ਕੁਝ ਲੂਣ, ਮਿੱਟੀ ਦਾ ਤੇਲ ਤੇ ਹੋਰ ਸਮਾਨ ਖਰੀਦਿਆ ਤੇ ਆਪਣੇ ਚਾਰ ਡਾਲਰ ਤੇ ਪਝੱਤਰ ਸੈਂਟ ਖਰਚ ਦਿੱਤੇ।

ਸਾਡੇ ਕੋਲ਼ ਇਕ ਵੀ ਪੈਸਾ ਨਹੀਂ ਸੀ ਬਚਿਆ, ਮੇਰੇ ਪਿਓ ਨੇ ਕਿਹਾ, ਤੇ ਸਿਆਲ ਤਾਂ ਅਜੇ ਸ਼ੁਰੂ ਵੀ ਨਹੀਂ ਸੀ ਹੋਇਆ। ਤੇਰੀ ਮਾਂ ਪਹਿਲਾਂ ਹੀ ਰਿਲੀਫ ਦਫਤਰ ਜਾ ਚੁੱਕੀ ਸੀ ਤੇ ਉਨ੍ਹਾਂ ਨੇ ਉਹਨੂੰ ਨਾਂਹ ਕਰ ਦਿੱਤੀ ਸੀ। ਸੇਲੇਵਿਚ ’ਤੇ ਹਮਲਾ ਕਰਨ ਦਾ ਮੁਕੱਦਮਾ ਚਲ ਰਿਹਾ ਸੀ ਕਿਉਂਕਿ ਉਹਨੇ ਰਿਲੀਫ ਦਫਤਰ ਵਿਚ ਜਾ ਕੇ ਝਗੜਾ ਕੀਤਾ ਸੀ।

ਨਿਕੋਲਾਇਆਚੱਕ ਤੇ ਮੈਂ ਰਿਲੀਫ ਦਫਤਰ ਵਿਚ ਗਏ ਤੇ ਸਾਨੂੰ ਦੋਵਾਂ ਨੂੰ ਪੰਜ ਪੰਜ ਡਾਲਰ ਦੇ ਵਾਊਚਰ ਮਿਲ ਗਏ। ਫੇਰ ਉਨ੍ਹਾਂ ਨੇ ਸਾਨੂੰ ਦੱਸਿਆ ਕਿ ਜਿਸ ਵੀ ਕਿਸੇ ਨੇ ਏਥੋਂ ਸਹਾਇਤਾ ਪ੍ਰਾਪਤ ਕੀਤੀ ਉਸ ਨੂੰ ਡੀਪੋਰਟ ਕਰ ਦਿੱਤਾ ਜਾਵੇਗਾ, ਇਸ ਲਈ ਅਸੀਂ ਮੁੜ ਕੇ ਉੱਥੇ ਨਾ ਗਏ।

ਮੇਰੇ ਪਿਓ ਨੇ ਨਿਕੋਲਾਇਆਚੱਕ ਨੂੰ ਕਿਹਾ, ਹੁਣ ਦੱਸ ਫੇਰ ਗੁਜ਼ਾਰਾ ਕਿੱਦਾਂ ਕਰਾਂਗੇ?

ਮੇਰੇ ਕੋਲ਼ ਇਕ ਤਰੀਕਾ ਹੈ, ਨਿਕੋਲਾਇਆਚੱਕ ਨੇ ਜਵਾਬ ਦਿੱਤਾ ਪਰ ਕੰਮ ਕਾਫੀ ਔਖਾ ਹੈ।

ਔਖਾ ਅਸੰਭਵ ਨਹੀਂ ਹੁੰਦਾ।

ਨਿਕੋਲਾਇਆਚੱਕ ਨੇ ਕਿਹਾ, ਮੈਨੂੰ ਪਤਾ ਹੈ ਕਿ ਕਾਟੋਆਂ ਨੂੰ ਕਿੱਦਾਂ ਮਾਰਨਾ ਤੇ ਕਿੱਦਾਂ ਉਨ੍ਹਾਂ ਦੀ ਖੱਲ੍ਹ ਲਾਹੁਣੀ ਹੈ, ਇਹ ਕੰਮ ਮੈਂ ਤੈਨੂੰ ਵੀ ਸਿਖਾ ਸਕਦਾ ਹਾਂ।ਪਰ ਗੋਲ਼ੀਆਂ ਲਈ ਤਾਂ ਪੈਸੇ ਚਾਹੀਦੇ ਹਨ।

ਮੇਰੇ ਕੋਲ਼ ਦੋ ਬਕਸੇ ਗੋਲ਼ੀਆਂ ਦੇ ਹਨ, ਨਿਕੋਲਾਇਆਚੱਕ ਨੇ ਕਿਹਾ ਤੇ ਇਕ ਬਾਕਸ ਪੱਚੀਆਂ ਸੈਂਟਾਂ ਦਾ ਆਉਂਦਾ ਹੈ। ਉਨ੍ਹਾਂ ਵਿਚੋਂ ਇਕ ਮੈਂ ਤੈਨੂੰ ਉਧਾਰਾ ਦੇ ਦੇਵਾਂਗਾ। ਕੀ ਤੂੰ ਕਿਸੇ ਕੋਲੋਂ ।22 ਰਾਈਫਲ ਉਧਾਰੀ ਲੈ ਸਕਦਾ ਏਂ?

ਬਿਲਕੁਲ। ਓਮੀਲਾਨ ਕੋਲ਼ ਹੈਗੀ ਆ।

ਬਾਕਸ ਵਿਚ ਪੰਜਾਹ ਗੋਲ਼ੀਆਂ ਸਨ। ਤੁਸੀਂ ਭਾਵੇਂ ਜਿੰਨੇ ਮਰਜ਼ੀ ਸਾਵਧਾਨ ਹੋਵੋ ਫੇਰ ਵੀ ਕਈ ਵਾਰੀ ਤੁਹਾਡਾ ਨਿਸ਼ਾਨਾ ਠੀਕ ਨਹੀਂ ਬਹਿੰਦਾ ਤੇ ਇਸ ਤਰ੍ਹਾਂ ਇਕ ਕਾਟੋ ਮਾਰਨ ਵਾਸਤੇ ਸ਼ਾਇਦ ਤੁਹਾਨੂੰ ਕਈ ਗੋਲ਼ੀਆਂ ਚਲਾਉਣੀਆਂ ਪੈਣ। ਔਸਤ ਇਕ ਕਾਟੋ ਮਾਰਨ ਲਈ ਦੋ ਗੋਲ਼ੀਆਂ ਦੀ ਸੀ ਤੇ ਕਾਟੋ ਦੀ ਇਕ ਚਮੜੀ ਢਾਈਆਂ ਸੈਂਟਾਂ ਦੀ ਵਿਕਦੀ ਸੀ। ਪਹਿਲੇ ਦਿਨ ਜਦੋਂ ਉਹ ਸ਼ਿਕਾਰ ਕਰਨ ਗਏ ਉਨ੍ਹਾਂ ਨੇ 25 ਕਾਟੋ ਮਾਰੀਆਂ ਤੇ ਉਨ੍ਹਾਂ ਨੂੰ ਆਸ ਸੀ ਕਿ ਉਹ ਪਝੱਤਰ ਸੈਂਟ ਬਣਾ ਲੈਣਗੇ। ਉਨ੍ਹਾਂ ਦੀ ਛਿੱਲ ਲਾਹੁਣ ਤੇ ਖਿੱਚਾਈ ਕਰਨ ਬਾਅਦ ਮੇਰਾ ਪਿਓ ਹਾਰਪਰ ਕੋ-ਅੱਪ ਵਾਲਿਆਂ ਦੇ ਵੇਚਣ ਵਾਸਤੇ 18 ਮੀਲ ਦੂਰ ਤੁਰ ਕੇ ਸਪਿਰਟ ਰਿਵਰ ਨੂੰ ਗਿਆ। ਤੇ ਅਚਾਨਕ ਉਸ ਵੇਲੇ ਇਕ ਚਮਤਕਾਰ ਵਾਪਰਿਆ। ਕੀਮਤ ਉੱਤੇ ਚਲੇ ਗਈ ਸੀ ਤੇ ਉਹਨੂੰ ਇਕ ਚਮੜੀ ਦੇ ਪੰਜ ਸੈਂਟ ਮਿਲ ਗਏ। ਉਹਨੇ ਗੋਲ਼ੀਆਂ ਦੇ ਦੋ ਡੱਬੇ ਖਰੀਦੇ ਅਤੇ ਫੇਰ ਵੀ ਉਹਦੇ ਕੋਲ਼ ਪਝੱਤਰ ਸੈਂਟ ਬਚ ਰਹੇ। ਉਹਨੂੰ ਇਸ ਗੱਲ ਦਾ ਚੇਤਾ ਨਹੀਂ ਕਿ ਉਹਨੇ ਉਨ੍ਹਾਂ ਪੈਸਿਆਂ ਦਾ ਕੀ ਖਰੀਦਿਆ ਸੀ।

ਅਸੀਂ ਕਿਸੇ ਨੂੰ ਦੱਸ ਨਹੀਂ ਸੀ ਸਕਦੇ, ਮੇਰੇ ਪਿਓ ਨੇ ਕਿਹਾ, ਕਿ ਅਸੀਂ ਕਾਟੋਆਂ ਪੰਜਾਂ ਸੈਂਟਾਂ ਨੂੰ ਵੇਚ ਰਹੇ ਸਾਂ। ਜੇ ਅਸੀਂ ਦੱਸਦੇ ਤਾਂ ਸਾਨੂੰ ਕਿਸੇ ਨੇ ਆਪਣੀ ।22 ਰਾਈਫਲ ਉਧਾਰੀ ਨਹੀਂ ਸੀ ਦੇਣੀ। ਮੈਂ ਤੇ ਨਿਕੋਲਾਇਆਚੱਕ ਅਗਲੀ ਸਵੇਰ ਸਵੱਖਤੇ ਹੀ ਖਿਸਕ ਗਏ ਅਤੇ ਸਾਡੀਆਂ ਘਰ ਵਾਲੀਆਂ ਨੇ ਸਾਰਿਆਂ ਨੂੰ ਕਿਹਾ ਕਿ ਅਸੀਂ ਕੰਮ ਦੀ ਭਾਲ ਵਿਚ ਕਿਤੇ ਗਏ ਹਾਂ। ਅਸੀਂ ਰਾਤ ਵੀ



ਬਾਹਰ ਹੀ ਰਹੇ ਜਿੰਨਾ ਚਿਰ ਸਾਡੀਆਂ ਗੋਲ਼ੀਆਂ ਖਤਮ ਨਹੀਂ ਹੋ ਗਈਆਂ। ਇਸ ਵਾਰ ਨਿਕੋਲਾਇਆਚੱਕ ਸਪਿਰਟ ਰਿਵਰ ਨੂੰ ਗਿਆ। ਮੈਂ ਉਹਨੂੰ ਦੱਸ ਦਿੱਤਾ ਸੀ ਕਿ ਉਹ ਮੇਰੇ ਪੈਸਿਆਂ ਦੀਆਂ ਕਿਹੜੀਆਂ ਚੀਜ਼ਾਂ ਖਰੀਦ ਕੇ ਲਿਆਵੇ ਜੋ ਉਹਨੇ ਲੈ ਆਂਦੀਆਂ ਤੇ ਸਗੋਂ ਮੈਨੂੰ ਕੁਝ ਪੈਸੇ ਹੋਰ ਵੀ ਦਿੱਤੇ ਕਿਉਂਕਿ ਚਮੜੀਆਂ ਦੀ ਕੀਮਤ ਸਾਢੇ ਸੱਤ ਸੈਂਟ ਹੋ ਗਈ ਸੀ। ਮੌਸਮ ਬਦਲਣ ਤਕ ਚਮੜੀਆਂ ਦੀ ਕੀਮਤ ਸਾਢੇ ਬਾਰਾਂ ਸੈਂਟ ਤਕ ਪਹੁੰਚ ਗਈ ਸੀ। ਇਸ ਤਰ੍ਹਾਂ ਅਸੀਂ ਆਪਣਾ ਸਿਆਲ ਬੜਾ ਵਧੀਆਂ ਲੰਘਾ ਲਿਆ ਸੀ।

ਮੈਂ ਪੁੱਛਿਆ, ਇਹ ਸਾਰਾ ਸਮਾਂ ਮਾਂ ਕੀ ਕਰਦੀ ਹੁੰਦੀ ਸੀ? ਉਹ ਤੇ ਦੋ ਬੱਚੇ ਸਿਆਲ ਦਾ ਬਹੁਤਾ ਸਮਾਂ ਇਕੱਲੇ ਹੀ ਰਹੇ।

ਉਹ ਉਹੀ ਕਰਦੀ ਸੀ ਜੋ ਛੋਟੇ ਬੱਚਿਆਂ ਦੀ ਦੇਖ ਭਾਲ ਕਰ ਰਹੀਆਂ ਔਰਤਾਂ ਆਮ ਤੌਰ ’ਤੇ ਕਰਦੀਆਂ ਹਨ। ਉਹ ਆਪਣੇ ਬੱਚਿਆਂ ਲਈ ਇਕ ਚੰਗੀ ਮਾਂ ਸੀ। ਬਹੁਤ ਸਾਰਾ ਕੰਮ ਹੁੰਦਾ ਸੀ ਕਰਨ ਵਾਲਾ। ਲੱਕੜਾਂ ਤੇ ਪਾਣੀ ਬਾਹਰੋਂ ਲੈ ਕੇ ਆਉਣਾ ਤੇ ਹੋਰ ਕਿੰਨਾ ਕੁਝ।

ਪਰ ਉਹ ਇਸ ਸਭ ਕਾਸੇ ਬਾਰੇ ਕੀ ਸੋਚਦੀ ਸੀ? ਗਰਮੀਆਂ ਹੀ ਵਥੇਰੀਆਂ ਤੰਗੀ ਵਾਲੀਆਂ ਹੁੰਦੀਆਂ ਹਨ ਪਰ ਸਰਦੀਆਂ? ਮੈਨੂੰ ਤਾਂ ਉਹ ਹਮੇਸ਼ਾ ਇਹੀ ਕਹਿੰਦੀ ਹੁੰਦੀ ਸੀ ਕਿ ਜੇ ਆਪਾਂ ਲਗਾਤਾਰ ਕੱਟ ਕੇ ਲੱਕੜਾਂ ਨਾ ਅੰਦਰ ਲਿਆਂਦੀਆਂ ਤਾਂ ਅਸੀਂ ਠੰਡ ਨਾਲ਼ ਜੰਮ ਕੇ ਮਰ ਜਾਵਾਂਗੇ। ਕੀ ਉਹ ਸਭ ਕਾਸੇ ਤੋਂ ਔਖੀ ਸੀ? ਜਦੋਂ ਉਹਦੇ ਮਨ ’ਤੇ ਡਰ ਵਧ ਰਿਹਾ ਸੀ, ਕੀ ਉਹ ਸਭ ਕਾਸੇ ਤੋਂ ਖਿਝੀ ਹੋਈ ਸੀ?

ਪਤਾ ਨਹੀਂ।

ਕੀ ਤੁਸੀਂ ਇਕ ਦੂਜੇ ਨਾਲ ਗੱਲਾਂ ਬਾਤਾਂ ਕਰਦੇ ਹੁੰਦੇ ਸੀ?

ਹਾਂ, ਅਸੀਂ ਗੱਲਬਾਤ ਕਰਦੇ ਹੁੰਦੇ ਸੀ ਪਰ।

ਜਿਸ ਦਿਨ ਉਹ ਰਿਲੀਫ ਦਫਤਰ ਤੋਂ ਮੁੜ ਕੇ ਘਰ ਆਇਆ ਸੀ ਉਹਨੇ ਘਰ ਆ ਕੇ ਉਹਨੂੰ ਕੁੱਟਿਆ ਸੀ। ਉਹ ਥੱਕਾ ਟੁੱਟਾ, ਭੁੱਖਾ ਤੇ ਗੁੱਸੇ ’ਚ ਘਰ ਆਇਆ ਸੀ। ਉਨ੍ਹਾਂ ਦੋਵਾਂ ਨੇ ਹੀ ਮੈਨੂੰ ਆਪੋ ਆਪਣੇ ਤਰੀਕੇ ਨਾਲ਼ ਇਸ ਬਾਰੇ ਦੱਸਿਆ ਸੀ ਕਿ ਸਾਰੀ ਗੱਲ ਕਿੱਦਾਂ ਸ਼ੁਰੂ ਹੋਈ। ਇਸ ਲਈ ਮੈਂ ਉਨ੍ਹਾਂ ਦੋਵਾਂ ਪਾਸਿਆਂ ਦੀ ਗੱਲ ਵਿਚੋਂ ਕੋਈ ਵੀ ਗੱਲ ਏਥੇ ਨਹੀਂ ਦੱਸ ਰਹੀ ਕਿਉਂਕਿ ਮੇਰੇ ਖਿਆਲ ਵਿਚ ਵਿਸਥਾਰ ਦੀ ਏਨੀ ਲੋੜ ਵੀ ਨਹੀਂ। ਦੋਵਾਂ ਦੀ ਹੀ ਗੱਲ ਦਾ ਸਾਰ ਇਹੀ ਸੀ ਕਿ ਬਿਨਾਂ ਕਿਸੇ ਖਾਸ ਕਾਰਨ ਮੇਰੇ ਪਿਓ ਨੇ ਮੇਰੀ ਮਾਂ ਨੂੰ ਕੁੱਟਿਆ ਸੀ।

ਮੈਨੂੰ ਭੁੱਖਾ ਮਾਰਿਆ ਗਿਆ, ਬੇਇਜ਼ਤ ਕੀਤਾ ਗਿਆ, ਜ਼ਲੀਲ ਕੀਤਾ ਗਿਆ, ਮੇਰੇ ਪਿਓ ਨੇ ਕਿਹਾ। ਉਨ੍ਹਾਂ ’ਚੋਂ ਕਿਸੇ ਅਫਸਰ ਨੇ ਵੀ ਮੇਰੇ ਨਾਲ ਇਨਸਾਨਾਂ ਵਾਲਾ ਵਰਤਾਅ ਨਹੀਂ ਕੀਤਾ, ਸਗੋਂ ਜਾਨਵਰਾਂ ਵਾਲਾ ਵਰਤਾਅ ਕੀਤਾ ਪਰ ਕੋਈ ਗੱਲ ਨਹੀਂ। ਘੱਟੋ ਘੱਟ ਮੈਂ ਆਪਣੇ ਘਰ ਵਿਚ ਤਾਂ ਮਾਲਕ ਸੀ ਤੇ ਮੈਂ ਆਪਣੀ ਤੀਵੀਂ ਤੇ ਬੱਚਿਆ ਨੂੰ ਮਰਜ਼ੀ ਨਾਲ਼ ਕੁੱਟ ਸਕਦਾ ਸੀ ਤੇ ਮੈਂ ਏਦਾਂ ਹੀ ਕੀਤਾ।

ਮੈਂ ਉਹਨੂੰ ਵੋਦਕਾ ਦੀ ਬੋਤਲ ਫੜਾਉਣ ਲੱਗੀ ਪਰ ਫੇਰ ਸੋਚਿਆ ਕਿ ਪਹਿਲਾਂ ਮੈਂ ਹੀ ਕਿਉਂ ਨਾ ਘੁੱਟ ਭਰ ਲਵਾਂ।

ਪਰ ਤੂੰ ਮੈਨੂੰ ਪਹਿਲਾਂ ਹੀ ਦੱਸਿਆ ਸੀ ਕਿ, ਮੈਂ ਕਿਹਾ, ਉਹਨੂੰ ਵੀ ਓਨਾਂ ਹੀ ਜ਼ਲੀਲ ਕੀਤਾ ਗਿਆ ਸੀ ਤੇ ਬੇਇਜ਼ਤ ਕੀਤਾ ਗਿਆ ਸੀ, ਨਾਲੇ ਕਿਸਾਨ ਔਰਤਾਂ ਹਮੇਸ਼ਾ ਮਰਦਾਂ ਨਾਲੋਂ ਜ਼ਿਆਦਾ ਕੰਮ ਕਰਦੀਆਂ ਹਨ, ਤੇ ਉੱਤੋਂ ਦੀ ਉਹਨੂੰ ਤੇਰੀਆਂ ਜੁੱਤੀਆਂ ਖਾਣੀਆਂ ਪੈਂਦੀਆਂ। ਕੀ ਉਹ ਕੁੜੱਤਣ ਨਾਲ ਭਰੀ ਹੋਈ ਸੀ?

ਸ਼ਾਇਦ ਉਹ ਹੋਵੇਗੀ, ਪਰ ਉਹ ਕਦੇ ਵੀ ਡਰਦੀ ਨਹੀਂ ਸੀ। ਮੈਨੂੰ ਉਹਦੇ ਵਰਗਾ ਹੋਰ ਕੋਈ ਵੀ ਬੰਦਾ ਨਹੀਂ ਮਿਲਿਆ। ਉਹਨੂੰ ਕਦੇ ਵੀ ਡਰ ਨਹੀਂ ਸੀ ਲੱਗਦਾ। ਏਥੇ ਤਕ ਕਿ ਇਕ ਵਾਰ ਮੈਂ ਉਹਦੇ ਸਿਰ ਨਾਲ ਪਸਤੌਲ ਲਾ ਦਿੱਤਾ ਸੀ ਪਰ ਉਹ ਡਰੀ ਨਹੀਂ ਸਗੋਂ ਉਹਨੇ ਮੇਰੀਆਂ ਅੱਖਾਂ ਵਿਚ ਥੁੱਕ

ਦਿੱਤਾ। ਜੇ ਤੂੰ ਮੈਨੂੰ ਮਾਰ ਦੇਵੇਂਗਾ, ਤਾਂ ਇਨ੍ਹਾਂ ਨਿਆਣਿਆਂ ਨੂੰ ਕਿਵੇਂ ਸਾਂਭੇਂਗਾ? ਉਹਨੇ ਪੁੱਛਿਆ ਸੀ। ਕਦੇ ਵੀ ਡਰਦੀ ਨਹੀਂ ਸੀ ਉਹ।

ਉਹ ਤਾਂ ਸਿਰਫ ਉਹਦਾ ਪਤੀ ਹੀ ਸੀ, ਇਸ ਕਰਕੇ ਉਹਨੂੰ ਕੀ ਪਤਾ ਹੋਵੇਗਾ। ਬਾਕੀ ਕਿਸਾਨ ਔਰਤਾਂ ਵਾਂਗ ਮੇਰੀ ਮਾਂ ਨੇ ਵੀ ਕਦੇ ਦੂਜਿਆਂ ਵੱਲੋਂ ਕੀਤੇ ਵਰਤਾਅ ਨੂੰ ਸਹਿਣ ਨਹੀਂ ਸੀ ਕੀਤਾ। ਨਾ ਹੀ ਕਦੇ ਆਪਣੇ ਆਪ ਨੂੰ ਘਟੀਆ ਸਮਝਿਆ ਸੀ। ਪਰ ਮੈਂ ਉਹਦੀ ਧੀ ਸਾਂ ਤੇ ਮੈਨੂੰ ਪਤਾ ਸੀ ਕਿ ਉਹ ਡਰਦੀ ਸੀ। ਠੰਡ ਨਾਲ਼ ਜੰਮ ਜਾਣ ਦਾ ਡਰ, ਭੁੱਖ ਨਾਲ਼ ਮਰ ਜਾਣ ਦਾ ਡਰ। ਨਹੀਂ ਇਹ ਗੱਲ ਵੀ ਠੀਕ ਨਹੀਂ ਕਿਉਂਕਿ ਮੌਤ ਦਾ ਡਰਾਵਾ ਉਹਦੇ ਲਈ ਕੋਈ ਬਹੁਤਾ ਮਹੱਤਵ ਨਹੀਂ ਸੀ ਰੱਖਦਾ। ਉਹ ਜਿਹੜੀ ਚੀਜ਼ ਤੋਂ ਡਰਦੀ ਸੀ ਉਹ ਸੀ, ਠੰਡ, ਭੁੱਖ, ਬੀਮਾਰੀ...

ਬਸੰਤ ਦੇ ਮੌਸਮ ਵਿਚ, ਮੇਰੇ ਪਿਓ ਨੇ ਆਪਣੀ ਗੱਲ ਜ਼ਾਰੀ ਰੱਖੀ, ਇਕ ਹੋਰ ਅਫਸਰ ਆ ਗਿਆ। ਉਹ ਕਹਿੰਦਾ ਕਿ ਕਿਉਂਕਿ ਅਸੀਂ ਰਿਲੀਫ ਦਫਤਰ ਤੋਂ ਪੰਜ ਡਾਲਰ ਦਾ ਵਾਊਚਰ ਲਿਆ ਸੀ, ਇਸ ਕਰਕੇ ਸਾਨੂੰ ਡੀਪੋਰਟ ਕੀਤਾ ਜਾਵੇਗਾ। ਪਰ ਉਹ ਸਿਆਸੀ ਸਥਿਤੀ ਦੀ ਵਜ੍ਹਾ ਕਰਕੇ ਸੋਵੀਅਤ ਯੁਕਰੇਨੀਅਨਾਂ ਨੂੰ ਨਹੀਂ ਸੀ ਕੱਢ ਸਕਦੇ। ਉਸ ਵੇਲੇ ਯੁਕਰੇਨ ਦਾ ਸਾਡੇ ਵਾਲਾ ਹਿੱਸਾ ਅਜੇ ਪੋਲਿਸ਼ ਅਮਪਾਇਰ ਦੇ ਥੱਲੇ ਹੀ ਸੀ। ਵਿਨੀਪੈਗ ਦੀ ਜਨਰਲ ਸਟਰਾਈਕ ਬਾਅਦ ਉਨ੍ਹਾਂ ਨੇ ਸਾਡੇ ਹਜ਼ਾਰਾਂ ਲੋਕਾਂ ਨੂੰ ਡੀਪੋਰਟ ਕਰ ਦਿੱਤਾ ਸੀ ਤੇ ਉਹ ਗ਼ਰੀਬ ਲੋਕਾਂ ਤੋਂ ਅਜੇ ਵੀ ਇਸ ਗੱਲੋਂ ਡਰੇ ਹੋਏ ਸਨ ਕਿ ਕਿਤੇ ਉਹ ਕਮਿਊਨਿਸਟ ਨਾ ਬਣ ਜਾਣ। ਨਿਕੋਲਾਇਆਚੱਕ ਤਾਂ ਕਮਿਊਨਿਸਟ ਨਹੀਂ ਸੀ, ਇਸ ਕਰਕੇ ਉਹਨੂੰ ਨਹੀਂ ਸੀ ਡੀਪੋਰਟ ਕੀਤਾ ਜਾਣਾ। ਪਰ ਉਸ ਅਫਸਰ ਨੇ ਮੈਨੂੰ ਦੱਸਿਆ ਕਿ ਸਾਨੂੰ ਜ਼ਰੂਰ ਡੀਪੋਰਟ ਕੀਤਾ ਜਾਵੇਗਾ। ਫੇਰ ਸਾਨੂੰ ਪਤਾ ਨਾ ਲੱਗੇ ਕਿ ਕੀ ਕੀਤਾ ਜਾਵੇ। ਹੋਰ ਨਵੀਂ ਧਰਤੀ ਸਾਫ ਕਰਨ ਵਿਚ ਵੀ ਕੋਈ ਤੁਕ ਨਜ਼ਰ ਨਹੀਂ ਸੀ ਆਉਂਦੀ ਕਿਉਂਕਿ ਅਸੀਂ ਆਉਣ ਵਾਲੀ ਬਸੰਤ ਵਿਚ ਕੋਈ ਫਸਲਾਂ ਤਾਂ ਬੀਜ ਨਹੀਂ ਸਕਾਂਗੇ। ਸਾਡੇ ਆਲੇ ਦੁਆਲੇ ਲੋਕਾਂ ਨੂੰ ਡੀਪੋਰਟ ਕੀਤਾ ਜਾ ਰਿਹਾ ਸੀ। ਸੋ ਅਸੀਂ ਸਾਰਾ ਸਮਾਂ ਪੈਰ ਜਿਹੇ ਮਲਦੇ ਰਹੇ, ਕੰਮ ਤਾਂ ਕਰੀ ਜਾਂਦੇ ਸੀ ਪਰ ਬਹੁਤਾ ਉਡੀਕ ਜਿਹੀ ਕਰਦੇ ਸੀ।

ਗਰਮੀਆਂ ਵਿਚ ਇਕ ਪੁਲਸ ਦਾ ਸਿਪਾਹੀ ਆਇਆ, ਮੇਰੇ ਪਿਓ ਨੇ ਦੱਸਿਆ। ਅਸੀਂ ਇਕ ਬਗੀਚਾ ਤਾਂ ਲਾਇਆ ਹੋਇਆ ਸੀ ਪਰ ਉਸ ਵਿਚੋਂ ਉਸ ਸਾਲ ਫਸਲ ਬਹੁਤ ਮਾੜੀ ਨਿਕਲੀ ਸੀ। ਮੈਂ ਅਣਬੁਝੇ ਜਿਹੇ ਮਨ ਨਾਲ਼ ਬਾਹਰ ਜ਼ਮੀਨ ਸਾਫ ਕਰ ਰਿਹਾ ਸੀ। ਕਿਸੇ ਨੂੰ ਕੁਝ ਨਹੀਂ ਸੀ ਪਤਾ ਕਿ ਕੀ ਹੋਣਾ ਹੈ। ਪੁਲਸ ਵਾਲੇ ਨੇ ਤੇਰੀ ਮਾਂ ਨਾਲ਼ ਗੱਲ ਕੀਤੀ, ਘਰ ਦੇ ਦੁਆਲੇ ਚੱਕਰ ਜਿਹਾ ਕੱਢਿਆ, ਫੇਰ ਇਕ ਮਰੀਅਲ ਜਿਹੀ ਗਾਜਰ ਪੁੱਟੀ ਤੇ ਖਾ ਗਿਆ। ਫੇਰ ਉਹ ਮੇਰੇ ਕੋਲ ਆਇਆ। ਮੈਨੂੰ ਨਹੀਂ ਸੀ ਪਤਾ ਕਿ ਉਹ ਆਇਆ ਹੋਇਆ ਹੈ। ਥੋੜ੍ਹੀ ਦੇਰ ਬਾਅਦ ਉਹ ਮੇਰੇ ਕੋਲ ਆਇਆ ਤੇ ਕਹਿਣ ਲੱਗਾ: ਮੈਂ ਤੈਨੂੰ ਪਿਛਲੇ ਦੋ ਘੰਟਿਆਂ ਤੋਂ ਕੰਮ ਕਰਦੇ ਨੂੰ ਦੇਖ ਰਿਹਾ ਹਾਂ। ਸੱਚੀਂ? ਇੱਥੇ ਮੱਛਰ ਕਿੰਨਾ ਹੈ, ਪੁਲਸ ਵਾਲੇ ਨੇ ਕਿਹਾ। ਉੱਥੇ ਸਾਡੇ ਸਾਫ ਕਰਨ ਤੋਂ ਪਹਿਲਾਂ ਝਾੜੀਆਂ ਸਨ, ਪਾਣੀ ਖੜ੍ਹਾ ਰਹਿੰਦਾ ਸੀ ਤੇ ਅਜਿਹੀ ਥਾਂ ਮੱਛਰ ਤਾਂ ਬੇਹਸਾਬਾ ਪੈਦਾ ਹੁੰਦਾ ਹੈ। ਜਿੱਥੇ ਵੀ ਕੋਈ ਬੰਦਾ ਜਾਂਦਾ ਹੈ ਉੱਥੇ ਹੀ ਮੱਛਰਾਂ ਦਾ ਬੱਦਲ ਏਨਾ ਗਾਹੜਾ ਹੁੰਦਾ ਹੈ ਕਿ ਤੁਸੀਂ ਉਸ ਬੰਦੇ ਨੂੰ ਮੁਸ਼ਕਲ ਨਾਲ਼ ਹੀ ਦੇਖ ਸਕਦੇ ਹੋ।

ਹਾਂ, ਮੱਛਰ ਤਾਂ ਏਦਾਂ ਹੀ ਹਨ, ਮੈਂ ਕਿਹਾ। ਮੇਰੀ ਮਾਂ ਨੇ ਇਕ ਵਾਰ ਮੈਨੂੰ ਦੱਸਿਆ ਸੀ ਕਿ ਛੋਟੀ ਰੋਜ਼ੀ ਨੂੰ ਬਾਹਰ ਨਹੀਂ ਸੀ ਲੈ ਕੇ ਜਾ ਸਕਦੀ ਕਿਉਂਕਿ ਉਹਨੂੰ ਮੱਛਰ ਕੱਟਣਗੇ ਤੇ ਉਹਦੇ ਨਾਲ਼ ਉਹ ਬੀਮਾਰ ਹੋ ਕੇ ਮਰ ਸਕਦੀ ਹੈ।

ਹਾਂ ਮੈਨੂੰ ਬੱਚਿਆਂ ਬਾਰੇ ਤਾਂ ਕੋਈ ਪਤਾ ਨਹੀਂ, ਕਿਉਂਕਿ ਇਹ ਤਾਂ ਉਹਦਾ ਕੰਮ ਸੀ। ਪੁਲਸ ਵਾਲੇ ਨੇ ਕਿਹਾ ਕਿ ਉਹ ਮੈਨੂੰ ਮੱਛਰਾਂ ਵਿਚ ਘਿਰੇ ਹੋਏ ਨੂੰ ਕੰਮ ਕਰਦੇ ਨੂੰ ਦੇਖਦਾ ਰਿਹਾ ਹੈ। ਉਹਨੇ ਮੈਨੂੰ ਪੁੱਛਿਆ ਕਿ ਡੀਪੋਰਟ ਕੀਤੇ ਜਾਣ ਬਾਰੇ ਮੈਂ ਕੀ ਸੋਚਦਾ ਹਾਂ। ਮੈਂ ਉਹਨੂੰ ਕਿਹਾ ਕਿ ਮੈਨੂੰ ਤਾਂ ਬਹੁਤੀ ਪਰਵਾਹ ਨਹੀਂ ਕਿ ਏਥੇ ਰਹਾਂ ਜਾਂ ਉੱਥੇ, ਪਰ ਇਕ ਗੱਲ ਜ਼ਰੂਰ ਹੈ ਕਿ ਉਨ੍ਹਾਂ ਨੇ ਜੋ ਵੀ ਫੈਸਲਾ ਕਰਨਾ



ਹੈ ਛੇਤੀ ਕਰ ਦੇਣ। ਪੁਲਸ ਵਾਲੇ ਨੇ ਕਿਹਾ ਕਿ ਉਨ੍ਹਾਂ ਨੂੰ ਅਜੇ ਤਕ ਉਨ੍ਹਾਂ ਬਾਰੇ ਪਹਿਲੀ ਪੁਲਸ ਰੀਪੋਰਟ ਕਰਕੇ ਨਹੀਂ ਕੱਢਿਆ ਗਿਆ। ਪਰ ਮੈਨੂੰ ਤਾਂ ਉਸ ਰੀਪੋਰਟ ਬਾਰੇ ਕੁਝ ਪਤਾ ਹੀ ਨਹੀਂ ਸੀ।

ਤੂੰ ਇਹ ਦੇਸ ਛੱਡ ਕੇ ਜਾਣ ਬਾਰੇ ਕਿਉਂ ਕੋਈ ਪਰਵਾਹ ਨਹੀਂ ਕਰਦਾ? ਪੁਲਸ ਵਾਲੇ ਨੇ ਪੁੱਛਿਆ।

ਤੂੰ ਮੇਰਾ ਘਰ ਦੇਖਿਆ ਹੀ ਹੈ, ਮੇਰੇ ਪਿਓ ਨੇ ਕਿਹਾ, ਤੂੰ ਦੇਖਿਆ ਹੀ ਹੈ ਮੇਰੇ ਬੱਚਿਆਂ ਦੇ ਕਿੱਦਾਂ ਦੇ ਕੱਪੜੇ ਪਾਏ ਹੋਏ ਹਨ, ਤੂੰ ਸਾਡੇ ਘਰ ਦਾ ਫਰਨੀਚਰ ਵੀ ਦੇਖਿਆ ਹੈ, ਅਸੀਂ ਖਾਣਾ ਕਿੱਦਾਂ ਦਾ ਖਾਂਦੇ ਹਾਂ? ਤੂੰ ਮੈਨੂੰ ਦੱਸ ਕਿ ਕੀ ਸੰਭਵ ਹੈ ਕਿ ਜ਼ਿੰਦਗੀ ਏਦੂੰ ਵੀ ਬੁਰੀ ਹੋ ਸਕੇ?

ਨਹੀਂ। ਪੁਲਸ ਵਾਲੇ ਨੇ ਜੁਆਬ ਦਿੱਤਾ।

ਫੇਰ ਤੂੰ ਹੀ ਦੱਸ ਕਿ ਮੈਂ ਕਿਉਂ ਪਰਵਾਹ ਕਰਾਂ ਏਥੋਂ ਜਾਣ ਬਾਰੇ?

ਠੀਕ ਹੈ, ਪਰ ਤੂੰ ਆਪਣੇ ਘਰ ਵਾਪਸ ਕਿਉਂ ਨਹੀਂ ਜਾਣਾ ਚਾਹੁੰਦਾ? ਪੁਲਸ ਵਾਲੇ ਨੇ ਪੁੱਛਿਆ।

ਉੱਥੇ ਵੀ ਹਾਲਤ ਏਦੂੰ ਕੋਈ ਬਹੁਤੇ ਵਧੀਆ ਨਹੀਂ। ਉੱਥੇ ਚੰਗੀ ਗੱਲ ਇਹ ਹੋਵੇਗੀ ਕਿ ਅਸੀਂ ਆਪਣੇ ਲੋਕਾਂ ਵਿਚ ਹੋਵਾਂਗੇ। ਪਰ ਦੂਜੇ ਪਾਸੇ, ਮੈਂ ਛੇ ਸਾਲ ਪਹਿਲਾਂ ਉਹ ਥਾਂ ਛੱਡਿਆ ਅਮਰੀਕਾ ਜਾਣ ਵਾਸਤੇ ਤੇ ਜੇ ਹੁਣ ਮੈਂ ਵਾਪਸ ਚਲੇ ਜਾਂਦਾ ਹਾਂ ਤਾਂ ਉਹ ਮੈਨੂੰ ਮੇਰੀ ਬਾਕੀ ਦੀ ਸਾਰੀ ਜ਼ਿੰਦਗੀ 'ਅਮਰੀਕਨ' ਕਹਿਣਗੇ ਤੇ ਹਮੇਸ਼ਾ ਗੱਲਾਂ ਬਣਾਉਣਗੇ ਕਿ ਕਿੱਦਾਂ ਮੈਂ ਵਧੀਆ ਜੀਵਨ ਦੀ ਆਸ ਵਿਚ ਗਿਆ ਸੀ ਤੇ ਬੁਰੇ ਹਾਲੀਂ ਭੁੱਖਾ ਮੁੜ ਆਇਆ।

ਹਾਂ ਗੱਲ ਖਾਨੇ ਪੈਂਦੀ ਹੈ, ਪੁਲਸ ਵਾਲੇ ਨੇ ਕਿਹਾ। ਅਸੀਂ ਤੈਨੂੰ ਡੀਪੋਰਟ ਨਹੀਂ ਕਰਾਂਗੇ, ਜੇ ਤੂੰ ਇਸ ਪੇਪਰ 'ਤੇ ਦਸਤਖਤ ਕਰ ਦੇਵੇਂ ਕਿ ਤੂੰ ਮੁੜ ਕੇ ਕਦੇ ਰਿਲੀਫ ਲਈ ਅਰਜ਼ੀ ਨਹੀਂ ਦੇਵੇਂਗਾ।

ਪਰ ਮੇਰੇ ਪਿਓ ਨੇ ਇਹ ਕਰਨ ਤੋਂ ਨਾਂਹ ਕਰ ਦਿੱਤੀ। ਤੇਰਾ ਜੋ ਜੀਅ ਕਰਦਾ ਹੈ ਕਰ, ਪਰ ਮੈਂ ਇਹੋ ਜਿਹੇ ਪੇਪਰ 'ਤੇ ਸਾਈਨ ਨਹੀਂ ਕਰਨੇ। ਮੇਰੇ ਆਪਣੇ ਲਈ ਤਾਂ ਮੈਨੂੰ ਪਰਵਾਹ ਨਹੀਂ ਪਰ ਜੇ ਮੇਰੇ ਨਿਆਣੇ ਭੁੱਖੇ ਹੋਏ ਤਾਂ ਮੈਂ ਉਨ੍ਹਾਂ ਨੂੰ ਖੁਆਉਣ ਲਈ ਜੋ ਵੀ ਕਰਨ ਦੀ ਲੋੜ ਹੋਈ ਕਰਾਂਗਾ।

ਉਨ੍ਹਾਂ ਨੂੰ ਛੇਤੀ ਹੀ ਦੁਕਾਨਦਾਰ ਹੇਗ, ਜਿਹੜਾ ਕਿ ਪੋਸਟ ਆਫਿਸ ਦਾ ਪੋਸਟ ਮਾਸਟਰ ਵੀ ਸੀ, ਰਾਹੀਂ ਇਸ ਗੱਲ ਦਾ ਪਤਾ ਲੱਗ ਗਿਆ ਕਿ ਉਨ੍ਹਾਂ ਨੂੰ ਏਥੋਂ ਕੱਢਣ ਦੀ ਤਰੀਕ ਅੱਗੇ ਪਾ ਦਿੱਤੀ ਗਈ ਹੈ। ਉਹ ਇਸ ਗੱਲ ਤੋਂ ਬਹੁਤ ਦੁਖੀ ਸਨ ਕਿ ਉਨ੍ਹਾਂ ਨੂੰ ਪਤਾ ਨਹੀਂ ਸੀ ਉਨ੍ਹਾਂ ਨੂੰ ਕੱਢਿਆ ਜਾਵੇਗਾ ਜਾਂ ਏਥੇ ਰਹਿਣ ਦੀ ਇਜਾਜ਼ਤ ਮਿਲ ਜਾਵੇਗੀ।

ਮੇਰੇ ਕੋਲ ਅਜੇ ਵੀ ਕਾਟੋਆਂ ਤੋਂ ਕਮਾਏ ਕੁਝ ਪੈਸੇ ਬਚਦੇ ਸਨ ਤੇ ਉਨ੍ਹਾਂ ਗਰਮੀਆਂ ਵਿਚ ਮੈਂ ਗਰੈਂਡ ਪ੍ਰੇਰੀ ਦੀ ਅਦਾਲਤ ਵਿਚ ਗਿਆ ਤੇ ਨਾਗਰਿਕਤਾ ਲੈਣ ਵਾਸਤੇ ਲੋੜੀਂਦੀ ਅਰਜ਼ੀ ਭਰਨ ਲਈ ਪੰਜ ਡਾਲਰ ਫੀਸ ਦੇ ਦਿੱਤੀ।

ਕਚਹਿਰੀ ਵਿਚ ਲੋਕਾਂ ਦੀ ਭੀੜ ਲੱਗੀ ਹੋਈ ਸੀ ਜਿਨ੍ਹਾਂ ਨੂੰ ਵਾਜ ਪੈਣ ਦੀ ਆਸ ਸੀ। ਮੇਰਾ ਨੰਬਰ ਦੂਜਾ ਸੀ। ਸੈਕਰੇਟਰੀ ਨੇ ਜੱਜ ਨੂੰ ਕਿਹਾ ਕਿ ਮੈਂ ਅੰਗਰੇਜ਼ੀ ਨਹੀਂ ਬੋਲਦਾ ਪਰ ਜੱਜ ਨੇ ਕਿਹਾ ਕਿ ਉਹ ਮੇਰੇ ਨਾਲ਼ ਆਪ ਗੱਲ ਕਰੇਗਾ, ਇਸ ਗੱਲ ਦਾ ਪਤਾ ਲਾਉਣ ਲਈ। ਉਹਨੇ ਮੈਨੂੰ ਰਿਲੀਫ ਬਾਰੇ ਪੁੱਛਿਆ ਤੇ ਮੈਂ ਉਹਨੂੰ ਕਿਹਾ ਕਿ ਮੈਂ ਫਸਲਾਂ ਦੀ ਕਟਾਈ ਸਮੇਂ ਕੋਈ ਪੈਸਾ ਨਹੀਂ ਸੀ ਬਣਾ ਸਕਿਆ ਤੇ ਮੇਰੇ ਕੋਲ਼ ਸਰਦੀਆਂ ਲੰਘਾਉਣ ਲਈ ਕੋਈ ਪੈਸਾ ਨਹੀਂ ਸੀ। ਫੇਰ ਮੈਂ ਉਹਨੂੰ ਕਾਟੋਆਂ ਬਾਰੇ ਦੱਸਿਆ।

ਕੁਦਰਤੀਂ, ਜੱਜ ਕਹਿਣ ਲੱਗਾ, ਜਿੰਨੀ ਛੇਤੀ ਤੇਰੇ ਹੱਥ ਵਿਚ ਪੈਸੇ ਆਏ ਤੂੰ ਭੱਜ ਕੇ ਗਿਆ ਤੇ ਰਿਲੀਫ ਦਫਤਰ ਤੋਂ ਲਏ ਹੋਏ ਪੰਜ ਡਾਲਰ ਮੋੜ ਦਿੱਤੇ।

ਨਹੀਂ।

ਕਿਉਂ ਨਹੀਂ?

ਮੇਰੇ ਕੋਲ ਵਾਧੂ ਪੰਜ ਡਾਲਰ ਹੈ ਹੀ ਨਹੀਂ। ਮੇਰੇ ਕੋਲੋਂ ਤਾਂ ਆਪਣੇ ਅਤੇ ਟੱਬਰ ਦੇ ਗੁਜ਼ਾਰੇ ਜੋਗੇ ਪੈਸੇ ਹੀ ਮਸਾਂ ਬਣੇ ਸਨ।

ਪਰ ਤੇਰੇ ਕੋਲ ਇਹ ਅਰਜ਼ੀ ਦੇਣ ਲਈ ਤਾਂ ਪੰਜ ਡਾਲਰ ਬਚੇ ਹੋਏ ਸਨ?

ਹਾਂ, ਤੇ ਮੈਂ ਇਸ ਗੱਲ ਨੂੰ ਜ਼ਰੂਰੀ ਸਮਝਿਆ ਕਿਉਂਕਿ ਮੈਂ ਇਸ ਗੱਲ ਦੀ ਉਡੀਕ 'ਚ ਹੀ ਨਹੀਂ ਬੈਠਾ ਰਹਿਣਾ ਚਾਹੁੰਦਾ ਕਿ ਉਹ ਕਦੋਂ ਮੈਨੂੰ ਡੀਪੋਰਟ ਕਰਦੇ ਹਨ।

ਜੱਜ ਕਹਿੰਦਾ ਕਿ ਮੈਂ ਤਾਂ ਬੜੀ ਸੋਹਣੀ ਅੰਗਰੇਜ਼ੀ ਬੋਲਦਾ ਹਾਂ ਤੇ ਮੇਰੇ ਨਾਲ ਗੱਲਾਂ ਕਰਨੀਆਂ ਉਹਨੂੰ ਬਹੁਤ ਚੰਗੀਆਂ ਲੱਗੀਆਂ, ਇਸ ਕਰਕੇ ਮੈਨੂੰ ਉਸੇ ਵੇਲੇ ਨਾਗਰਿਕਤਾ ਦੇਣ ਦੀ ਥਾਂ ਉਹ ਚਾਹੇਗਾ ਕਿ ਮੈਂ ਮੁੜ ਕੇ ਫੇਰ ਆਵਾਂ ਤਾਂ ਕਿ ਉਹ ਮੇਰੇ ਨਾਲ਼ ਹੋਰ ਗੱਲਾਂ ਕਰ ਸਕੇ। ਕਚਹਿਰੀ ਵਿਚ ਘੁਸਰ ਮੁਸਰ ਜਿਹੀ ਹੋਈ। ਉੱਥੇ ਸਾਰੇ ਲੋਕ ਇਹ ਦੇਖਣ ਲਈ ਉਤਸੁਕ ਸਨ ਕਿ ਇਕ ਕਮਿਊਨਿਸਟ ਨਾਲ਼ ਕਿਸ ਤਰ੍ਹਾਂ ਵਰਤਾਅ ਕੀਤਾ ਜਾਵੇਗਾ।

ਮੈਂ ਘਰ ਨੂੰ ਜਾਣ ਤੋਂ ਪਹਿਲਾਂ ਹੇਗ ਦੀ ਦੁਕਾਨ ਵਿਚ ਰੁਕਿਆ। ਤੈਨੂੰ ਤੇਰੇ ਪੇਪਰ ਮਿਲ ਗਏ? ਹੇਗ ਕਹਿਣ ਲੱਗਾ ਤੇ ਮੈਂ ਕਿਹਾ ਕਿ ਨਹੀਂ ਤੇ ਉਹਨੂੰ ਦੱਸਿਆ ਕਿ ਜੱਜ ਨੇ ਮੈਨੂੰ ਕੀ ਕਿਹਾ ਸੀ।

ਹੇਗ ਕਹਿਣ ਲੱਗਾ, ਪਰ ਮੈਂ ਸਰਕਾਰੀ ਏਜੰਟ ਹਾਂ, ਪੋਸਟ ਮਾਸਟਰ ਹੋਣ ਕਰਕੇ ਮੈਨੂੰ ਜੱਜ ਨਾਲੋਂ ਜ਼ਿਆਦਾ ਪਤਾ ਹੈ।

ਮੈਂ ਉਹਨੂੰ ਕਿਹਾ ਕਿ ਉਹ ਤਾਂ ਕਮਲੀਆਂ ਗੱਲਾਂ ਕਰਦਾ ਸੀ। ਪਰ ਹਫਤੇ ਬਾਅਦ ਹੀ ਜਦੋਂ ਮੈਂ ਮੁੜ ਕੇ ਉਹਦੀ ਦੁਕਾਨੇ ਗਿਆ ਤਾਂ ਉਹਨੇ ਮੇਰੇ ਮੂਹਰੇ ਇਕ ਲਫਾਫਾ ਹਿਲਾਇਆ। ਉਹਨੂੰ ਡਾਕ ਖੋਲ੍ਹਣੀ ਤਾਂ ਨਹੀਂ ਸੀ ਚਾਹੀਦੀ ਪਰ ਉਹਨੂੰ ਪਤਾ ਸੀ ਕਿ ਉਸ ਵਿਚ ਕੀ ਸੀ।

ਤੇ ਏਦਾਂ ਮੈਂ ਕਨੇਡੀਅਨ ਬਣਿਆਂ।

ਨਾਗਰਿਕਾਂ ਦੀਆਂ ਪਤਨੀਆਂ ਤਕਰੀਬਨ ਆਪਣੇ ਆਪ ਨਾਗਰਿਕ ਬਣ ਜਾਂਦੀਆਂ ਸਨ, ਇਸ ਕਰਕੇ ਮੇਰੀ ਮਾਂ ਨੂੰ ਛੇਤੀ ਹੀ ਉਹਦੇ ਪੇਪਰ ਵੀ ਮਿਲ ਗਏ। ਤੇ ਇਸ ਤਰ੍ਹਾਂ ਉਸ ਤੋਂ ਛੇ ਸਾਲ ਬਾਅਦ ਮੈਂ ਜੰਮਦੀ ਹੀ ਕਨੇਡੀਅਨ ਸੀ।

ਜਦੋਂ ਮੇਰੇ ਪਿਓ ਨੇ ਪਹਿਲਾਂ ਮੈਨੂੰ ਇਹ ਕਹਾਣੀ ਦੱਸੀ ਸੀ ਤਾਂ ਇਕ ਤਰ੍ਹਾਂ ਬੜੀ ਸਮਝ ਆਉਣ ਵਾਲੀ ਸਿੱਧੀ ਗੱਲ ਸੀ - ਇਕ ਗ਼ਰੀਬ ਪਰਿਵਾਰ ਦਾ ਆਪਣੇ ਜੀਵਨ ਲਈ ਸੰਘਰਸ਼। ਉਹ ਔਖਿਆਂ ਸਮਿਆਂ ਵਿਚੋਂ ਬਚ ਨਿਕਲੇ ਪਰ ਲਗਦਾ ਹੈ ਕਿ ਉਨ੍ਹਾਂ ਦਾ ਜੀਵਨ ਬੇਲੋੜਿਆਂ ਹੀ ਔਖਾ ਬਣਾ ਦਿੱਤਾ ਗਿਆ ਸੀ। ਪ੍ਰੇਰੀ ਵਿਚ ਆਏ ਹੋਏ ਯੁਕਰੇਨੀਅਨ ਆਵਾਸੀਆਂ ਬਾਰੇ ਜੇਮਸ ਮੈਕਰੈਗਰ ਨੇ ਲਿਖਿਆ ਹੈ: "ਖਾਲੀ ਪਈ ਧਰਤੀ 'ਤੇ ਉਹ ਖਾਲੀ ਹੱਥੀਂ ਆਏ"। ਪਰ ਇਹ ਧਰਤੀ ਤਾਂ ਮੁੱਢ ਤੋਂ ਖਾਲੀ ਨਹੀਂ ਸੀ - ਇੱਥੇ ਤਾਂ ਮੱਝਾਂ ਦੇ ਵੱਗਾਂ ਦੇ ਵੱਗ ਫਿਰਦੇ ਹੁੰਦੇ ਸਨ ਤੇ ਅਨੇਕਾਂ ਹੋਰ ਜਾਨਵਰ ਹੁੰਦੇ ਸਨ। ਏਥੇ ਪਹਿਲਾਂ ਇੰਡੀਅਨ (ਮੂਲ-ਵਾਸੀ) ਫੇਰ ਇੰਡੀਅਨ ਤੇ ਮੇਟੀਜ਼ (ਯੂਰਪੀਅਨ ਤੇ ਮੂਲਵਾਸੀਆਂ ਤੋਂ ਪੈਦਾ ਹੋਈ ਔਲਾਦ) ਰਹਿੰਦੇ ਸਨ। ਉਹ ਸਾਰੇ ਕਿੱਥੇ ਚਲੇ ਗਏ?

ਤੇ ਮੇਰਾ ਪਿਓ ਸੜਕ 'ਤੇ ਭੁੱਖਾ ਕਿਉਂ ਤੁਰਿਆ ਜਾ ਰਿਹਾ ਸੀ? ਮੇਰੀ ਮਾਂ ਕਿਉਂ ਉਜਾੜ ਵਿਚ ਗਰੀਬੀ ਤੇ ਮਾਰ ਕੁਟਾਈ ਦਾ ਜੀਵਨ ਬਤੀਤ ਕਰਦੀ ਸੀ? ਕੀ ਇਹ ਸਿਰਫ ਉਸ ਵੇਲੇ ਦੇ ਆਰਥਿਕ ਮੰਦਵਾੜੇ ਕਾਰਨ ਹੀ ਸੀ? ਕਿਉਂਕਿ ਉਹ ਅਲਬਰਟਾ ਵਿਚ ਰਹਿੰਦੇ ਸਨ? ਕੀ ਇਸ ਕਰਕੇ ਕਿ ਉਹ ਯੁਕਰੇਨੀਅਨ ਸਨ? ਜਾਂ ਕੁਝ ਹੋਰ ਗ਼ਲਤ ਸੀ ਜਿਹੜਾ ਕੱਲੇ ਕਾਰੇ ਆਵਾਸੀਆਂ ਦੀ ਕਿਸਮਤ ਨਾਲੋਂ ਡੂੰਘੀਆਂ ਜੜ੍ਹਾਂ ਵਾਲਾ ਸੀ? 000 **ਪੰਜਾਬੀ ਅਨੁਵਾਦ - ਸਾਧੂ ਬਿਨਿੰਗ**

***(4333, Portland St.,Burnaby, B.C. Canada V5J 2N5)***



# ਇਸ਼ਕ ਠੋਕਰ 'ਤੇ ਮੁਸਕਰਾਉਂਦਾ ਹੈ: ਗੁਰਚਰਨ ਰਾਮਪੁਰੀ

*ਪੰਜਾਬੀ ਕਵਿਤਾ ਦੇ ਖੇਤਰ ਵਿਚ ਗੁਰਚਰਨ ਰਾਮਪੁਰੀ ਵੱਡਾ ਤੇ ਸਤਿਕਾਰ ਵਾਲਾ ਨਾਉਂ ਹੈ। ਪਿਛਲੇ ਪੰਜਾਹਵਿਆਂ ਵਿਚ ਸੁਰਜੀਤ ਰਾਮਪੁਰੀ ਅਤੇ ਕੁਝ ਹੋਰ ਦੋਸਤਾਂ ਨਾਲ ਰਲ਼ ਕੇ ਉਸਨੇ ਕਿਸੇ ਪਿੰਡ ਵਿਚ ਬਣਨ ਵਾਲੀ ਸਭ ਤੋਂ ਪਹਿਲੀ 'ਪੰਜਾਬੀ ਲਿਖਾਰੀ ਸਭਾ ਰਾਮਪੁਰ' ਦੀ ਸਥਾਪਨਾ ਕੀਤੀ ਸੀ। ਸਭਾ ਦੇ ਗਠਨ ਤੋਂ ਵੀ ਪਹਿਲਾਂ ਉਹ ਖ਼ੁਦ ਪ੍ਰਗਤੀਵਾਦੀ ਲਹਿਰ ਦੇ ਮੂਹਰਲੀ ਕਤਾਰ ਦੇ ਕਵੀ ਵਜੋਂ ਮਸ਼ਹੂਰ ਹੋ ਚੁੱਕਿਆ ਸੀ। ਮੱਧ ਸੱਠਵਿਆਂ ਵਿਚ ਉਹ ਬਦੇਸ਼ ਚਲਿਆ ਗਿਆ। ਪਰ ਕੈਨੇਡਾ ਪਹੁੰਚਕੇ ਵੀ ਨਾ ਸਿਰਫ ਉਸਨੇ ਆਪਣਾ ਸਿਰਜਣਾਤਮਕ ਕਾਰਜ ਜਾਰੀ ਰਖਿਆ, ਸਗੋਂ ਉੱਥੇ ਪੰਜਾਬੀ ਸਾਹਿਤ-ਸਭਿਆਚਾਰ ਦੇ ਪ੍ਰਫੁਲਨ ਦੀਆਂ ਸਰਗਰਮੀਆਂ ਨਾਲ ਵੀ ਜੁੜਿਆ ਰਿਹਾ। ਕੁਝ ਵਰ੍ਹੇ ਪਹਿਲਾਂ ਤਕ, ਜਦੋਂ ਇਕ ਹਾਦਸੇ ਕਰ ਕੇ ਉਸਦੀਆਂ ਲੱਤਾਂ ਜਵਾਬ ਦੇ ਗਈਆਂ, ਉਹ ਹਰ ਤਰ੍ਹਾਂ ਨਾਲ ਬਹੁਤ ਸਰਗਰਮ ਸੀ। ਹੁਣ ਚਾਰ ਪੰਜ ਸਾਲਾਂ ਤੋਂ ਵ੍ਹੀਲ ਚੇਅਰ 'ਤੇ ਉਹ ਆਪਣੇ ਘਰ ਦੀ ਚਾਰ ਦੀਵਾਰੀ ਤਕ ਸੀਮਤ ਹੈ। ਇਕੱਲਾ-ਕਾਰਾ ਰਹਿ ਰਿਹਾ, ਪਰ ਹਮੇਸ਼ਾ ਵਾਂਗ ਜ਼ਿੰਦਾ-ਦਿਲ। ਸਾਡਾ ਇਹ ਪ੍ਰੌਢ ਸ਼ਾਇਰ ਹੁਣ ਆਪਣੀਆਂ ਯਾਦਾਂ ਲਿਖ ਤੇ ਸੋਧ ਰਿਹਾ ਹੈ। ਪੇਸ਼ ਹੈ ਗੁਰਚਰਨ ਰਾਮਪੁਰੀ ਦੀਆਂ ਯਾਦਾਂ ਦੀ ਕੜੀ ਦਾ ਇਕ ਅੰਸ਼। -ਸੰਪਾਦਕ*

ਮੈਂ ਵੀਹ ਕੁ ਗ਼ਜ਼ਲਾਂ ਲਿਖੀਆਂ ਹਨ, ਏਨੇ ਕੁ ਹੀ ਗੀਤ। ਮੇਰੀਆਂ ਇਹ ਰਚਨਾਵਾਂ ਮੇਰੇ ਦੂਜੇ ਕਾਵਿ-ਸੰਗ੍ਰਹਿ 'ਕੌਲ ਕਰਾਰ' ਵਿਚ ਸ਼ਾਮਲ ਹਨ। ਇਹ ਰਚਨਾਵਾਂ ਮੈਂ ਕਵੀ ਦਰਬਾਰਾਂ ਵਿਚ ਗਾ ਕੇ ਪੇਸ਼ ਕਰਦਾ ਸੀ। ਕਈ ਵਾਰ ਪੇਸ਼ਾਵਰ ਗਾਇਕ ਅਜਿਹੇ ਇਕੱਠਾਂ ਵਿਚ ਹਿੱਸਾ ਲੈਂਦੇ ਤਾਂ ਮੇਰੇ ਮਨ ਵਿਚ ਇਹ ਹਸਰਤ ਜਾਗਦੀ ਕਿ ਇਹ ਕਲਾਕਾਰ ਮੇਰੀ ਕੋਈ ਰਚਨਾ ਗਾਉਣ।

ਮੈਂ ਸੰਗੀਤ ਦੀ ਬਾਕਾਇਦਾ ਵਿਦਿਆ ਨਹੀਂ ਲਈ, ਪਰ ਆਪਣੀ ਰਚਨਾ ਗਾਉਣ ਸਮੇਂ ਮੈਂ ਕਦੇ ਹੀ ਬੇਸੁਰਾ ਹੁੰਦਾ। ਜਦੋਂ ਮੇਰੇ ਸੁਰ ਥਿੜਕਦੇ ਤਾਂ ਮੈਨੂੰ ਪਤਾ ਲੱਗ ਜਾਂਦਾ। ਮੈਂ ਸੰਭਲਣ ਦੀ ਕੋਸ਼ਿਸ਼ ਕਰਦਾ। ਮੇਰੇ ਸਰੋਤੇ ਸਦਾ ਹੀ ਮੇਰੇ ਉੱਤੇ ਮਿਹਰਬਾਨ ਰਹੇ।

ਮੈਂ ਆਪਣੇ ਗੀਤ ਅਤੇ ਗ਼ਜ਼ਲਾਂ ਆਲ ਇੰਡੀਆ ਰੇਡੀਓ ਦਿੱਲੀ ਅਤੇ ਜਲੰਧਰ ਨੂੰ ਭੇਜ ਦਿੰਦਾ। ਰੇਡੀਓ ਦੇ ਸਟਾਫ਼ ਵਿਚ ਮੇਰੇ ਅਨੇਕਾਂ ਮਿੱਤਰ ਸਨ। ਸੋ ਕਦੇ ਕਦੇ ਮੇਰੀ ਕੋਈ ਰਚਨਾ ਰੇਡੀਓ ਪ੍ਰੋਗਰਾਮਾਂ ਵਿਚ ਗਾਈ ਜਾਂਦੀ ਸੀ।

ਜੂਨ 1979 ਵਿਚ ਜਗਜੀਤ ਸਿੰਘ ਅਤੇ ਚਿੱਤਰਾ ਸਿੰਘ ਦਾ ਪਹਿਲਾ ਪ੍ਰੋਗਰਾਮ ਕੁਈਨ ਅਲੈਜ਼ੈਬੈਥ ਥੀਏਟਰ ਵੈਨਕੂਵਰ ਵਿਚ ਹੋਇਆ। ਉਦੋਂ ਇਕ ਅਜ਼ੀਜ਼ ਮਿੱਤਰ ਨਾਲ ਮੇਰੀ ਪਹਿਲੀ ਮਿਲਣੀ, ਬੜੇ ਡਰਾਮਾਈ ਢੰਗ ਨਾਲ ਹੋਈ।

ਜਦੋਂ ਪ੍ਰੋਗਰਾਮ ਸ਼ੁਰੂ ਹੋਇਆ ਤਾਂ ਹਾਲ ਦੀਆਂ ਸਾਰੀਆਂ ਬੱਤੀਆਂ ਇਕ ਦਮ ਬੁਝ ਗਈਆਂ। ਉਰਦੂ ਸ਼ਾਇਰ ਕੈਫ਼ੀ ਆਜ਼ਮੀ ਦੀ ਆਵਾਜ਼ ਘੁੱਪ-ਹਨ੍ਹੇਰੇ ਵਿਚ ਗੂੰਜੀ। ਉਸ ਨੇ ਗ਼ਜ਼ਲ ਲਿਖੇ ਜਾਣ ਦਾ ਇਤਿਹਾਸ ਬਹੁਤ ਸੰਖੇਪ ਢੰਗ ਨਾਲ ਬਿਆਨ ਕੀਤਾ। ਉਰਦੂ ਗ਼ਜ਼ਲ ਗਾਉਣ ਵਾਲੇ ਉਘੇ ਗਾਇਕਾਂ ਦਾ ਜ਼ਿਕਰ ਕੀਤਾ, ਫਿਰ ਜਗਜੀਤ ਸਿੰਘ ਅਤੇ ਚਿੱਤਰਾ ਸਿੰਘ ਦੀ ਜਾਣ ਪਛਾਣ ਕਰਾਈ ਤਾਂ ਦੋਹਾਂ ਗਾਇਕਾਂ ਦੀਆਂ ਮਧੁਰ ਆਵਾਜ਼ਾਂ ਹਨ੍ਹੇਰੇ ਵਿਚੋਂ ਉਭਰੀਆਂ। ਬੱਤੀਆਂ ਜਗ ਪਈਆਂ। ਸਟੇਜ ਉੱਤੇ ਤਿੱਖੀ ਰੋਸ਼ਨੀ ਹੋਈ ਤਾਂ ਹਾਲ ਤਾੜੀਆਂ ਨਾਲ ਗੂੰਜ ਉਠਿਆ। ਲਗਪਗ ਡੇਢ ਘੰਟਾ

ਸ਼ੇਅਰ ਅਤੇ ਮਧੁਰ ਸੰਗੀਤ ਦਾ ਦਰਿਆ ਵਗਦਾ ਰਿਹਾ। ਸਰੋਤੇ ਮੰਤਰ ਮੁਗਧ ਹੋਏ ਸੁਣਦੇ ਰਹੇ। ਹਰ ਗ਼ਜ਼ਲ ਦੇ ਮੁੱਕਣ ਉੱਤੇ ਹਾਲ ਤਾੜੀਆਂ ਨਾਲ ਗੂੰਜ ਉਠਦਾ ਸੀ।

ਹਾਫ-ਟਾਈਮ ਹੋਇਆ। ਮੈਂ ਕਲਾਕਾਰਾਂ ਨੂੰ ਮਿਲਣ ਸਟੇਜ ਉੱਤੇ ਪਰਦੇ ਪਿੱਛੇ ਪਹੁੰਚਿਆ। ਅਨੇਕਾਂ ਸਰੋਤੇ, ਗੋਲ ਦਾਇਰੇ ਵਿਚ ਕਲਾਕਾਰਾਂ ਨਾਲ ਖੜ੍ਹੇ ਸਨ। ਉੱਘਾ ਪਾਕਿਸਤਾਨੀ ਗਾਇਕ ਸਲੀਮ ਰਜ਼ਾ ਗੱਲ ਕਰ ਰਿਹਾ ਸੀ। ਮੈਂ ਸਲੀਮ ਦੇ ਨਾਲ ਜਾ ਖੜ੍ਹਾ ਹੋਇਆ। ਸਲੀਮ ਨੇ ਗੱਲ ਮੁਕਾਈ ਤਾਂ ਉਸ ਨੇ ਮੁੜ ਕੇ ਮੇਰੇ ਵੱਲ ਦੇਖਿਆ ਅਤੇ ਬੋਲਿਆ। "ਜਗਜੀਤ ਜੀ, ਇਹ ਮੇਰੇ ਮਿੱਤਰ ਕਵੀ ਗੁਰਚਰਨ ਰਾਮਪੁਰੀ ਹਨ।" ਜਦ ਮੇਰੀਆਂ ਅਤੇ ਜਗਜੀਤ ਸਿੰਘ ਦੀਆਂ ਨਜ਼ਰਾਂ ਮਿਲੀਆਂ ਤਾਂ ਮੈਂ ਕਿਹਾ, "ਅੱਜ ਆਪ ਨੂੰ ਸੁਣ ਕੇ ਆਨੰਦ ਆ ਗਿਆ ਹੈ। ਤੁਸੀਂ ਹੁਣ ਤਕ ਆਪਣੀਆਂ ਰੀਕਾਰਡ ਹੋ ਚੁੱਕੀਆਂ ਗ਼ਜ਼ਲਾਂ ਪੇਸ਼ ਕੀਤੀਆਂ ਹਨ। ਮੇਰੀ ਅਰਜ਼ ਹੈ ਕਿ ਅਗਲੇ ਅੱਧ ਵਿਚ ਕੁਝ ਨਵੀਆਂ ਗ਼ਜ਼ਲਾਂ ਹੋ ਜਾਣ।"

"ਠੀਕ ਹੈ। ਕੋਸ਼ਿਸ਼ ਕਰਾਂਗੇ।"

"ਬਹੁਤ ਮੇਹਰਬਾਨੀ।"

ਮੇਰੀ ਗੱਲ ਮੁੱਕਦੇ ਸਾਰ ਇਕ ਸਨੁੱਖਾ ਨੌਜਵਾਨ ਮੇਰੇ ਨੇੜੇ ਆਇਆ ਅਤੇ ਬੋਲਿਆ, "ਰਾਮਪੁਰੀ ਸਾਹਿਬ! ਮੈਂ ਇਕਬਾਲ ਮਾਹਲ ਹਾਂ। ਮੈਂ ਕਈ ਸਾਲਾਂ ਤੋਂ ਤੁਹਾਨੂੰ ਲੱਭ ਰਿਹਾ ਹਾਂ। ਮੇਰੀ ਤੁਹਾਡੇ ਨਾਲ ਇਕ ਸਾਂਝ ਹੈ। ਆਪਾਂ ਦੋਨੋਂ ਜਸਪਾਲੋਂ ਸਕੂਲ ਦੇ ਪੜ੍ਹੇ ਹੋਏ ਹਾਂ।"

ਅਸੀਂ ਜੱਫ਼ੀ ਪਾ ਕੇ ਮਿਲੇ। ਕੁਝ ਚਿਰ ਗੱਲਾਂ ਕਰ ਕੇ ਫੋਨ ਨੰਬਰ ਅਤੇ ਸਿਰਨਾਮੇ ਵਟਾ ਕੇ ਅਸੀਂ ਵਿਛੜ ਗਏ। ਮੈਂ ਆਪਣੇ ਪਰਿਵਾਰ ਕੋਲ ਹਾਲ ਵਿਚ ਆ ਬੈਠਾ। ਪ੍ਰੋਗਰਾਮ ਮੁੜ ਸ਼ੁਰੂ ਹੋਇਆ ਤਾਂ ਗਾਇਕਾਂ ਨੇ ਕਈ ਨਵੀਆਂ ਗ਼ਜ਼ਲਾਂ ਪੇਸ਼ ਕੀਤੀਆਂ। ਮੇਰੀਆਂ ਸੋਚਾਂ ਉੱਤੇ ਚੰਗੀ ਸ਼ਾਇਰੀ, ਸੰਗੀਤ ਅਤੇ ਮਧੁਰ ਆਵਾਜ਼ ਦਾ ਟੂਣਾ ਹੋ ਗਿਆ ਸੀ। ਮੈਂ ਬਹੁਤ ਪ੍ਰਸੰਨ ਚਿੱਤ ਆਪਣੇ ਘਰ ਪਹੁੰਚਿਆ।

ਅਗਲੀ ਰਾਤ ਜਗਜੀਤ ਸਿੰਘ ਦਾ ਪ੍ਰੋਗਰਾਮ, ਗੁਆਂਢੀ ਸ਼ਹਿਰ,ਨਾਰਥ ਵੈਨਕੂਵਰ, ਦੇ ਇਕ ਥੀਏਟਰ ਵਿਚ ਸੀ। ਮੇਰਾ ਘਰ ਇਸੇ ਸ਼ਹਿਰ ਵਿਚ ਸੀ। ਮੈਂ ਦਿਨ ਚੜ੍ਹੇ ਇਕਬਾਲ ਮਾਹਲ ਨੂੰ ਫੋਨ ਕੀਤਾ ਤੇ ਕਿਹਾ, "ਮੇਰਾ ਚਿੱਤ ਕਰਦਾ ਹੈ ਕਿ ਅੱਜ ਜਗਜੀਤ ਸਿੰਘ ਦੀ ਸੰਗੀਤ-ਮੰਡਲੀ ਨੂੰ ਵੈਨਕੂਵਰ ਦੀਆਂ ਉੱਘੀਆਂ ਥਾਵਾਂ ਦੀ ਸੈਰ ਕਰਵਾਈ ਜਾਵੇ। ਤੁਹਾਡਾ ਇਸ ਬਾਰੇ ਕੀ ਵਿਚਾਰ ਹੈ?"

"ਬਹੁਤ ਵਧੀਆ ਗੱਲ ਹੈ। ਮੈਂ ਪੁੱਛ ਲੈਂਦਾ ਹਾਂ।" ਥੋੜ੍ਹੇ ਚਿਰ ਪਿੱਛੋਂ ਇਕਬਾਲ ਵੱਲੋਂ ਸਹਿਮਤੀ ਦਾ ਫੋਨ ਆ ਗਿਆ। ਮੈਂ ਇਕ ਹੋਰ ਮਿੱਤਰ ਨੂੰ ਤਿਆਰ ਕੀਤਾ ਅਤੇ ਅਸੀਂ ਦੋਨੋਂ ਜਗਜੀਤ ਸਿੰਘ ਹੋਰਾਂ ਦੇ ਹੋਟਲ ਵਿਚ ਪਹੁੰਚ ਗਏ। ਉਹ ਤਿਆਰ ਬੈਠੇ ਸਨ।

ਮੇਰੀ ਜੀਵਨ ਸਾਥਣ ਸੁਰਜੀਤ ਕੌਰ, ਸਾਡੇ ਸਾਰਿਆਂ ਲਈ ਖਾਣਾ ਬਣਾਉਣ ਖਾਤਰ, ਘਰ ਠਹਿਰ ਗਈ ਸੀ।

ਅਸੀਂ, ਮਹਿਮਾਨਾਂ ਨੂੰ ਵੈਨਕੂਵਰ ਦੀ ਆਰਟ ਗੈਲਰੀ, ਵੱਡੀ ਲਾਇਬਰੇਰੀ, ਕੂਈਨ ਅਲੈਜ਼ਬੈਥ ਪਾਰਕ, ਸਟੈਨਲੇ ਪਾਰਕ, ਅਜਾਇਬ ਘਰ, ਗੁਰਦੁਆਰਾ, ਲਿਨ-ਵੈਲੀ ਹੈਂਗਿੰਗ ਬ੍ਰਿੱਜ ਅਤੇ ਸੀਮੋਰ ਮਾਊਂਨਟੇਨ ਦੀ ਰਤਾ ਰਤਾ ਝਲਕ ਵਿਖਾਈ। ਹਰ ਥਾਂ ਮੈਂ ਮਹਿਮਾਨਾਂ ਦੀਆਂ ਫੋਟੋਆਂ ਲਈਆਂ।

ਜਗਜੀਤ ਸਿੰਘ ਹੋਰਾਂ ਦਾ ਨੌ ਦਸ ਸਾਲ ਦਾ ਬੇਟਾ ਵੀ ਸਾਡੇ ਵਿਚ ਸ਼ਾਮਲ ਸੀ। ਦਿਨ ਦਾ ਥਕੇਵਾ ਲਾਹੁਣ ਲਈ ਸੋਮ ਰਸ ਦਾ ਦੌਰ ਚੱਲਿਆ। ਮੇਰੇ ਘਰ ਮੇਰੇ ਪਰਿਵਾਰ ਨਾਲ, ਮਹਿਮਾਨਾਂ ਦੀਆਂ ਹੋਰ ਫੋਟੋਆਂ ਲਈਆਂ ਗਈਆਂ। ਰਲ ਕੇ ਰੋਟੀ ਖਾਧੀ ਅਤੇ ਵੇਲੇ ਸਿਰ ਥੀਏਟਰ ਪਹੁੰਚ



ਗਏ। ਸੁਰ ਸੰਗੀਤ ਭਰੀ ਸ਼ਾਮ ਦਾ ਆਨੰਦ ਮਾਣ ਕੇ ਅਸੀਂ ਡੂੰਘੀ ਰਾਤ ਹੋਏ ਘਰ ਪਹੁੰਚ ਕੇ ਸੌਂ ਗਏ।

ਉਸ ਮਿਲਣੀ ਤੋਂ ਪਿੱਛੋਂ ਇਕਬਾਲ ਮਾਹਲ ਨਾਲ ਅਜਿਹੀ ਦੋਸਤੀ ਪਈ ਕਿ ਤਿੰਨ ਦਹਾਕਿਆਂ ਤੋਂ ਲੰਮੇਰੇ ਸਮੇਂ ਤੋਂ ਸਾਡੀ ਬਹੁਤ ਸੋਹਣੀ ਨਿਭ ਰਹੀ ਹੈ। ਟਰਾਂਟੋ ਜਾਣ ਤੋਂ ਪਹਿਲਾਂ ਇਕਬਾਲ ਫਿਰ ਮਿਲਿਆ ਅਤੇ ਮੇਰੀਆਂ ਗ਼ਜ਼ਲਾਂ ਗੀਤਾਂ ਦੀ ਕਾਪੀ ਮੈਥੋਂ ਲੈ ਗਿਆ।

ਇਕਬਾਲ ਮਾਹਲ ਜਦ ਕਦੇ ਵੀ ਵੈਨਕੂਵਰ ਆਉਂਦਾ ਤਾਂ ਮੇਰੇ ਬੈੱਡ ਰੂਮ ਵਿਚ ਸੌਂਦਾ ਹੈ। ਤੀਜੀ ਮੰਜ਼ਿਲ ਦੇ ਇਸ ਚੁਬਾਰੇ ਵਿਚੋਂ ਫਰੇਜ਼ਰ ਦਰਿਆ ਦਿਸਦਾ ਹੈ। ਰਾਤ ਨੂੰ, ਪਾਰਲੇ ਸ਼ਹਿਰ: ਸਰੀ ਦੀਆਂ ਹਜ਼ਾਰਾਂ ਬੱਤੀਆਂ ਦਾ ਚਾਨਣ ਦਰਿਆ ਦੀ ਹਿੱਕ ਉੱਤੇ ਪੈ ਕੇ ਦੂੱਗਣਾ ਹੋ ਜਾਂਦਾ ਹੈ। ਇਹ ਵਗਦਾ ਚਾਨਣ ਇਕਬਾਲ ਨੂੰ ਬਹੁਤ ਪਸੰਦ ਹੈ। ਇਸ ਲਈ ਉਸ ਦੀ ਫੇਰੀ ਸਮੇਂ ਮੈਂ ਨਾਲ ਦੇ ਕਮਰੇ ਵਿਚ ਸੌਂਦਾ ਹਾਂ। ਚਾਨਣ ਦਾ ਵਗਦਾ ਦਰਿਆ ਵੇਖ ਕੇ ਮੈਨੂੰ ਹਰ ਰਾਤ ਨਹਿਰ ਸਰਹੰਦ ਵਿਚ ਵਹਿੰਦਾ ਸੋਨਾ ਚੇਤੇ ਆਉਂਦਾ । ਰਾਮਪੁਰ ਰਹਿੰਦਿਆਂ ਇਹ ਸੁੰਦਰਤਾ ਮੈਨੂੰ ਪੂਰਨਮਾਸ਼ੀ ਅਤੇ ਉਸ ਦੇ ਨੇੜੇ ਦੀਆਂ ਕੁਝ ਰਾਤਾਂ ਨੂੰ ਹੀ ਨਸੀਬ ਹੁੰਦੀ ਸੀ। ਕੋਕੁਇਟਲਮ ਵਿਚ ਰਹਿੰਦਿਆਂ ਮੇਰੀ ਹਰ ਰਾਤ ਪੂਰਨਮਾਸ਼ੀ ਹੁੰਦੀ ਹੈ।

ਮੈਂ 'ਦਿ ਰਾਈਟਰਜ਼ ਯੂਨੀਅਨ ਆਫ ਕੈਨੇਡਾ' ਦਾ, ਲੰਮੇ ਸਮੇਂ ਤੋਂ ਮੈਂਬਰ ਹਾਂ। ਇਸ ਦੀ ਸਾਲਾਨਾ ਜਨਰਲ ਮੀਟਿੰਗ ਇਕ ਸਾਲ ਟਰਾਂਟੋ ਵਿਚ ਹੁੰਦੀ ਹੈ। ਅਗਲੇ ਸਾਲ ਕੈਨੇਡਾ ਦੇ ਕਿਸੇ ਹੋਰ ਸ਼ਹਿਰ ਵਿਚ। ਇਸ ਜੋੜ ਮੇਲੇ ਖਾਤਰ ਮੈਂ ਜਦੋਂ ਵੀ ਟਰਾਂਟੋ ਜਾਂਦਾ ਹਾਂ ਤਾਂ ਮੇਰੇ ਠਿਕਾਣਾ ਹਮੇਸ਼ਾ ਇਕਬਾਲ ਦੇ ਘਰ ਹੁੰਦਾ ਹੈ। ਮੇਰੇ ਕਈ ਨੇੜਲੇ ਰਿਸ਼ਤੇਦਾਰ ਟਰਾਂਟੋ ਰਹਿੰਦੇ ਹਨ, ਮੈਂ ਉਨ੍ਹਾਂ ਨੂੰ ਮਿਲਣ ਤਾਂ ਜਾਂਦਾ ਹਾਂ ਪਰ ਉਨ੍ਹਾਂ ਕੋਲ ਰਹਿੰਦਾ ਨਹੀਂ ਕਿਉਂਕਿ ਮਿੱਤਰਤਾ ਦੁਨੀਆਂ ਦਾ ਸਭ ਤੋਂ ਵੱਡਾ ਰਿਸ਼ਤਾ ਹੈ। ਇਕਬਾਲ ਮੈਥੋਂ ਅਠਾਰਾਂ ਸਾਲ ਛੋਟਾ ਹੈ। ਜਦ ਉਹ ਪੰਜਾਹਵਿਆਂ ਵਿਚ ਜਸਪਾਲੋਂ ਪੜ੍ਹ ਰਿਹਾ ਸੀ ਤਾਂ ਉਸ ਦੀ ਠਾਹਰ ਦੋਰਾਹੇ ਡਾਕਟਰ ਈਸ਼ਰ ਸਿੰਘ ਦੇ ਘਰ ਹੁੰਦੀ ਸੀ, ਜੋ ਭਾਰਤ ਦੇ ਪਹਿਲੇ ਰੱਖਿਆ ਮੰਤਰੀ ਬਲਦੇਵ ਸਿੰਘ ਦੀ ਭੈਣ ਦਾ ਜੁਆਈ ਸੀ। ਉਸ ਪਰਿਵਾਰ ਨਾਲ ਮੇਰੇ ਸੰਬੰਧ ਭਾਰਤ ਦੀ ਵੰਡ ਤੋਂ ਪਹਿਲਾਂ ਦੇ ਹਨ। ਦਸੰਬਰ 1982 ਵਿਚ ਮੈਂ ਆਪਣੀ ਜੀਵਨ ਸਾਥਣ ਸੁਰਜੀਤ ਕੌਰ ਨਾਲ ਪੰਜਾਬ ਗਿਆ ਤਾਂ ਅਸੀਂ ਡਾ. ਈਸ਼ਰ ਸਿੰਘ ਦੇ ਘਰ ਠਹਿਰੇ। ਇਕਬਾਲ ਸਾਥੋਂ ਪਹਿਲਾਂ ਹੀ ਉਸ ਘਰ ਪਹੁੰਚਿਆ ਹੋਇਆ ਸੀ। ਉਸ ਨੇ ਮੈਨੂੰ ਦੱਸਿਆ ਕਿ ਉਸ ਨੇ ਇਕ ਗਰਾਮੋਫੋਨ ਰੀਕਾਰਡ ਵਿਚ ਮੇਰੀ ਗ਼ਜ਼ਲ 'ਰਾਹ ਤੇਰੇ ਨੇ ਪੈਰ ਮੇਰੇ ਨੇ' ਸ਼ਾਮਿਲ ਕੀਤੀ ਹੈ, ਜੋ ਜਗਜੀਤ ਜ਼ੀਰਵੀ ਨੇ ਗਾਈ ਹੈ। ਮੈਨੂੰ ਇਹ ਜਾਣਕੇ ਖੁਸ਼ੀ ਹੋਈ। ਮੈਨੂੰ ਜਗਜੀਤ ਜ਼ੀਰਵੀ ਦਾ ਗ਼ਜ਼ਲ- ਗਾਇਕੀ ਦਾ ਅੰਦਾਜ਼ ਬਹੁਤ ਪਸੰਦ ਹੈ।

ਮੈਂ ਇਕਬਾਲ ਨੂੰ ਕਿਹਾ, "ਹੁਣ ਆਪਾਂ ਸਬੱਬ ਨਾਲ ਇਕੱਠੇ ਹੋਏ ਹਾਂ। ਕੀ ਇਹ ਹੋ ਸਕਦਾ ਹੈ ਕਿ ਮੇਰੇ ਗੀਤ ਅਤੇ ਗ਼ਜ਼ਲਾਂ ਸੁਰਿੰਦਰ ਕੌਰ ਤੇ ਜ਼ੀਰਵੀ ਗਾਉਣ ਅਤੇ ਇਕ ਆਡੀਓ ਟੇਪ ਰੀਕਾਰਡ ਕੀਤਾ ਜਾਵੇ।"

"ਹੋ ਸਕਦਾ ਹੈ। ਇੰਝ ਕਰਾਂਗੇ ਕਿ ਜਦ ਮੈਂ ਕੈਨੇਡਾ ਨੂੰ ਮੁੜਨਾ ਹੈ, ਉਦੋਂ ਆਪਾਂ ਕੁਝ ਦਿਨ ਦਿੱਲੀ ਰਹਿ ਕੇ ਇਹ ਕੰਮ ਕਰਾਂਗੇ।"

ਮੈਂ ਹੈਰਾਨ ਸਾਂ ਕਿ ਇਕਬਾਲ ਏਨੇ ਭਰੋਸੇ ਨਾਲ ਗੱਲ ਕਰ ਰਿਹਾ ਹੈ।

ਮੇਰੇ ਅਤੇ ਇਕਬਾਲ ਵਿਚ ਇਕ ਬੁਨਿਆਦੀ ਫਰਕ ਹੈ। ਮੈਂ ਗੱਲ ਸੋਚ ਲੈਂਦਾ ਹਾਂ ਪਰ ਉਸ 'ਤੇ ਅਮਲ ਕਰਨ ਨੂੰ ਚਿਰ ਲਾ ਦਿੰਦਾ ਹਾਂ। ਇਕਬਾਲ ਕਰਮਯੋਗੀ ਹੈ: ਕੰਮ ਸੋਚਿਆ, ਆਪਣਾ ਪੂਰਾ ਧਿਆਨ ਉਸ ਕੰਮ ਵੱਲ ਲਾਇਆ ਅਤੇ ਠਾਹ! ਕੰਮ ਸਿਰੇ ਚਾੜ੍ਹ ਦਿੱਤਾ।

ਜਦੋਂ ਇਕਬਾਲ ਦੀ ਵਾਪਸੀ ਦਾ ਦਿਨ ਨੇੜੇ ਆਇਆ ਤਾਂ ਉਸ ਨੇ ਜਗਜੀਤ ਜ਼ੀਰਵੀ ਨੂੰ ਫੋਨ ਕੀਤਾ। ਪ੍ਰੋਜੈਕਟ ਬਾਰੇ ਗੱਲ ਕੀਤੀ। ਪ੍ਰੋਗਰਾਮ ਬਣਾ ਲਿਆ। ਤੀਜੇ ਦਿਨ ਇਕਬਾਲ ਕਾਰ ਲੈ ਕੇ ਜ਼ੀਰੇ ਪਹੁੰਚਿਆ ਅਤੇ ਜਗਜੀਤ ਨੂੰ ਦੋਰਾਹੇ ਲੈ ਆਇਆ। ਅਗਲੇ ਦਿਨ ਅਸੀਂ ਦਿੱਲੀ ਨੂੰ ਚਾਲੇ ਪਾ ਦਿੱਤੇ। ਸਿੱਧੇ ਸੁਰਿੰਦਰ ਕੌਰ ਦੇ ਘਰ ਪਹੁੰਚੇ। ਉਹ ਬੜੇ ਤਪਾਕ ਨਾਲ ਮਿਲੀ। ਚਾਹ ਪੀਂਦਿਆਂ ਇਕਬਾਲ ਨੇ 'ਰੀਕਾਰਡਿੰਗ ਪ੍ਰੋਜੈਕਟ' ਦੀ ਗੱਲ ਕੀਤੀ। ਉਹ ਬੋਲੀ, "ਕੋਈ ਗੱਲ ਨਹੀਂ, ਕੰਮ ਹੋ ਜਾਇਗਾ।" ਦੂਜੇ ਦਿਨ ਉਸ ਨੇ ਸੰਗੀਤਕਾਰ ਨੂੰ ਬੁਲਾਇਆ: ਉਸ ਨਾਲ ਸਾਡੀ ਜਾਣ ਪਛਾਣ ਕਰਵਾਈ, "ਇਹ ਘਣਿਸ਼ਾਮ ਹੋਰੀਂ ਨੇ।" ਗ਼ਜ਼ਲਾਂ ਅਤੇ ਗੀਤ ਘਣਿਸ਼ਾਮ ਨੂੰ ਫੜਾ ਦਿੱਤੇ। ਉਸ ਨੇ ਰਚਨਾਵਾਂ ਉੱਤੇ ਨਜ਼ਰ ਮਾਰੀ। ਹਾਰਮੋਨੀਅਮ ਫੜਿਆ ਅਤੇ ਧੁਨਾਂ ਬਣਾਉਣ ਲੱਗਿਆ। ਸੁਰਿੰਦਰ ਕੌਰ, ਉਸ ਦੀ ਧੀ ਡੌਲੀ ਗੁਲੇਰੀਆ ਅਤੇ ਜਗਜੀਤ ਜ਼ੀਰਵੀ ਨਾਲ ਧੁਨਾਂ ਬਾਰੇ ਵਿਚਾਰ-ਵਟਾਂਦਰਾ ਹੋਇਆ। ਲੋੜੀਂਦੀ ਅਦਲਾ ਬਦਲੀ ਕੀਤੀ ਗਈ। ਹਰ ਰਚਨਾ ਦੀ ਧੁਨ ਉੱਤੇ ਸਹਿਮਤੀ ਹੋਣ ਪਿੱਛੋਂ ਰੀਹਰਸਲ ਕੀਤੀ ਗਈ। ਅਗਲੇ ਦਿਨ ਸਟੂਡੀਓ ਪਹੁੰਚ ਗਏ। ਰੀਕਾਰਡਿੰਗ ਸ਼ੁਰੂ ਹੋ ਗਈ। ਸ਼ਾਮ ਤਕ ਇਹ ਕੰਮ ਮੁਕਾ ਲਿਆ ਗਿਆ। ਪੇਮੈਂਟ ਲੈ ਕੇ ਸਟੂਡੀਓ ਦੇ ਪ੍ਰਬੰਧਕਾਂ ਨੇ ਮਾਸਟਰ ਟੇਪ ਸਾਨੂੰ ਦੇ ਦਿੱਤੀ। ਮੈਂ ਗਾਇਕਾਂ ਅਤੇ ਸੰਗੀਤਕਾਰਾਂ ਨੂੰ ਮੁਆਵਾਜ਼ਾ ਦੇ ਦਿੱਤਾ। ਸਭ ਦਾ ਮਨ ਖੁਸ਼ ਸੀ।

ਇਕਬਾਲ ਦੇ ਜਹਾਜ਼ ਚੜ੍ਹਨ ਦਾ ਸਮਾਂ ਹੋ ਗਿਆ। ਉਸ ਨੂੰ ਵਿਦਾਅ ਕਰ ਕੇ ਮੈਂ ਤੇ ਜਗਜੀਤ ਜ਼ੀਰਵੀ ਇਕ ਰੀਕਾਰਡਿੰਗ ਕੰਪਨੀ ਦੇ ਦਫਤਰ ਪੁੱਜੇ। ਉਸ ਕੰਪਨੀ ਨੇ ਜ਼ੀਰਵੀ ਦੇ ਗਾਏ ਗੀਤ ਪਹਿਲਾਂ ਵੀ ਮਾਰਕਿਟ ਕੀਤੇ ਸਨ। ਜਗਜੀਤ ਨੇ ਮੈਨੇਜਰ ਨੂੰ ਮੇਰੇ ਵਾਲਾ ਮਾਸਟਰ ਟੇਪ ਦਿੱਤਾ। ਉਸਨੇ ਕੁਝ ਗ਼ਜ਼ਲਾਂ/ਗੀਤ ਸੁਣੇ ਅਤੇ ਬੋਲਿਆ, "ਰਚਨਾਵਾਂ ਅਤੇ ਗਾਇਕੀ ਬਹੁਤ ਸੋਹਣੀ ਹੈ, ਪਰ ਅਸੀਂ ਇਸ ਟੇਪ ਨੂੰ ਮਾਰਕਿਟ ਨਹੀਂ ਕਰ ਸਕਦੇ। ਮੁਸ਼ਕਿਲ ਇਹ ਹੈ ਕਿ ਅਸੀਂ ਟੇਪ ਤਿਆਰ ਕਰ ਕੇ ਜਿਸ ਦਿਨ ਮਾਰਕਿਟ ਵਿਚ ਲਿਆਉਂਦੇ ਹਾਂ, ਉਸ ਦੇ ਕੁਝ ਦਿਨਾਂ ਵਿਚ ਸਾਡੇ ਟੇਪ ਦੀ ਨਕਲ ਵਾਲੀਆਂ ਟੇਪਾਂ ਸਾਰੀ ਦਿੱਲੀ ਵਿਚ ਸਾਥੋਂ ਸਸਤੀਆਂ ਵਿਕਣ ਲੱਗ ਜਾਂਦੀਆਂ ਹਨ। ਇਸ ਲਈ ਸੱਚੀ ਗੱਲ ਹੈ ਕਿ ਅਸੀਂ ਤਾਂ ਨਿਕੰਮੇ ਹੋਏ ਬੈਠੇ ਹਾਂ। ਤੁਹਾਡੇ ਵਾਲੇ ਰੀਕਾਰਡ ਨਾਲ ਵੀ ਏਹੀ ਗੱਲ ਹੋਈ ਸੀ। ਸਾਨੂੰ ਸਮਝ ਨਹੀਂ ਆਉਂਦੀ, ਕੀ ਕਰੀਏ।"

ਮੈਂ ਕਿਹਾ, "ਨਕਲੀ ਟੇਪਾਂ ਕੱਢਣ ਵਾਲਿਆਂ ਉਤੇ ਮੁਕੱਦਮਾ ਚੱਲ ਸਕਦਾ ਹੈ।"

"ਸਾਡੇ ਮਹਾਨ ਦੇਸ ਹਿੰਦੋਸਤਾਨ ਵਿਚ ਅਜਿਹੇ ਮੁਕੱਦਮੇ ਨੂੰ ਅਦਾਲਤ ਤਕ ਪਹੁੰਚਦਿਆਂ ਅਤੇ ਉਸ ਦਾ ਫੈਸਲਾ ਹੁੰਦਿਆਂ ਵੀਹ ਵੀਹ ਸਾਲ ਲੱਗ ਜਾਂਦੇ ਹਨ। ਉਦੋਂ ਤਕ ਮੁਕੱਦਮਾ ਕਰਨ ਵਾਲੇ ਦੇ ਵਾਲ ਚਿੱਟੇ ਹੋ ਜਾਂਦੇ ਹਨ ਅਤੇ ਵਕੀਲ ਉਸ ਨੂੰ ਖਾ ਜਾਂਦੇ ਹਨ।"

ਮੈਂ ਪੁੱਛਿਆ, "ਪੁਲਿਸ ਟੇਪਾਂ ਨਕਲ ਕਰਨ ਵਾਲੇ ਚੋਰਾਂ ਨੂੰ ਫੜਦੀ ਨਹੀਂ?"

"ਟੇਪਾਂ ਦੀ ਨਕਲ ਕਰਨ ਵਾਲੀਆਂ ਮਸ਼ੀਨਾ ਹੀ ਪੁਲਿਸ ਦੇ ਅਫ਼ਸਰਾਂ ਦੇ ਘਰਾਂ ਵਿਚ ਲੱਗੀਆਂ ਹੁੰਦੀਆਂ ਹਨ। ਦੋਸ਼ੀਆਂ ਨੂੰ ਕੀਹਨੇ ਫੜਨਾ ਹੈ? ਇਸ ਲਈ ਮੈਂ ਆਪ ਦੀ ਮਦਦ ਨਹੀਂ ਕਰ ਸਕਦਾ। ਮੈਂ ਆਪ ਨੂੰ ਇਕ ਹੋਰ ਕੰਪਨੀ ਦਾ ਕਾਰਡ ਦਿੰਦਾ ਹਾਂ। ਉਹਨਾਂ ਦੀਆਂ ਦੁਕਾਨਾਂ ਸ਼ਹਿਰ ਦੀ ਧੁੰਨੀ ਚਾਂਦਨੀ ਚੌਕ ਵਿਚ ਹਨ, ਉਹ ਸ਼ਾਇਦ ਆਪ ਦੀ ਟੇਪ ਮਾਰਕਿਟ ਕਰ ਦੇਣ।"

ਕਾਰਡ ਲੈ ਕੇ ਅਸੀਂ ਉਸ ਦਫਤਰੋਂ ਨਿਕਲੇ ਤਾਂ ਜਗਜੀਤ ਜ਼ੀਰਵੀ ਕਹਿਣ ਲੱਗਿਆ, "ਮੈਂ ਤਾਂ ਕੱਲ੍ਹ ਸਵੇਰੇ ਪੰਜਾਬ ਨੂੰ ਮੁੜ ਜਾਣਾ ਹੈ। ਤੁਸੀਂ ਦਿਨ ਵਿਚ ਇਸ ਕੰਪਨੀ ਵਾਲਿਆਂ ਨੂੰ ਮਿਲ ਲੈਣਾ।"

ਦੂਜੇ ਦਿਨ ਮੈਂ ਚਾਂਦਨੀ ਚੌਕ ਵਿਚਲੀ ਲਾਜਪਤ ਮਾਰਕਿਟ ਵਿਚ ਉਸ ਕੰਪਨੀ ਵਾਲਿਆਂ ਨੂੰ



ਮਿਲਿਆ ਅਤੇ ਆਪਣੀ ਗੱਲ ਦੱਸੀ। ਮੈਨੇਜਰ ਨੇ ਟੇਪ ਸੁਣੀ ਅਤੇ ਬੋਲਿਆ: "ਸੰਗੀਤ ਘਣਸ਼ਾਮ ਦਾ ਹੈ?"

"ਤੁਸੀਂ ਕਿਵੇਂ ਪਹਿਚਾਣਿਆ?"

"ਅਸੀਂ ਸੰਗੀਤਕਾਰਾਂ ਦੇ ਅੰਦਾਜ਼ ਨੂੰ ਪਹਿਚਾਣ ਲੈਂਦੇ ਹਾਂ।" ਟੇਪ ਤਿਆਰ ਕਰਨ ਉੱਤੇ ਕਿੰਨੀ ਕੁ ਰਕਮ ਲਾਈ?"

"ਦਸ ਹਜ਼ਾਰ ਰੁਪਿਆ।"

"ਤੁਸੀਂ ਤਾਂ ਲੁੱਟੇ ਗਏ ਹੋ। ਇਹ ਕੰਮ ਤਾਂ ਪੰਜ ਛੇ ਹਜ਼ਾਰ ਰੁਪਏ ਵਿਚ ਹੋ ਸਕਦਾ ਸੀ।"

"ਕੋਈ ਗੱਲ ਨਹੀਂ, ਗਾਇਕ ਅਤੇ ਸੰਗੀਤਕਾਰ ਮੇਰੇ ਮਿੱਤਰ ਹਨ। ਘਿਓ ਆਪਣੀ ਥਾਲੀ ਵਿਚ ਹੀ ਡੁੱਲ੍ਹਿਆ ਹੈ। ਕੀ ਤੁਸੀਂ ਇਹ ਟੇਪ ਮਾਰਕਿਟ ਕਰ ਦਿਓਗੇ?"

"ਹਾਂ! ਇਹ ਕਰ ਦਿਆਂਗੇ। ਰਾਇਲਟੀ ਸਾਲ ਦੇ ਅਖੀਰ ਉੱਤੇ ਮਿਲੇਗੀ। ਵਿਕੀਆਂ ਟੇਪਾਂ ਦੀ ਗਿਣਤੀ ਬਾਰੇ ਤੁਸੀਂ ਤਿੰਨ ਪੰਜ ਨਹੀਂ ਕਰ ਸਕਦੇ। ਸਾਡੀ ਦੱਸੀ ਹੋਈ ਗਿਣਤੀ ਉੱਤੇ ਹੀ ਰਾਇਲਟੀ ਮਿਲੇਗੀ।"

ਮੇਰੇ ਮਨ ਵਿਚ ਨਿਰਾਸ਼ਾ ਜਾਗੀ। ਫਿਰ ਮੈਂ ਸੋਚਿਆ ਕਿ ਖਰਚ ਤਾਂ ਹੋ ਚੁੱਕਾ ਹੈ, ਟੇਪ ਲੋਕਾਂ ਤਕ ਤਾਂ ਪਹੁੰਚੇਗੀ।

ਮੈਨੇਜਰ ਨੇ ਐਗਰੀਮੈਂਟ ਦਾ ਫਾਰਮ ਕੱਢਿਆ, ਭਰਿਆ ਅਤੇ ਆਪਣੇ ਦਸਤਖ਼ਤ ਕਰ ਦਿੱਤੇ। ਮੈਂ ਕਿਹਾ, "ਦੂਜੇ ਹਿੱਸੇਦਾਰ ਦੇ ਵੀ ਦਸਤਖ਼ਤ ਕਰ ਦਿਓ।"

"ਉਹ ਤਾਂ ਏਥੇ ਹੈ ਨਹੀਂ।" ਹਾਜ਼ਰ ਬੰਦੇ ਨੇ ਉਸ ਦੇ ਵੀ ਦਸਤਖ਼ਤ ਆਪ ਹੀ ਕਰ ਦਿੱਤੇ।

ਮੈਂ ਸੋਚਿਆ ਚੱਲੋ! ਇਥੋਂ ਮਿਲਣਾ ਤਾਂ ਕੁਝ ਹੈ ਨਹੀਂ। ਟੇਪ ਤਾਂ ਨਿਕਲੇ। ਮੈਂ ਉਸ ਨੂੰ ਮਾਸਟਰ ਟੇਪ ਦੇ ਦਿੱਤੀ ਤੇ ਕਿਹਾ, "ਇਸ ਦੀ ਕਾਪੀ ਕਰ ਲਓ। ਅਸਲ ਮੈਨੂੰ ਮੋੜ ਦੇਣਾ।"

"ਠੀਕ ਹੈ, ਛੱਡ ਜਾਓ। ਕੱਲ੍ਹ ਨੂੰ ਅਸਲ ਟੇਪ ਲੈ ਜਾਣਾ।"

ਦੂਜੇ ਦਿਨ ਮੈਂ ਅਸਲ ਮਾਸਟਰ ਟੇਪ ਲੈ ਆਇਆ। ਕੁਝ ਚਿਰ ਪਿੱਛੋਂ ਮੈਂ ਕੈਨੇਡਾ ਵਾਪਸ ਆ ਗਿਆ।

ਦੋ ਕੁ ਮਹੀਨੇ ਉਡੀਕ ਕੇ ਮੈਂ ਉਸ ਕੰਪਨੀ ਨੂੰ ਫੋਨ ਕੀਤਾ। ਉਹ ਕਹਿੰਦੇ ਅਜੇ ਟੇਪ ਤਿਆਰ ਨਹੀਂ ਹੋਈ।

ਮੈਂ ਕਿਹਾ, "ਜਦੋਂ ਟੇਪ ਤਿਆਰ ਹੋ ਗਈ ਤਾਂ ਮੈਨੂੰ ਉਸ ਦੀਆਂ ਦੋ ਕਾਪੀਆਂ ਡਾਕ ਰਾਹੀਂ ਭੇਜ ਦੇਣਾ।"

ਉਸ ਪਿੱਛੋਂ ਲਗਪਗ ਹਰ ਮਹੀਨੇ ਮੈਂ ਕੰਪਨੀ ਨੂੰ ਫੋਨ ਕਰਦਾ ਰਿਹਾ। ਇਕ ਸਾਲ ਪਿੱਛੋਂ ਮੈਂ ਦਿੱਲੀ ਰਹਿੰਦੇ ਆਪਣੇ ਭਾਣਜੇ ਨੂੰ ਸਾਰੀ ਗੱਲ ਦੱਸੀ ਅਤੇ ਕਿਹਾ ਕਿ ਉਹ ਉਸ ਕੰਪਨੀ ਕੋਲ਼ ਜਾ ਕੇ ਮੇਰੇ ਟੇਪ ਦੀਆਂ ਦੋ ਕਾਪੀਆਂ ਖਰੀਦ ਕੇ ਇਕ ਕਾਪੀ ਮੈਨੂੰ ਭੇਜ ਦੇਵੇ, ਦੂਜੀ ਆਪਣੇ ਕੋਲ਼ ਰੱਖ ਲਵੇ। ਉਸ ਨੇ ਉਹੀ ਕੀਤਾ। ਟੇਪ ਮੈਨੂੰ ਪਹੁੰਚੀ, ਮੈਂ ਚਾਅ ਨਾਲ ਖੋਲ੍ਹੀ, ਟੇਪ ਦੇਖ ਕੇ ਮੇਰਾ ਮਨ ਬੁਝ ਗਿਆ। ਟਾਈਟਲ ਬੇਹੱਦ ਘਟੀਆ ਸੀ, ਉਸ ਉਪਰ ਅੰਗਰੇਜ਼ੀ ਵਿਚ ਲਿਖਿਆ ਹੋਇਆ ਸੀ: Punjabi HITS, ਹਿੰਦੀ ਵਿਚ ਲਿਖਿਆ ਹੋਇਆ ਸੀ, ਪੰਜਾਬੀ ਹੀਟਸ। ਮੈਂ ਟੇਪ ਬਿਨਾਂ ਸੁਣੇ ਹੀ ਰੱਖ ਦਿੱਤੀ।

ਮੈਂ ਇਹ ਸਾਰੀ ਗੱਲ ਫੋਨ ਉੱਤੇ ਇਕਬਾਲ ਮਾਹਲ ਨੂੰ ਦੱਸੀ। ਉਹ ਕਹਿਣ ਲੱਗਿਆ, "ਕੋਈ ਗੱਲ ਨਹੀਂ, ਸੋਚਦੇ ਹਾਂ। ਮਾਸਟਰ ਟੇਪ ਮੈਨੂੰ ਭੇਜ ਦਿਓ"। ਮੈਂ ਟੇਪ ਭੇਜ ਦਿੱਤਾ।

ਕਦੇ ਕਦੇ ਇਕਬਾਲ ਨਾਲ ਫੋਨ ਉੱਤੇ ਮੇਰੀ ਗੱਲਬਾਤ ਹੁੰਦੀ ਰਹੀ। ਅਸੀਂ ਸਲਾਹਾਂ ਕਰਦੇ

ਰਹੇ। ਇਕਬਾਲ ਨੇ ਉਸ ਟੇਪ ਦੇ ਗੀਤਾਂ ਨੂੰ ਨਵੀਂ ਤਰਤੀਬ ਦੇ ਦਿੱਤੀ। ਇਕ ਪਾਸੇ ਕੁਝ ਸ਼ਬਦ ਮੇਰੇ ਬਾਰੇ ਅਤੇ ਮੇਰੀ ਕਵਿਤਾ ਬਾਰੇ ਇਕਬਾਲ ਨੇ ਆਪ ਬੋਲ ਕੇ ਨਿੱਕੀ ਜਹੀ ਜਾਣ ਪਛਾਣ ਮੁੱਢ ਵਿਚ ਪਾ ਕੇ ਜਗਜੀਤ ਜ਼ੀਰਵੀ ਦੀਆਂ ਗਾਈਆਂ ਹੋਈਆਂ ਪੰਜ ਗ਼ਜ਼ਲਾਂ ਪਾ ਦਿੱਤੀਆਂ। ਦੂਜੇ ਪਾਸੇ ਸੁਰਿੰਦਰ ਕੌਰ, ਡੌਲੀ ਗੁਲੇਰੀਆਂ ਅਤੇ ਘਣਸ਼ਾਮ ਦੇ ਗਾਏ ਗੀਤ ਪਾ ਦਿੱਤੇ। ਸੋਹਣਾ ਟਾਈਟਲ ਡੀਜ਼ਾਇਨ ਕੀਤਾ, ਜਿਸ ਵਿਚ ਇਕ ਹੱਥ ਮੋਰ ਪੰਖ ਨਾਲ ਕੁਝ ਲਿਖ ਰਿਹਾ ਹੈ। ਟੇਪ ਦਾ ਨਾਮ ਰੱਖਿਆ, '*ਇਸ਼ਕ ਠੋਕਰ ਤੇ ਮੁਸਕਰਾਉਂਦਾ ਹੈ*'। ਇਹ ਮੇਰੀ ਇਕ ਗ਼ਜ਼ਲ ਦਾ ਪਹਿਲਾ ਮਿਸਰਾ ਹੈ। ਹੇਠਾਂ ਮੇਰਾ ਨਾਂ, ਪੰਜਾਬੀ ਵਿਚ ਲਿਖ ਦਿੱਤਾ। ਟੇਪ ਦੇਖ ਕੇ ਮਨ ਬੇਹੱਦ ਖੁਸ਼ ਹੋਇਆ। ਮੈਂ ਇਕਬਾਲ ਦਾ ਧੰਨਵਾਦ ਕੀਤਾ ਅਤੇ ਪੁੱਛਿਆ, "ਇਸ ਟੇਪ ਦੀ ਪੰਜ ਸੌ ਕਾਪੀ ਕਰਵਾਉਣ ਉੱਤੇ ਕੀ ਖਰਚ ਹੋਵੇਗਾ?"

ਉਸ ਪਤਾ ਕੀਤਾ ਅਤੇ ਮੈਨੂੰ ਵਾਪਸੀ ਫੋਨ ਕਰ ਦਿੱਤਾ। ਮੈਂ ਉਸ ਨੂੰ ਚੈਕ ਭੇਜ ਦਿੱਤਾ। ਦੋ ਕੁ ਹਫ਼ਤੇ ਪਿੱਛੋਂ 500 ਟੇਪਾਂ, ਬਸ ਰਾਹੀਂ, ਮੈਨੂੰ ਪਹੁੰਚ ਗਈਆਂ। ਮੈਂ ਉਹ ਟੇਪਾਂ ਹਵਾਈ ਡਾਕ ਰਾਹੀਂ ਮਿੱਤਰਾਂ ਨੂੰ, ਅਖਬਾਰਾਂ ਰਸਾਲਿਆਂ ਨੂੰ ਭਾਰਤ ਭੇਜ ਦਿੱਤੀਆਂ। ਕੈਨੇਡਾ ਵਿਚ ਵੀ ਏਹੀ ਕੀਤਾ। ਟੇਪਾਂ ਰੇਡੀਓ ਸਟੇਸ਼ਨਾਂ ਨੂੰ ਦੇ ਦਿੱਤੀਆਂ।

ਉਸ ਟੇਪ ਦੇ ਕਈ ਚੰਗੇ ਰੀਵੀਓ ਛਪੇ। ਇਕ ਰੀਵੀਊ ਕਵੀ ਮਿੱਤਰ ਗੁਰਭਜਨ ਗਿੱਲ ਨੇ ਅਤੇ ਦੂਜਾ ਪ੍ਰੋ. ਜਗਜੀਤ ਕੌਰ ਸੰਗੀਤ ਵਿਭਾਗ ਐਸ .ਆਰ. ਕਾਲਿਜ ਆਫ ਵਿਮੈਨ, ਅੰਮ੍ਰਿਤਸਰ ਨੇ ਕੀਤਾ ਸੀ। ਦੋਵੇਂ ਰੀਵੀਊ ਆਪ ਮੁਹਾਰੇ ਕੀਤੇ ਗਏ ਸਨ। ਇਹ ਮੋਤੀ ਬਿਨ ਮੰਗੇ ਮਿਲੇ ਸਨ। ਗੁਰਭਜਨ ਹੋਰੀਂ ਮੇਰੇ ਵਾਕਿਫ ਹਨ ਪਰ ਪ੍ਰੋ. ਜਗਜੀਤ ਕੌਰ ਨੂੰ ਮਿਲਣ ਦਾ ਸੁਭਾਗ ਮੈਨੂੰ ਹੁਣ ਤਕ ਵੀ ਨਹੀਂ ਮਿਲਿਆ। ਮੇਰੀ ਟੇਪ ਬਾਰੇ ਉਹਨਾਂ ਦੇ ਸ਼ਬਦ ਸਖਾਵਤ ਭਰੇ ਸਨ।

ਮੇਰਾ ਮਨ ਗਾਇਕਾਂ, ਸੰਗੀਤਕਾਰਾਂ, ਰੀਵੀਊਕਾਰਾਂ ਅਤੇ ਇਕਬਾਲ ਮਾਹਲ ਲਈ ਸ਼ੁਕਰ ਗੁਜ਼ਾਰੀ ਦੀ ਭਾਵਨਾ ਨਾਲ ਭਰਿਆ ਪਿਆ ਹੈ।

ਮੈਂ ਵੈਨਕੂਵਰ ਦੇ ਕਈ ਵੀਡੀਓ ਸਟੋਰਾਂ ਨੂੰ ਉਹ ਟੇਪਾਂ ਵੇਚਣ ਲਈ ਦਿੱਤੀਆਂ, ਕਿਸੇ ਨੂੰ ਪੰਜ, ਕਿਸੇ ਨੂੰ ਦਸ। ਪਰ ਉਨ੍ਹਾਂ ਦੇ ਪੈਸੇ ਮੈਨੂੰ ਕਦੇ ਨਹੀਂ ਮਿਲੇ। ਸਿਰਫ ਇਕ ਮਿੱਤਰ ਕੁਲਵਿੰਦਰ ਸੰਘੇੜਾ ਨੇ ਟੇਪ ਦੀ 500 ਕਾਪੀ ਲੱਗੇ ਭਾਅ ਆਪਣੇ ਸਟੋਰ ਰਵੀ ਵੀਡੀਓ ਲਈ ਖਰੀਦੀ। ਬਾਕੀ ਸਟੋਰਾਂ ਉੱਤੇ ਟੇਪ ਦੀਆਂ ਅਸਲ ਕਾਪੀਆਂ ਅਣਵਿਕੀਆਂ ਪਈਆਂ ਰਹੀਆਂ। ਉਸ ਦੀਆਂ ਕਾਪੀ ਕੀਤੀਆਂ ਟੇਪਾਂ ਵਿਕੀ ਗਈਆਂ।

ਰੇਡੀਓ ਸਟੇਸ਼ਨਾਂ ਵਾਲੇ ਸੱਜਣ ਕਦੇ ਕਦੇ ਕੋਈ ਗ਼ਜ਼ਲ ਗੀਤ ਬਰਾਡਕਾਸਟ ਕਰ ਦਿੰਦੇ ਹਨ। ਸ਼ੇਅਰ ਅਤੇ ਸੰਗੀਤ ਲੋਕਾਂ ਤਕ ਪਹੁੰਚ ਰਿਹਾ ਹੈ। ਮੇਰਾ ਮਨ ਖੁਸ਼ ਹੈ।

ਟੇਪਾਂ ਵੀ ਓਵੇਂ ਵੰਡੀਆਂ ਗਈਆਂ ਹਨ, ਜਿਵੇਂ ਕਵਿਤਾ ਦੀਆਂ ਕਿਤਾਬਾਂ, ਕਿਉਂਕਿ:

*ਸ਼ੌਕ ਹਰ- ਰੰਗ ਰਕੀਬ -ਏ- ਸਰ-ਓ-ਸਾਮਾਂ ਨਿਕਲਾ।*
*ਕੈਸ ਤਸਵੀਰ ਕੇ ਪਰਦੇ ਮੇਂ ਭੀ ਉਰੀਆਂ ਨਿਕਲਾ।*

ਇਕਬਾਲ ਮਾਹਲ ਨਾਲ ਮੇਰੀ ਮਿੱਤਰਤਾ ਦੇ ਇਸ ਲੰਮੇ ਸਫ਼ਰ ਵਿਚ ਇਕ ਦੂਜੇ ਲਈ ਜੋ ਵੀ ਕਰ ਸਕੇ, ਅਸੀਂ ਮੁਸਕਰਾ ਕੇ ਕੀਤਾ। ਮੈਨੂੰ ਜਾਪਦਾ ਹੈ ਕਿ ਸਾਡੀ ਇਹ ਸਾਂਝ ਅਖੀਰਲੇ ਸਾਹਾਂ ਤਕ ਬਣੀ ਰਹੇਗੀ। ਮੇਰੇ ਇਸ ਕਰਮ-ਯੋਗੀ ਮਿੱਤਰ ਨੇ ਸਾਹਿਤ ਦੇ ਨਾਲ ਨਾਲ, ਕੈਨੇਡਾ, ਵਿਚ ਪੰਜਾਬੀ ਰੇਡੀਓ, ਟੀ.ਵੀ. ਬਰਾਡਕਾਸਟਿੰਗ ਵਿਚ ਵੀ ਆਪਣਾ ਭਰਪੂਰ ਹਿੱਸਾ ਪਾਇਆ ਹੈ। ਮੈਂ ਤਾਂ ਦਾਲ ਵਿਚੋਂ ਇਕ ਦਾਣੇ ਦੀ ਬਾਤ ਪਾ ਕੇ ਆਪਣੀ ਹਾਜ਼ਰੀ ਲਵਾਈ ਹੈ।" 000

***(1057 Walls Ave.,Coquitlam, B.C., Canada V3K 2T8)***



# ਕਵਿਤਾ ਨੂੰ ਲੱਗੀਆਂ ਛੱਲੀਆਂ: ਗਗਨ ਦੀਪ ਸ਼ਰਮਾ

ਪਿਛਲੇ 64 ਵਰ੍ਹਿਆਂ ਤੋਂ ਲੁਧਿਆਣੇ ਜ਼ਿਲ੍ਹੇ ਵਿਚਲਾ ਪਿੰਡ ਰਾਮਪੁਰ ਪੰਜਾਬੀ ਸਾਹਿਤ ਦਾ ਕੇਂਦਰ-ਬਿੰਦੂ ਹੈ। ਕਿਸੇ ਨੇ ਰਾਮਪੁਰ ਨੂੰ 'ਪੰਜਾਬੀ ਸਾਹਿਤ ਦਾ ਮੱਕਾ' ਕਿਹਾ ਤਾਂ ਕਿਸੇ ਨੇ ਏਸ ਨੂੰ 'ਪੰਜਾਬ ਦੀ ਸਾਹਿਤਕ ਰਾਜਧਾਨੀ' ਕਿਹਾ। ਜਿੱਥੇ ਸਤਲੁਜ ਦੀ ਪਲੇਠੀ ਧੀ ਨਹਿਰ ਸਰਹਿੰਦ ਪਿੰਡ ਨੂੰ ਛੋਹ ਕੇ ਲੰਘਦੀ ਹੈ, ਉੱਥੇ ਸਾਹਿਤ-ਅਧਿਐਨ, ਸਾਹਿਤ-ਚਿੰਤਨ ਅਤੇ ਸਾਹਿਤ-ਸਿਰਜਣਾ ਦੇ ਪਾਣੀ 1953 (ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਸਥਾਪਨਾ 7 ਅਗਸਤ 1953 ਨੂੰ ਹੋਈ) ਤੋਂ ਲੈ ਕੇ ਹੁਣ ਤਕ ਰਾਮਪੁਰ ਦੀ ਕਲਮ ਨੂੰ ਸਿੰਜਦੇ ਰਹੇ ਹਨ। ਇਕ ਪਾਸੇ ਰਾਮਪੁਰ ਵਿਚ ਜੰਮੇ-ਪਲੇ (ਸੁਰਜੀਤ ਰਾਮਪੁਰੀ, ਗੁਰਚਰਨ ਰਾਮਪੁਰੀ, ਸੁਰਿੰਦਰ ਰਾਮਪੁਰੀ, ਸੁਖਮਿੰਦਰ ਰਾਮਪੁਰੀ, ਮੁਹਿੰਦਰ ਰਾਮਪੁਰੀ ਸਮੇਤ 30 ਤੋਂ ਵੱਧ) ਲੇਖਕਾਂ ਨੇ ਸਾਹਿਤ ਦੇ ਖੇਤਰ ਵਿਚ ਅਮੁੱਲ ਯੋਗਦਾਨ ਪਾਇਆ, ਤਾਂ ਦੂਜੇ ਪਾਸੇ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੇ ਮੈਂਬਰ ਅਨੇਕਾਂ ਹੋਰ ਲੇਖਕਾਂ (ਸੰਤੋਖ ਸਿੰਘ ਧੀਰ, ਅਜਾਇਬ ਚਿੱਤਰਕਾਰ, ਕੁਲਵੰਤ ਜਗਰਾਓਂ, ਇੰਦਰਜੀਤ ਹਸਨਪੁਰੀ, ਸੁਰਜੀਤ ਖ਼ੁਰਸ਼ੀਦੀ, ਕ੍ਰਿਸ਼ਨ ਭਨੋਟ, ਗੁਰਪਾਲ ਸਿੰਘ ਲਿੱਟ,ਸੁਖਦੇਵ ਮਾਦਪੁਰੀ, ਗੁਰਦਿਆਲ ਦਲਾਲ ਆਦਿ) ਨੇ ਪੰਜਾਬੀ ਸਾਹਿਤ ਦੇ ਖ਼ੇਤਰ ਵਿਚ ਨਾਮਣਾ ਖੱਟਿਆ।

ਖ਼ੌਰੇ ਕਿਹੜੀ ਅਸੀਸ ਨੂੰ ਫ਼ਲ ਲੱਗਿਆ ਸੀ ਕਿ ਮੈਂ ਰਾਮਪੁਰ ਵਿਚ ਜੰਮਿਆ। ਫ਼ਲ ਵੀ ਦੂਹਰਾ। ਜਨਮ ਉਸ ਘਰ ਵਿਚ ਹੋਇਆ ਜਿਥੇ ਪਾਪਾ ( ਸੁਰਿੰਦਰ ਰਾਮਪੁਰੀ) ਨੇ ਸਾਹਿਤ ਦਾ ਸੇਕ ਪਹਿਲਾਂ ਤੋਂ ਹੀ ਪੂਰਾ ਮਘਾ ਰੱਖਿਆ ਸੀ। ਮੈਨੂੰ ਨਿੱਕੇ ਹੁੰਦਿਆਂ ਤੋਂ ਹੀ ਸਿਰਜਣਾਤਮਕ ਮਾਹੌਲ ਵਿਚ ਵਿਚਰਨ ਦਾ ਮੌਕਾ ਮਿਲਿਆ। ਕਦੇ ਘਰ ਵਿਚ ਲਗਦੀਆਂ ਸਾਹਿਤਕ ਮਹਿਫ਼ਲਾਂ ਵੇਖਣ ਨੂੰ ਮਿਲਣੀਆਂ, ਕਦੇ ਲਿਖਾਰੀ ਸਭਾ ਦੇ ਪ੍ਰੋਗਰਾਮਾਂ ਨੂੰ ਰਿਕਾਰਡ ਕਰਨ ਲਈ ਟੇਪ-ਰਿਕਾਰਡਰ ਚੁੱਕੀਂ ਫਿਰਨਾ, ਕਦੇ ਪਾਪਾ ਲਈ ਆਉਂਦੇ ਰਿਸਾਲੇ/ ਕਿਤਾਬਾਂ ਨੂੰ ਉਲਟਾ-ਪਲਟਾ ਕੇ ਵੇਖੀ ਜਾਣਾ ਤੇ ਕਦੇ ਆਨੇ-ਬਹਾਨੇ ਪਾਪਾ ਅਤੇ ਸੁਖਮਿੰਦਰ ਰਾਮਪੁਰੀ ਦੀ ਜੋੜੀ ਦੀਆਂ ਗੱਲਾਂ-ਬਾਤਾਂ ਸੁਣਨ ਦਾ ਮੌਕਾ ਮਿਲਦੇ ਰਹਿਣਾ। ਇਹਨਾਂ ਸਭ ਵਰਤਾਰਿਆਂ ਨੇ ਮੇਰੇ ਅੰਦਰ ਸਾਹਿਤ ਦਾ ਮਾਹੌਲ ਜਿਹਾ ਬਣਾ ਦਿੱਤਾ। ਮੈਨੂੰ ਸਾਹਿਤਕਾਰ ਸਿਰਜਣਹਾਰ ਲੱਗਦੇ ਜੋ ਕਿੰਨਾ ਹੀ ਕੁਝ ਨਵਾਂ ਘੜ ਸਕਣ ਦੀ ਸਮਰੱਥਾ ਰੱਖਦੇ ਸਨ। ਅੰਦਰੇ-ਅੰਦਰ ਮੈਨੂੰ ਵੀ ਅਜਿਹਾ ਕੁਝ ਰਚ ਸਕਣ ਦੀ ਇੱਛਾ ਜਿਹੀ ਹੁੰਦੀ ਜਾਂਦੀ।

ਰਾਮਪੁਰ ਦੇ ਵਸਨੀਕ ਸ਼ਾਇਰਾਂ ਵਿਚੋਂ ਇਕ ਹਰਚਰਨ ਮਾਂਗਟ ਵੀ ਹੋਏ। ਉਹ ਉਹਨਾਂ ਅੱਠ ਲੇਖਕਾਂ ਵਿਚ ਸ਼ਾਮਿਲ ਸਨ ਜਿਹੜੇ 7 ਅਗਸਤ 1953 ਨੂੰ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਪਹਿਲੀ ਮੀਟਿੰਗ ਵਿਚ ਸ਼ਾਮਿਲ ਹੋਏ। ਪਾਪਾ ਦੀ ਕਿਤਾਬ 'ਚੰਦਨ ਦੇ ਰੁੱਖ' ਵਿਚ ਸ਼ਾਮਿਲ ਹਰਚਰਨ ਮਾਂਗਟ ਦੇ ਰੇਖਾ-ਚਿੱਤਰ 'ਕਵਿਤਾ ਵੱਲ ਵਾਪਸੀ' ਅਨੁਸਾਰ ਵਿਚ ਜਿਹੇ ਇਕ ਸਮਾਂ ਅਜਿਹਾ ਆਇਆ ਜਦੋਂ ਮਾਂਗਟ ਹੁਰੀਂ ਲਿਖਣਾ ਛੱਡ ਗਏ ਤੇ ਸਾਹਿਤਕ ਖ਼ੇਤਰ ਤੋਂ ਦੂਰ-ਦੂਰ ਵਿਚਰਣ ਲੱਗੇ। ਕਬੀਲਦਾਰੀ ਦੇ ਬੋਝ ਹੇਠ ਉਹ ਲਿਖਾਰੀਆਂ ਦੀ ਸਭਾ ਵਿਚੋਂ ਵੀ ਗ਼ੈਰਹਾਜ਼ਿਰ ਹੋ ਗਏ ਤੇ ਮਹਿਫ਼ਲਾਂ ਵਿਚੋਂ ਵੀ। ਰਾਮਪੁਰੀ ਜੋੜੀ ਨੇ ਉਹਨਾਂ ਨੂੰ ਲਿਖਾਰੀ ਸਭਾ ਵਿਚ ਪਰਤਣ ਲਈ ਪ੍ਰੇਰਣਾ, ਤਾਂ ਉਹਨਾਂ ਹੱਸ ਕੇ ਆਖ ਦੇਣਾ, 'ਕਵਿਤਾ ਨੂੰ ਕਿਹੜਾ ਛੱਲੀਆਂ ਲੱਗਣੀਆਂ ਨੇ!' ਦੋਵਾਂ ਰਾਮਪੁਰੀਆਂ ਨੇ ਮਾਂਗਟ ਨੂੰ ਬੜਾ ਕੁਝ ਸਮਝਾਉਂਦੇ ਰਹਿਣਾ, ਪਰ ਉਹਨਾਂ ਨੂੰ ਆਪਣੀ ਕਬੀਲਦਾਰੀ ਦੇ ਸਾਹਮਣੇ ਸਭ ਗੱਲਾਂ ਹੌਲੀਆਂ ਲੱਗਣੀਆਂ।

ਕੁਝ ਸਮਾਂ ਪੈਣ 'ਤੇ ਹਰਚਰਨ ਮਾਂਗਟ ਕਵਿਤਾ ਵੱਲ ਪਰਤ ਆਏ। ਪਤਾ ਨਹੀਂ ਇਹ ਕਬੀਲਦਾਰੀ ਦਾ ਬੋਝ ਹੌਲ਼ਾ ਹੋਣ ਦਾ ਅਸਰ ਸੀ ਜਾਂ ਰਾਮਪੁਰੀ ਜੋੜੀ ਦਾ ਪ੍ਰਭਾਵ ਜਾਂ ਫ਼ਿਰ ਮਾਂਗਟ ਨੂੰ ਕਵਿਤਾ ਨੂੰ ਲੱਗਣ ਵਾਲੀਆਂ ਕੁਝ ਛੱਲੀਆਂ ਦਿਸ ਪਈਆਂ ਸਨ, ਪਰ ਉਹ ਪੱਕੇ ਪੈਰੀਂ ਸਾਹਿਤਕ ਘਰ ਮੁੜੇ। ਲਿਖਾਰੀ ਸਭਾ ਵਿਚ ਨਾ ਸਿਰਫ਼ ਲਗਾਤਾਰਤਾ ਨਾਲ ਆਉਣ ਲੱਗੇ, ਸਗੋਂ ਮੀਟਿੰਗ ਵਿਚ ਸਭ ਤੋਂ ਪਹਿਲਾਂ ਪਹੁੰਚਦੇ ਅਤੇ ਸਭ ਤੋਂ ਬਾਅਦ ਮੁੜਦੇ। ਸਭਾ ਦੀਆਂ ਜ਼ਿੰਮੇਵਾਰੀਆਂ ਨੂੰ ਖਿੜੇ-ਮੱਥੇ ਸਵੀਕਾਰਦੇ। ਸਭਾ ਦੀ ਲਾਇਬਰੇਰੀ ਨੂੰ ਬਾਕਾਇਦਗੀ ਨਾਲ ਖੋਲ੍ਹਦੇ ਤੇ ਬੱਚਿਆਂ-ਵੱਡਿਆਂ ਨੂੰ ਸਾਹਿਤ ਪੜ੍ਹਾ ਕੇ ਖੁਸ਼ ਹੁੰਦੇ। ਗ਼ਜ਼ਲ ਸਿੱਖਣ ਦੇ ਚਾਹਵਾਨ ਲੇਖਕਾਂ ਨੂੰ ਪਿੰਗਲ ਤੇ ਅਰੂਜ਼ ਦੀਆਂ ਬਾਰੀਕੀਆਂ ਤੋਂ ਜਾਣੂੰ ਕਰਵਾਉਂਦੇ। ਖ਼ੁਦ ਗ਼ਜ਼ਲਾਂ ਲਿਖਦੇ ਤੇ ਰੁਬਾਈਆਂ ਵੀ। ਘਰ-ਵਾਪਸੀ ਤੋਂ ਬਾਅਦ ਉਹਨਾਂ ਦੀਆਂ ਤਿੰਨ ਪੁਸਤਕਾਂ ਪ੍ਰਕਾਸ਼ਤ ਹੋਈਆਂ।

ਹਰਚਰਨ ਮਾਂਗਟ ਨੂੰ ਤੁਰ ਗਿਆਂ ਅੱਠ ਵਰ੍ਹੇ ਹੋਣ ਵਾਲੇ ਹਨ (2 ਨਵੰਬਰ 2009 ਨੂੰ ਉਹਨਾਂ ਦਾ ਦੇਹਾਂਤ ਹੋ ਗਿਆ ਸੀ)। ਲਿਖਾਰੀ ਸਭਾ ਦੀ ਲਾਇਬਰੇਰੀ ਪੈਰਾਂ ਸਿਰ ਹੋ ਗਈ ਹੈ। ਸਭਾ ਵਿਚ ਗ਼ਜ਼ਲਗੋਆਂ ਦੀ ਨਵੀਂ ਪਿਉਂਦ ਪ੍ਰਵਾਨ ਚੜ੍ਹ ਰਹੀ ਹੈ। ਹਰਚਰਨ ਮਾਂਗਟ ਉਦੋਂ ਬੇਹੱਦ ਚੇਤੇ ਆਉਂਦੇ ਹਨ ਜਦੋਂ ਉਹਨਾਂ ਦੀ ਉਂਗਲ ਫੜ ਕੇ ਗ਼ਜ਼ਲ ਲਿਖਣੀ ਸਿੱਖੇ ਗ਼ਜ਼ਲਗੋ ਪੁਖ਼ਤਾ ਗ਼ਜ਼ਲ ਕਹਿੰਦੇ ਹਨ। ਚੇਤੇ ਮਾਂਗਟ ਹੁਰੀਂ ਉਦੋਂ ਵੀ ਬਹੁਤ ਆਉਂਦੇ ਹਨ ਜਦੋਂ ਲਿਖਾਰੀ ਸਭਾ ਦੇ ਮੈਂਬਰ ਨਾ ਹੋਣ ਵਾਲਿਆਂ ਨੂੰ ਵੀ ਲਾਇਬਰੇਰੀ ਵਿਚ ਆ ਕੇ ਸਾਹਿਤ ਪੜ੍ਹਦੇ ਵੇਖੀਦਾ ਹੈ। ਇਹਨਾਂ ਸਾਰੀਆਂ ਗੱਲਾਂ ਕਰਕੇ ਹੀ ਹਰਚਰਨ ਮਾਂਗਟ ਸਾਡੇ ਵਿਚੋਂ ਕਦੇ ਵੀ ਗ਼ੈਰਹਾਜ਼ਿਰ ਨਹੀਂ ਹੁੰਦੇ। ਮੈਂ ਸੋਚਦਾਂ ਏਦੂੰ ਵੱਧ ਉਹਨਾਂ ਦੀ ਕਵਿਤਾ ਨੂੰ ਹੋਰ ਕਿਹੜੀਆਂ ਛੱਲੀਆਂ ਲੱਗ ਸਕਦੀਆਂ ਸਨ ਕਿ ਉਹ ਨਾ ਹੋਣ ਦੇ ਬਾਵਜੂਦ ਵੀ ਹਮੇਸ਼ਾ ਹੁੰਦੇ ਹਨ।

ਕੀ ਕਵਿਤਾ ਨੂੰ ਸੱਚਮੁੱਚ ਛੱਲੀਆਂ ਲੱਗਦੀਆਂ ਨੇ, ਇਹ ਸੋਚਦਾ ਹਾਂ ਤਾਂ ਆਪਣੇ-ਆਪ ਨਾਲ ਜੁੜੀਆਂ ਅਨੇਕਾਂ ਯਾਦਾਂ, ਘਟਨਾਵਾਂ, ਵਰਤਾਰੇ ਤੇ ਵਿਚਾਰ ਮਨ ਨੂੰ ਨਾਲ ਲੈ ਉੱਡਦੇ ਨੇ। ਮੇਰੀ ਜ਼ਿੰਦਗੀ ਵਿਚ ਅਨੇਕਾਂ ਮੌਕੇ ਆਏ ਜਦੋਂ ਮੈਂ ਸਾਹਿਤ/ਕਵਿਤਾ ਪੜ੍ਹ-ਲਿਖ ਰਿਹਾ ਹੁੰਦਾ ਤੇ ਮੇਰੇ ਨਾਲ ਦੇ ਮੇਰੇ ਵੱਲ ਇਉਂ ਵੇਖਦੇ ਜਿਵੇਂ ਪੁੱਛ ਰਹੇ ਹੋਣ, 'ਕਵਿਤਾ ਨੂੰ ਕਿਹੜਾ ਛੱਲੀਆਂ ਲੱਗਣੀਆਂ ਨੇ!'

1996 ਵਿਚ ਮੈਂ ਖੰਨਾ ਦੇ ਏ ਐਸ ਕਾਲਿਜ ਵਿਚ ਬੀ ਕਾਮ ਵਿਚ ਦਾਖ਼ਲਾ ਲਿਆ। ਉਦੋਂ ਤਕ ਮੈਨੂੰ ਸਾਹਿਤ ਦੀ ਭਾਵੇਂ ਜ਼ਿਆਦਾ ਸਮਝ ਤਾਂ ਨਹੀਂ ਸੀ, ਪਰ ਮੇਰੇ ਅੰਦਰ ਸਾਹਿਤਕ ਕਿਤਾਬਾਂ ਪੜ੍ਹਨ ਦਾ ਸ਼ੌਕ ਉੱਸਲਵੱਟੇ ਜ਼ਰੂਰ ਲੈ ਰਿਹਾ ਸੀ। ਕਾਲਿਜ ਦਾ ਲਾਇਬਰੇਰੀ ਕਾਰਡ ਬਣਵਾਉਣ ਗਿਆ ਮੈਂ ਲਾਇਬਰੇਰੀ ਅੰਦਰ ਕਿਤਾਬਾਂ ਦਾ ਭੰਡਾਰ ਵੇਖ ਕੇ ਕੀਲਿਆ ਗਿਆ। ਕੁਝ ਦਿਨ ਬਾਅਦ ਅਸੀਂ ਕੁਝ ਮਿੱਤਰ ਲਾਇਬਰੇਰੀ 'ਚੋਂ ਕਿਤਾਬਾਂ ਇਸ਼ੂ ਕਰਵਾਉਣ ਗਏ। ਸਾਰੇ ਦੋਸਤਾਂ ਨੇ ਸਿਲੇਬਸ ਦੀਆਂ ਕਿਤਾਬਾਂ ਲੈ ਲਈਆਂ ਪਰ ਮੈਂ ਸਾਹਿਤ ਵਾਲੇ ਸੈਕਸ਼ਨ ਵਿਚ ਖੜ੍ਹਾ ਕਿਤਾਬਾਂ ਵੇਖ ਰਿਹਾ ਸਾਂ। ਕਾਲਿਜ ਦੀ ਲਾਇਬਰੇਰੀ 'ਚੋਂ ਜਿਹੜੀ ਪਹਿਲੀ ਕਿਤਾਬ ਮੈਂ ਇਸ਼ੂ ਕਰਵਾਈ, ਉਹ ਸੀ ਕ੍ਰਿਸ਼ਨ ਚੰਦਰ ਦੀ 'ਏਕ ਗਧੇ ਕੀ ਆਤਮਕਥਾ'। ਕਿਤਾਬ ਇਸ਼ੂ ਕਰਨ ਲੱਗਿਆਂ ਲਾਇਬਰੇਰੀਅਨ ਨੇ ਮੇਰੀਆਂ ਅੱਖਾਂ ਵਿਚ ਵੇਖਿਆ ਤਾਂ ਮੈਨੂੰ ਉਸ ਦੇ ਅਣਕੀਤੇ ਸਵਾਲ ਸਮਝ ਆ ਰਹੇ ਸਨ। ਕਿਤਾਬਾਂ ਲੈ ਕੇ ਪਰਤਦਿਆਂ ਮੇਰੇ ਸਾਥੀ, ਮੇਰੇ ਹੱਥ ਫੜੀ ਕਿਤਾਬ ਨੂੰ ਵੇਖ ਕੇ ਘੁਸਰ-ਮੁਸਰ ਕਰਦੇ ਹੱਸ ਰਹੇ ਸਨ। ਸ਼ਾਇਦ ਕਹਿ ਰਹੇ ਹੋਣੇ, 'ਆਪਣੀ ਕਥਾ ਪੜ੍ਹਨੀ ਚਾਹੁੰਦਾ ਹੈ', ਜਾਂ ਸ਼ਾਇਦ ਸੋਚਦੇ ਹੋਣ, 'ਪੇਂਡੂ ਜਿਹਾ ਹੈ, ਇਸ ਤੋਂ ਕਿੱਥੇ ਕਰ ਹੋਣੀਆਂ ਬੀ ਕਾਮ ਦੀਆਂ ਇਹ ਔਖੀਆਂ ਪੜ੍ਹਾਈਆਂ। ਇਹ ਤਾਂ ਗਧਿਆਂ ਦੀਆਂ ਕਥਾਵਾਂ ਹੀ ਪੜ੍ਹੂ'। ਇਸ ਤੋਂ ਮਗਰੋਂ ਤਾਂ ਮੈਂ ਲਾਇਬਰੇਰੀ 'ਚੋਂ ਕਿੰਨੀਆਂ ਹੀ ਸਾਹਿਤਕ ਕਿਤਾਬਾਂ ਲੈ ਲੈ ਕੇ ਪੜ੍ਹੀਆਂ। ਸ਼ਾਇਦ ਹੀ ਕੋਈ ਸਿਲੇਬਸ ਦੀ ਕਿਤਾਬ ਮੈਂ ਇਸ ਲਾਇਬਰੇਰੀ 'ਚੋਂ ਇਸ਼ੂ ਕਰਵਾਈ ਹੋਵੇ ਕਦੇ। ਹਰ ਵਾਰ ਲਾਇਬਰੇਰੀਅਨ ਦੀਆਂ ਅੱਖਾਂ 'ਚੋਂ ਦਿਸਦੇ ਅਣਕੀਤੇ ਸਵਾਲ ਤੇ ਦੋਸਤਾਂ-ਮਿੱਤਰਾਂ ਦੇ ਪੁੱਛੇ-ਅਣਪੁੱਛੇ ਸਵਾਲ ਮੇਰੇ ਅੰਗ-ਸੰਗ ਹੁੰਦੇ।

1999 ਵਿਚ ਪਾਪਾ ਮੈਨੂੰ ਐੱਮ ਕਾਮ ਕਰਨ ਲਈ ਐੱਸ ਡੀ ਕਾਲਿਜ ਚੰਡੀਗੜ੍ਹ ਛੱਡ ਆਏ। ਉੱਥੇ ਹੋਸਟਲ ਵਿਚ ਰਹਿਣ ਵਾਲਾ ਮੈਂ ਆਪਣੀ ਕਲਾਸ ਦਾ ਇਕੋ-ਇਕ ਵਿਦਿਆਰਥੀ ਸਾਂ। ਮੈਂ ਸ਼ਾਮ ਨੂੰ ਦੇਰ ਤਕ ਲਾਇਬਰੇਰੀ ਬੈਠੇ ਰਹਿਣਾ। ਕਮਰੇ ਵਿਚ ਵੀ ਢੇਰਾਂ ਦੇ ਢੇਰ ਕਿਤਾਬਾਂ ਲਿਆ ਰੱਖਣੀਆਂ। 1999 ਤੋਂ 2001 ਦੇ ਦੋ ਸਾਲ ਮੇਰੀ ਜ਼ਿੰਦਗੀ ਦਾ ਉਹ ਪੜਾਅ ਹੈ ਜਦੋਂ ਮੈਂ ਬਹੁਤ ਕੁਝ ਪੜ੍ਹਿਆ। ਹਾਲਾਂਕਿ ਇਸ ਦੌਰ ਵਿਚ ਮੈਂ ਵਿਸ਼ਵ ਅਰਥਚਾਰੇ ਤੇ ਰਾਜਨੀਤੀ ਦਾ ਵੀ ਚੰਗਾ ਅਧਿਐਨ ਕੀਤਾ, ਪਰੰਤੂ ਮੇਰੇ ਅਧਿਐਨ ਦਾ ਪ੍ਰਮੁੱਖ ਵਿਸ਼ਾ-ਵਸਤੂ ਕਵਿਤਾ, ਦਰਸ਼ਨ ਤੇ ਹੋਰ ਸਾਹਿਤ ਹੀ ਹੁੰਦਾ। ਇਕ ਘਟਨਾ ਦਾ ਵਾਰ-ਵਾਰ ਹੁੰਦਾ ਦੁਹਰਾਅ ਮੈਨੂੰ ਬੇਹੱਦ ਚੇਤੇ ਆਉਂਦਾ ਹੈ। ਜਿਸ ਦਿਨ ਸਾਡਾ ਪੇਪਰ ਹੋਣਾ ਤਾਂ ਮੇਰੇ ਪੰਜ ਦੋਸਤਾਂ ਦਾ ਪੇਪਰ ਤੋਂ ਕੁਝ ਘੰਟੇ ਪਹਿਲਾਂ ਮੇਰੇ ਕਮਰੇ ਵਿਚ ਆ ਕੇ ਇਕੱਠਿਆਂ ਬੈਠ ਕੇ ਪੜ੍ਹਨ ਦਾ ਨੇਮ ਹੁੰਦਾ ਸੀ। ਜਦੋਂ ਉਹਨਾਂ ਮੇਰੇ ਕਮਰੇ ਵਿਚ ਵੜਨਾ, ਮੈਂ ਆਪਣੇ ਮੰਜੇ 'ਤੇ ਲੰਮਾ ਪਿਆ ਕੋਈ ਕਵਿਤਾ, ਕਹਾਣੀ ਜਾਂ ਨਾਵਲ ਪੜ੍ਹ ਰਿਹਾ ਹੋਣਾ। ਉਹਨਾਂ ਮੈਨੂੰ ਪੰਜਾਬੀ ਦੀ ਕਿਤਾਬ ਪੜ੍ਹਦੇ ਵੇਖ ਹੈਰਾਨ ਹੋਣਾ, ਮੈਨੂੰ ਟਿੱਚਰਾਂ ਕਰਨੀਆਂ। ਕਿਸੇ ਵੇਲੇ ਉਹਨਾਂ 'ਚੋਂ ਕਿਸੇ ਨੇ ਪੁੱਛ ਵੀ ਲੈਣਾ, ਅਖੇ ਇਹਨਾਂ ਕਿਤਾਬਾਂ 'ਚੋਂ ਨਿਕਲਦਾ ਕੀ ਹੁੰਦੈ! ਮੈਂ ਕੀ ਜਵਾਬ ਦਿੰਦਾ? ਹਰ ਗੱਲ ਦਾ ਜਵਾਬ ਦੇਣਾ ਜ਼ਰੂਰੀ ਥੋੜ੍ਹਾ ਹੁੰਦੈ। ਸਮਾਂ ਆਪਣੇ ਆਪ ਜਵਾਬ ਦਿੰਦਾ ਰਹਿੰਦੈ। ਚੰਡੀਗੜ੍ਹ ਪੜ੍ਹਦਿਆਂ ਬਠਿੰਡੇ ਵੱਲ ਦੇ ਕਈ ਮੁੰਡੇ-ਕੁੜੀਆਂ ਵੀ ਮੇਰੇ ਜਮਾਤੀ ਸਨ। 30 ਜਣਿਆਂ ਦੀ ਜਮਾਤ ਸੀ। ਮਾੜੀ-ਮੋਟੀ ਦੋਸਤੀ ਸਭ ਨਾਲ ਹੀ ਹੋ ਗਈ। ਇਕ ਵਾਰ ਮੈਂ 'ਸਟ੍ਰੈਟਜਿਕ ਮੈਨੇਜਮੈਂਟ' ਦੀ ਕਲਾਸ ਲਾਉਣ ਸਿੱਧਾ ਹੋਸਟਲ ਵਿਚੋਂ ਆਇਆ ਤਾਂ ਮੇਰੇ ਹੱਥ ਵਿਚ ਗੁਰਦਿਆਲ ਸਿੰਘ ਦਾ ਨਾਵਲ 'ਪਰਸਾ', ਸੁਰਜੀਤ ਰਾਮਪੁਰੀ ਦੀ ਕਿਤਾਬ 'ਮੈਂ ਸਿਰਫ਼ ਆਵਾਜ਼ ਹਾਂ' ਅਤੇ ਅਜ਼ਹਰ ਕਾਜ਼ਮੀ ਦੀ ਕਿਤਾਬ 'ਬਿਜ਼ਨਸ ਪਾਲਿਸੀ' ਸਨ। ਕਲਾਸ ਤੋਂ ਬਾਅਦ ਲਾਇਬਰੇਰੀ ਵਿਚ ਬੈਠ ਕੇ ਕੁਝ ਦੇਰ ਪੜ੍ਹਨ ਦਾ ਮੇਰਾ ਮੂਡ ਸੀ, ਇਸ ਲਈ ਸਾਹਿਤਕ ਕਿਤਾਬਾਂ ਵੀ ਨਾਲ ਚੁੱਕ ਲਿਆਇਆ। ਕਲਾਸ ਤੋਂ ਬਾਅਦ ਮੇਰੀ ਇਕ ਬਠਿੰਡੇ ਵਾਲੀ ਜਮਾਤਣ, ਜਿਸਦੇ ਪੜ੍ਹਾਈ ਵਿਚ ਨੰਬਰ ਹਰ ਵਾਰ ਮੇਰੇ ਤੋਂ ਵੱਧ ਆਉਂਦੇ ਹੁੰਦੇ ਸਨ, ਮੇਰੇ ਕੋਲ ਆਈ ਤੇ ਆਖਣ ਲੱਗੀ, 'ਆਹ ਕੀ ਕੀ ਪੜ੍ਹਦਾ ਰਹਿੰਦਾ ਹੁੰਨੈਂ ਤੂੰ ਗਗਨ? ਝੱਲੈਂ ਜਮਾਂ!' ਮੈਂ ਕੀ ਜਵਾਬ ਦਿੰਦਾ। ਸਾਹਿਤ ਨੂੰ ਕਿਹੜਾ ਛੱਲੀਆਂ ਲੱਗਣੀਆਂ ਸੀ ਕਿ ਮੈਂ ਓਸਨੂੰ ਕੁਝ ਦੱਸਦਾ। ਪਰ ਕੋਈ ਛੇ ਕੁ ਸਾਲਾਂ ਬਾਅਦ ਉਸਨੇ ਐੱਮ ਫ਼ਿਲ ਵਿਚ ਦਾਖ਼ਲਾ ਲਿਆ ਤਾਂ ਉਸਦੀ ਯੂਨੀਵਰਸਿਟੀ ਨੇ ਉਸਨੂੰ ਬਤੌਰ ਖੋਜ ਗਾਈਡ ਮੇਰੇ ਕੋਲ ਰਿਪੋਰਟ ਕਰਨ ਲਈ ਕਿਹਾ। ਮੈਨੂੰ ਉਸਦੇ ਬੋਲ 'ਝੱਲੈਂ ਜਮਾਂ' ਬੇਹੱਦ ਚੇਤੇ ਆ ਰਹੇ ਸਨ।

ਚੰਡੀਗੜ੍ਹ ਪੜ੍ਹਦਿਆਂ ਮੈਂ ਕੁਝ ਗਿਣਾਤਮਕ ਕਵਿਤਾਵਾਂ ਵੀ ਲਿਖੀਆਂ, ਜਿਹਨਾਂ ਵਿਚੋਂ ਬਹੁਤੀਆਂ ਭਾਵੇਂ 'ਕਵਿਤਾ ਦੀ ਇਬਾਰਤ' ਦਾ ਖਰੜਾ ਤਿਆਰ ਕਰਦੇ ਸਮੇਂ ਪਾੜ ਕੇ ਹੀ ਸੁੱਟੀਆਂ, ਪਰ ਫੇਰ ਵੀ ਇਹ ਕਵਿਤਾਵਾਂ ਮੇਰਾ ਅਭਿਆਸ ਜ਼ਰੂਰ ਸਨ। ਉਂਝ ਆਪਣੀ ਜ਼ਿੰਦਗੀ ਦੀ ਪਹਿਲੀ ਕਵਿਤਾ ਤੇ ਕਹਾਣੀ ਮੈਂ ਖੰਨੇ ਕਾਲਿਜ ਪੜ੍ਹਦਿਆਂ ਹੀ ਲਿਖ ਲਈਆਂ ਸਨ, ਹਾਲਾਂਕਿ ਮਗਰੋਂ ਉਹ ਵੀ ਪਾੜ-ਪੂੜ ਹੀ ਦਿੱਤੀਆਂ।

2001 ਵਿਚ ਐੱਮ ਕਾਮ ਪੂਰੀ ਕਰਦਿਆਂ ਸਾਰ ਮੈਂ ਗੋਬਿੰਦਗੜ੍ਹ ਕਾਲਿਜ ਵਿਚ ਪੜ੍ਹਾਉਣ ਵੀ ਲੱਗ ਪਿਆ ਤੇ ਡਿਸਟੈਂਸ ਐਜੂਕੇਸ਼ਨ ਤਹਿਤ ਕੁਰੂਕਸ਼ੇਤਰ ਯੂਨੀਵਰਸਿਟੀ ਤੋਂ ਐੱਮ ਫਿਲ ਵੀ ਕਰਨ ਲੱਗ ਪਿਆ। ਡਿਸਟੈਂਸ ਐਜੂਕੇਸ਼ਨ ਦੇ ਪ੍ਰੋਗਰਾਮਾਂ ਵਿਚ ਹਫ਼ਤਾ-ਦੋ ਹਫ਼ਤੇ ਕਲਾਸਾਂ ਲਾਉਣ

ਜਾਣਾ ਪੈਂਦਾ ਹੈ। ਮੈਂ ਕਲਾਸਾਂ ਲਾਉਣ ਗਿਆ ਤਾਂ ਦੇਰ-ਦੇਰ ਤਕ ਲਾਇਬਰੇਰੀ ਬੈਠਾ ਰਹਿੰਦਾ। ਇਕ ਦਿਨ ਸ਼ਾਮ ਦੇ ਛੇ ਕੁ ਵਜੇ ਮੈਂ ਲਾਇਬਰੇਰੀ ਵਿਚ ਧਰਤੀ ਨੂੰ ਬਿਸਤਰ ਤੇ ਕਿਤਾਬਾਂ ਨੂੰ ਸਿਰ੍ਹਾਣਾ ਬਣਾਈ ਲੰਮਾ ਪਿਆ ਸਾਂ ਤੇ 'ਮੇਰਾ ਦਾਗ਼ਿਸਤਾਨ' ਪੜ੍ਹ ਰਿਹਾ ਸਾਂ। ਮੇਰੀ ਇਕ ਜਮਾਤਣ ਕੁੜੀ ਕੋਈ ਸਿਲੇਬਸ ਦੀ ਕਿਤਾਬ ਲੱਭਣ ਲਾਇਬਰੇਰੀ ਆਈ। ਮੈਨੂੰ ਗੰਭੀਰ ਮੁਦਰਾ ਵਿਚ ਪੜ੍ਹਦਾ ਵੇਖ ਬੋਲੀ, 'ਅੱਛਾ, ਤਾਂ ਇਹ ਕਾਰਨ ਹੈ ਕਿ ਤੁਸੀਂ ਕਲਾਸ ਵਿਚ ਸਵਾਲਾਂ ਦੇ ਫ਼ਰਨ-ਫ਼ਰਨ ਜਵਾਬ ਦਿੰਦੇ ਹੋ'। ਫ਼ਿਰ ਮੇਰੇ ਨੇੜੇ ਹੋਈ ਤੇ ਕਿਤਾਬ ਦਾ ਨਾਂ ਪੜ੍ਹ ਕੇ ਹੈਰਾਨ ਹੋ ਗਈ। ਆਖਣ ਲੱਗੀ, 'ਇਹਨਾਂ ਕਿਤਾਬਾਂ 'ਚੋਂ ਕਿਹੜੇ ਸਵਾਲਾਂ ਦੇ ਜਵਾਬ ਟੋਲ੍ਹਦੇ ਹੋ'। ਮੈਨੂੰ ਹਾਸਾ ਆ ਗਿਆ। ਮੇਰੇ ਕੋਲ ਤਾਂ ਸਦਾ ਤੋਂ ਹੀ ਇਹਨਾਂ ਸਵਾਲਾਂ ਦਾ ਜਵਾਬ ਨਹੀਂ ਸੀ ਕੋਈ।

ਦਰਅਸਲ ਮੈਨੂੰ ਲੋਕਾਂ ਦੇ ਇਹਨਾਂ ਸਵਾਲਾਂ ਤੋਂ ਹਮੇਸ਼ਾ ਹੈਰਾਨੀ ਜਿਹੀ ਹੁੰਦੀ ਰਹੀ ਹੈ। ਬੰਦੇ ਨੂੰ ਕਿਸੇ ਵਿਸ਼ੇ ਵਿਸ਼ੇਸ਼ ਨਾਲ ਜੋੜ ਦੇਣਾ ਤੇ ਫ਼ਿਰ ਬੰਦੇ ਨੂੰ ਸਿਰਫ਼ ਉਸੇ ਵਿਸ਼ੇ ਦੇ ਜ਼ਾਵੀਏ ਤੋਂ ਮੁਲ-ਅੰਕਿਤ ਕਰਨਾ। ਇਹ ਕਿਧਰਲਾ ਨਿਯਮ ਤੇ ਕਿਹੜਾ ਨਿਆਂ ਹੋਇਆ ਭਲਾ! ਬੰਦੇ ਲਈ ਸਮਝਣ ਦਾ ਵਿਸ਼ਾ-ਵਸਤੂ ਕੁਲ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਵਿਚਲੇ ਸਭ ਕਾਸੇ ਤੋਂ ਘੱਟ, ਹੋਰ ਕੁਝ ਕਿਵੇਂ ਹੋ ਸਕਦਾ ਹੈ? ਜਦੋਂ ਮੇਰੇ ਸਾਥੀ ਕੇਵਲ ਵਿਸ਼ਵੀਕਰਨ ਦਾ ਜਸ਼ਨ ਮਨਾ ਰਹੀਆਂ ਪੁਸਤਕਾਂ ਪੜ੍ਹਦੇ ਸਨ, ਮੈਂ ਉਹਨਾਂ ਪੁਸਤਕਾਂ ਦੇ ਨਾਲੋ-ਨਾਲ ਰਹਿਤਲ 'ਤੇ ਜਿਊਂਦੇ ਬੰਦੇ ਉੱਤੇ ਪੈਂਦੇ ਦੁਰ-ਪ੍ਰਭਾਵ ਸਾਹਿਤ 'ਚੋਂ ਲੱਭਦਾ ਸਾਂ। ਜਦੋਂ ਕਲਾਸਾਂ ਵਿਚ 'ਮੈਟੀਰੀਅਲ' ਦੀ ਮਹੱਤਤਾ ਅਤੇ 'ਮੈਟੀਰੀਅਲ' ਇਕੱਠਿਆਂ ਕਰਨ ਦੇ ਤਰੀਕਿਆਂ ਬਾਰੇ ਚਰਚਾ ਹੋ ਰਹੀ ਹੁੰਦੀ, ਮੈਂ ਕਲਾਸਾਂ ਤੋਂ ਮਗਰੋਂ ਮਾਰਕਸਵਾਦ, ਤਾਓਇਜ਼ਮ ਤੇ ਹੋਰ ਪਤਾ ਨਹੀਂ ਕੀ-ਕੀ ਵਾਚ ਰਿਹਾ ਹੁੰਦਾ। ਜਦੋਂ ਬਾਜ਼ਾਰ ਬੰਦੇ ਨੂੰ ਬੰਦੇ ਤੋਂ ਤੋੜ ਕੇ ਬਿਲਕੁਲ ਇਕੱਲਿਆਂ ਕਰ ਦੇਣ ਦੇ ਜਤਨ ਕਰ ਰਿਹਾ ਹੁੰਦਾ ਤਾਂ ਮੈਂ ਰਸੂਲ ਹਮਜ਼ਾਤੋਵ ਦੀ ਪੁਸਤਕ ਵਿਚਲੇ ਗੱਲ ਕਹਿਣ ਦੇ ਢੰਗ ਨੂੰ ਪੜ੍ਹ-ਪੜ੍ਹ ਕੇ ਝੂਰ ਰਿਹਾ ਹੁੰਦਾ ਤੇ ਸੋਚਦਾ, 'ਬੰਦਾ ਇਕੱਲਾ ਕਿਵੇਂ ਹੋ ਸਕਦਾ ਹੈ? ਕਿੰਨਾ ਕੁਝ ਤਾਂ ਹੈ, ਜੋ ਬੰਦੇ ਦੇ ਨਾਲ-ਨਾਲ ਜਿਊਂਦਾ ਹੈ'।

ਜੁਲਾਈ 2001 ਤੋਂ ਮੈਂ ਕਾਲਿਜ ਅਧਿਆਪਨ ਦੇ ਕਿੱਤੇ ਨਾਲ ਜੁੜ ਗਿਆ। ਗੋਬਿੰਦਗੜ੍ਹ ਵੀ ਰਿਹਾ, ਦੋਰਾਹੇ ਵੀ। ਲੁਧਿਆਣੇ, ਜਲਵੇੜੇ ਤੇ ਫ਼ਤਿਹਗੜ੍ਹ ਸਾਹਿਬ ਵੀ ਪੜ੍ਹਾਇਆ। ਬੜਾ ਕੁਝ ਹੁੰਦਾ ਤੇ ਵਾਪਰਦਾ ਰਿਹਾ। ਮੇਰੀ ਸਾਹਿਤ ਦੀ ਪੜ੍ਹਾਈ ਹਰ ਵੇਲੇ ਮੈਨੂੰ ਉਂਗਲੀ ਫੜਾ ਕੇ ਤੋਰਦੀ ਰਹੀ।

2009 ਵਿਚ ਮੈਂ ਦੁਨੀਆਂ ਵਿਚ ਫੈਲੀ ਆਰਥਿਕ ਮੰਦੀ ਬਾਰੇ ਇਕ ਖੋਜ-ਪੱਤਰ ਪੜ੍ਹਨ ਅਮਰੀਕਾ ਜਾਣਾ ਸੀ। ਮੇਰੇ ਖੋਜ-ਪੱਤਰ ਵਿਚ ਅਮਰੀਕਾ, ਇੰਗਲੈਂਡ, ਚੀਨ ਅਤੇ ਭਾਰਤ ਦੀਆਂ ਸਰਕਾਰਾਂ ਵੱਲੋਂ ਮੰਦਵਾੜੇ ਤੋਂ ਨਿਜਾਤ ਪਾਉਣ ਲਈ ਦਿੱਤੇ ਗਏ ਸਹਾਇਤਾ ਪੈਕੇਜਾਂ ਦਾ ਤੁਲਨਾਤਮਕ ਅਧਿਐਨ ਕੀਤਾ ਗਿਆ ਸੀ। ਵਪਾਰਕ ਅਖ਼ਬਾਰ, ਰਸਾਲੇ ਤੇ ਕਿਤਾਬਾਂ ਇਸ ਸੰਦਰਭ ਵਿਚ ਅਮਰੀਕਾ ਦਾ ਪੱਖ ਪੂਰ ਰਹੇ ਸਨ। ਇਹ ਖੋਜ-ਪੱਤਰ ਲਿਖਣ ਲੱਗਿਆਂ ਮੇਰੇ ਮਨ ਵਿਚ ਅਜੀਬ ਦੁਚਿੱਤੀ ਸੀ। ਮੈਂ ਚਾਹੁੰਦਾ ਸਾਂ ਕਿ ਉਹ ਲਿਖਾਂ ਜੋ ਸੱਚ ਹੈ ਪਰ ਡਰਦਾ ਸਾਂ ਕਿਉਂਕਿ ਪੇਪਰ ਅਮਰੀਕਾ ਵਿਚ ਜਾ ਕੇ ਪੜ੍ਹਨਾ ਸੀ ਅਤੇ ਇਸ ਬਾਰੇ ਬਹੁਤੀ ਸਪਸ਼ਟ ਗੱਲ ਕਰਨ ਦੇ ਨਤੀਜਿਆਂ ਤੋਂ ਅਣਜਾਣ ਸਾਂ। ਦੁਬਿਧਾ ਵਿਚ ਫਸੇ ਨੇ ਮੈਂ ਖੋਜ-ਪੱਤਰ ਬੰਦ ਕਰਕੇ ਸਾਹਿਤਕ ਪੁਸਤਕਾਂ ਖੋਲ੍ਹ ਲਈਆਂ। ਮੇਰਾ ਧਿਆਨ ਪ੍ਰਕ੍ਰਿਤੀ ਦੇ ਵੱਡੇ ਕੈਨਵਸ 'ਤੇ ਆਪਣੇ ਪੇਪਰ ਨੂੰ ਵਾਚਣ ਲੱਗਿਆ। ਮੇਰਾ ਡਰ ਹਵਾ ਹੋ ਗਿਆ ਤੇ ਮੈਨੂੰ ਸੱਚ ਤੋਂ ਬਿਨਾਂ ਕਿਸੇ ਵੀ ਹੋਰ ਗੱਲ ਦੀ ਕੋਈ ਅਹਿਮੀਅਤ ਨਾ ਲੱਗੀ। ਮੈਂ ਨਤੀਜਿਆਂ ਦੀ ਪਰਵਾਹ ਕੀਤੇ ਬਿਨਾਂ ਨਿਰਪੱਖ ਹੋ ਕੇ ਖੋਜ-ਪੱਤਰ ਲਿਖਣ ਦਾ ਫੈਸਲਾ ਕਰ ਲਿਆ। ਖੋਜ ਮੈਨੂੰ ਇਸ ਬਿੰਦੂ ਵੱਲ ਲੈ ਗਈ ਕਿ ਜਿੱਥੇ ਚੀਨ, ਭਾਰਤ ਅਤੇ ਇੱਥੋਂ ਤਕ ਕਿ



ਇੰਗਲੈਂਡ ਨੇ ਵੀ ਮੰਦੀ ਨਾਲ ਨਜਿੱਠਣ ਲਈ ਅਰਥ ਵਿਵਸਥਾ ਨੂੰ ਹੀ ਹੁਲਾਰਾ ਦੇਣ ਦਾ ਯਤਨ ਕੀਤਾ, ਉੱਥੇ ਅਮਰੀਕੀ ਸਰਕਾਰ ਕੰਪਨੀ-ਵਿਸ਼ੇਸ਼ ਦੀ ਮਦਦ ਕਰਨ ਨੂੰ ਤਰਜੀਹ ਦਿੰਦੀ ਰਹੀ। ਇਸੇ ਤਹਿਤ ਅਨੇਕਾਂ ਬੈਂਕਾਂ, ਬੀਮਾ ਕੰਪਨੀਆਂ, ਆਟੋਮੋਬਾਈਲ ਕੰਪਨੀਆਂ ਆਦਿ ਦੀ ਮਾਲੀ ਮਦਦ ਸਰਕਾਰ ਵੱਲੋਂ ਕੀਤੀ ਗਈ। ਇਹ ਉਹੀ ਨੀਤੀਆਂ ਸਨ ਜਿਹਨਾਂ ਤਹਿਤ ਇਕ ਪਾਸੇ ਆਪਣੇ ਦੇਸ਼ ਦੇ ਵਪਾਰ ਨੂੰ ਸੁਰੱਖਿਆ ਪ੍ਰਦਾਨ ਕੀਤੀ ਗਈ ਅਤੇ ਦੂਜੇ ਪਾਸੇ ਵਿਸ਼ਵ ਭਰ ਨੂੰ ਖੁੱਲ੍ਹੇ ਵਪਾਰ ਦਾ ਪਾਠ ਪੜ੍ਹਾਇਆ ਜਾਂਦਾ ਰਿਹਾ। ਮੇਰਾ ਖੋਜ-ਪੱਤਰ ਇਸ ਸੰਦਰਭ ਵਿਚ ਖੁੱਲ੍ਹ ਕੇ ਅਮਰੀਕੀ ਨੀਤੀਆਂ ਦੇ ਵਿਰੁੱਧ ਭੁਗਤਦਾ ਸੀ। ਖੋਜ-ਪੱਤਰ ਵਿਚ ਮੈਂ ਇਹ ਸਪਸ਼ਟ ਤੌਰ 'ਤੇ ਲਿਖਿਆ ਕਿ ਭਾਰਤ ਅਤੇ ਹੋਰ ਪੂਰਬੀ ਮੁਲਕਾਂ ਨੂੰ 1995-96 ਦੇ ਨੇੜੇ-ਤੇੜੇ ਆਪਣੀ ਖੇਤੀ ਅਤੇ ਆਪਣੇ ਵਪਾਰ ਨੂੰ ਸੁਰੱਖਿਆ ਦੇਣ ਤੋਂ ਰੋਕਣ ਅਤੇ ਖੁੱਲ੍ਹ-ਖੁਲਾਸੇ ਵਪਾਰ ਲਈ ਸਭ ਹੱਦਾਂ ਖੋਲ੍ਹਣ ਦਾ ਉਪਦੇਸ਼ ਸੁਣਾਉਣ ਵਾਲੀ ਮੁੱਖ ਤੌਰ 'ਤੇ ਅਮਰੀਕੀ ਸਰਕਾਰ ਹੀ ਸੀ ਜਦੋਂ ਕਿ ਆਪਣੇ ਉੱਤੇ ਔਖਾ ਸਮਾਂ ਆਉਣ ਵੇਲੇ ਅਮਰੀਕੀ ਸਰਕਾਰ ਨੇ ਕੰਪਨੀਆਂ ਨੂੰ ਨਾ ਸਿਰਫ਼ ਵਿਤੀ ਸਹਾਇਤਾ ਪ੍ਰਦਾਨ ਕੀਤੀ ਸਗੋਂ ਉਹਨਾਂ ਨੂੰ ਖਰੀਦਣ (ਨੈਸ਼ਨਲਾਈਜ਼ ਕਰਨ) ਦੀ ਹੱਦ ਤਕ ਵੀ ਚਲੀ ਗਈ। ਮੇਰੇ ਖੋਜ-ਪੱਤਰ ਦੇ ਇਸੇ ਪਹਿਲੂ ਉੱਤੇ ਮੈਂ ਅਮਰੀਕਾ ਦੇ ਵਿਹੜੇ ਵਿਚ ਜਾ ਕੇ ਬਹਿਸ ਕਰਨੀ ਸੀ।

ਜਿਸ ਸੈਸ਼ਨ ਵਿਚ ਮੈਂ ਆਪਣਾ ਪੇਪਰ ਪੇਸ਼ ਕਰਨਾ ਸੀ, ਉਸ ਵਿਚ ਮੇਰੇ ਤੋਂ ਬਿਨਾਂ ਇਕ ਵੀ ਭਾਰਤੀ/ਏਸ਼ੀਆਈ ਮੂਲ ਦਾ ਖੋਜਾਰਥੀ ਨਹੀਂ ਸੀ। ਬਹਿਸ ਵਿਚ ਹਿੱਸਾ ਲੈਣ ਵਾਲੇ ਵੱਖੋ-ਵੱਖ ਮੁਲਕਾਂ ਤੋਂ ਆਏ 38 ਖੋਜਾਰਥੀਆਂ ਦੀ ਹਾਜ਼ਰੀ ਵਿਚ ਜਦੋਂ ਮੈਂ ਆਪਣਾ ਪੇਪਰ ਪੇਸ਼ ਕੀਤਾ ਤਾਂ ਸੁਭਾਵਕ ਹੀ ਆਪਣੀ ਖੋਜ ਦੇ ਨਤੀਜੇ ਦੱਸਦਿਆਂ ਮੇਰੀ ਸੁਰ ਕੁਝ ਉੱਚੀ ਹੋ ਗਈ। ਮੇਰੇ ਅੰਦਰ ਮੇਰੀ ਕਵਿਤਾ 'ਸੁੱਤਾ ਪਿਆ ਹੈ ਮਹਾਂਨਗਰ' ਦਾ ਨਾਇਕ ਜਿਊਂਦਾ ਹੋ ਗਿਆ ਸੀ। ਮੇਰੇ ਅੰਦਰੋਂ ਉਹ ਪੀੜਤ ਅਰਥ-ਵਿਵਸਥਾ ਬੋਲ ਰਹੀ ਸੀ, ਜਿਸ ਦੇ ਕਈ ਖੇਤਰਾਂ ਨੂੰ ਵਿਸ਼ਵੀਕਰਨ ਲਈ ਤਿਆਰ ਹੋਣ ਦਾ ਮੌਕਾ ਵੀ ਪੂਰੀ ਤਰ੍ਹਾਂ ਨਾਲ ਨਹੀਂ ਸੀ ਮਿਲ ਸਕਿਆ ਅਤੇ ਪੱਛਮੀ ਦਬਾਅ ਹੇਠ ਆਪਣੇ ਵਪਾਰਾਂ ਨੂੰ ਵਿਦੇਸ਼ੀ ਮੁਕਾਬਲੇ ਲਈ ਖੋਲ੍ਹਣਾ ਪਿਆ ਸੀ। ਮੈਂ ਇਸ ਗੱਲ ਉੱਤੇ ਖ਼ਾਸ ਜ਼ੋਰ ਦਿੱਤਾ ਕਿ ਅਮਰੀਕਾ ਨੂੰ ਸਮਝਣਾ ਚਾਹੀਦਾ ਹੈ ਕਿ ਜੇ ਵਿਸ਼ਵੀਕਰਨ ਦੀਆਂ ਨੀਤੀਆਂ ਨੂੰ ਵਿਸ਼ਵ ਭਰ ਵਿਚ ਲਾਗੂ ਕਰਨਾ ਹੈ ਤਾਂ ਉਸਨੂੰ ਖ਼ੁਦ ਮਨ-ਮਰਜ਼ੀ ਵਾਲੀਆਂ ਨੀਤੀਆਂ ਨਾ ਵਰਤ ਕੇ ਵਿਕਾਸਸ਼ੀਲ ਮੁਲਕਾਂ ਨਾਲ ਸਮਾਨੰਤਰ ਨੀਤੀਆਂ ਹੀ ਵਰਤਣੀਆਂ ਪੈਣਗੀਆਂ। ਬੈਂਕਾਂ ਨੂੰ ਦਿੱਤੀ ਗਈ ਮਾਲੀ ਮਦਦ ਦਾ ਮੁੱਦਾ ਮੈਂ ਆਪਣੇ ਭਾਸ਼ਣ ਦੌਰਾਨ ਉਚੇਚੇ ਤੌਰ 'ਤੇ ਉਠਾਇਆ। ਮੇਰਾ ਭਾਸ਼ਣ ਖ਼ਤਮ ਹੋਇਆ ਤਾਂ ਬਹਿਸ ਦਾ ਵੇਲਾ ਸੀ। ਕੈਨੇਡਾ ਤੋਂ ਆਇਆ ਇਕ ਵਿਦਵਾਨ ਮੇਰੀ ਉੱਚੀ ਸੁਰ ਤੋਂ ਕਾਫ਼ੀ ਖ਼ਫ਼ਾ ਹੋਇਆ ਅਤੇ ਉਸ ਨੇ ਪੱਖ ਪੇਸ਼ ਕੀਤਾ ਕਿ ਅਮਰੀਕੀ ਬੈਂਕਿੰਗ ਸਿਸਟਮ ਦਾ ਖੇਰੂੰ-ਖੇਰੂੰ ਹੋਣਾ ਹੀ ਅਸਲ ਵਿਚ ਵਿਸ਼ਵ ਅਰਥਵਿਵਸਥਾ ਵਿਚ ਛਾਈ ਮੰਦੀ ਦਾ ਮੂਲ ਕਾਰਨ ਸੀ ਅਤੇ ਇਸੇ ਕਰਕੇ ਉਸ ਬੈਂਕਿੰਗ ਸਿਸਟਮ ਨੂੰ ਬਚਾਇਆ ਜਾਣਾ ਨਾ ਸਿਰਫ਼ ਅਮਰੀਕੀ ਸਗੋਂ ਸਮੁੱਚੀ ਵਿਸ਼ਵ ਅਰਥ ਵਿਵਸਥਾ ਲਈ ਜ਼ਰੂਰੀ ਸੀ। (ਇਸ ਦਲੀਲ ਨੇ ਮੈਨੂੰ ਅੰਦਰੋ-ਅੰਦਰ ਬੜਾ ਪਰੇਸ਼ਾਨ ਕੀਤਾ। ਮੈਂ ਸੋਚਿਆ ਕਿ ਇਹਨਾਂ ਲੋਕਾਂ ਕੋਲ ਆਪਣੀਆਂ ਮਾੜੀਆਂ ਕਰਤੂਤਾਂ ਨੂੰ ਵੀ ਇਉਂ ਦਰਸਾਉਣ ਦੀ ਕਲਾ ਹੈ ਜਿਵੇਂ ਉਹ ਕੋਈ ਪੁੰਨ ਦਾ ਕੰਮ ਕਰ ਰਹੇ ਹੋਣ। ਮੇਰੇ ਦਿਮਾਗ਼ ਵਿਚ ਇਹ ਸੱਚਾਈ ਵੀ ਦੌੜ ਰਹੀ ਸੀ ਕਿ ਆਪਣੇ ਬੈਂਕਿੰਗ ਸਿਸਟਮ ਨੂੰ ਲੋੜੋਂ ਵੱਧ ਢਿੱਲਾ ਛੱਡ ਕੇ ਪਹਿਲਾਂ ਇਹ ਸਰਕਾਰਾਂ ਲੋਕਾਂ ਨੂੰ ਸਸਤੇ ਵਿਆਜ 'ਤੇ ਉਧਾਰ ਦਿੰਦੀਆਂ ਰਹੀਆਂ, ਜਿਸ ਨਾਲ ਬਿਨਾਂ ਸ਼ੱਕ ਆਧਾਰਭੂਤ ਢਾਂਚਾ ਹੋਰ-ਹੋਰ ਵਿਕਸਤ ਹੁੰਦਾ ਰਿਹਾ ਅਤੇ ਬੈਂਕਾਂ ਨੂੰ ਨੁਕਸਾਨ ਹੋਣ ਵੇਲੇ ਉਹਨਾਂ ਦੀ ਸਹਾਇਤਾ ਲਈ ਸਰਕਾਰ ਖ਼ੁਦ ਨਿੱਤਰ ਆਈ)। ਇਕੋ ਲਾਈਨ ਵਿਚ ਮੈਂ ਉਲਟਾ

ਸਵਾਲ ਕੀਤਾ ਕਿ ਉਦੇਸ਼ ਬੈਂਕਿੰਗ ਸਿਸਟਮ ਨੂੰ ਬਚਾਉਣਾ ਸੀ ਜਾਂ ਸਿਰਫ਼ ਅਮਰੀਕੀ ਬੈਂਕਾਂ ਨੂੰ ਬਚਾਉਣਾ, ਤਾਂ ਉਸ ਵਿਦਵਾਨ ਨੇ ਫ਼ਿਰ ਤੋਂ ਅਮਰੀਕੀ ਸਰਕਾਰ ਦੇ ਫ਼ੈਸਲੇ ਦਾ ਪੱਖ ਪੂਰਿਆ। ਇਸੇ ਦੌਰਾਨ ਮੈਂ ਸੈਸ਼ਨ ਦੇ ਚੇਅਰਮੈਨ ਡਾ. ਰੋਜਰ ਹਾਨਾਗਰਿਫ ਨੂੰ ਬੇਨਤੀ ਕੀਤੀ ਕਿ ਮੈਂ ਇਸ ਸੰਬੰਧ ਵਿਚ ਉਹਨਾਂ ਦੇ ਅਤੇ ਬਾਕੀ ਵਿਦਵਾਨਾਂ ਦੇ ਵਿਚਾਰ ਜਾਣਨੇ ਚਾਹੁੰਦਾ ਹਾਂ। ਡਾ. ਹਾਨਾਗਰਿਫ ਨੇ ਆਪਣੇ ਵਿਚਾਰ ਦਿੰਦਿਆਂ ਅਮਰੀਕੀ ਸ਼ੇਅਰ ਬਾਜ਼ਾਰ ਦੀ ਗੱਲ ਛੇੜੀ। ਉਹ ਕਹਿ ਰਹੇ ਸਨ ਕਿ ਸ਼ੇਅਰ ਬਾਜ਼ਾਰ ਵਿਚ ਹੋਈ ਹਲਚਲ ਨੂੰ ਕਿਸੇ ਆਰਥਿਕ ਘਟਨਾ ਪ੍ਰਤੀ ਲੋਕ-ਰਾਇ ਮੰਨ ਲੈਣਾ ਚਾਹੀਦਾ ਹੈ ਅਤੇ ਜਦੋਂ ਜਦੋਂ ਅਮਰੀਕੀ ਸਰਕਾਰ ਨੇ ਕਿਸੇ ਬੈਂਕ/ਕੰਪਨੀ ਨੂੰ ਮਾਲੀ ਮਦਦ ਦਿੱਤੀ, ਉਦੋਂ ਉਦੋਂ ਸ਼ੇਅਰ ਬਾਜ਼ਾਰ ਨਿਵਾਣਾਂ ਵੱਲ ਨੂੰ ਹੋ ਤੁਰਿਆ। ਇਸ ਤਰ੍ਹਾਂ ਉਹਨਾਂ ਦਾ ਪੱਖ ਇਹ ਰਿਹਾ ਕਿ ਲੋਕ ਵੀ ਅਤੇ ਵਿਦਵਾਨ ਵੀ (ਖ਼ੁਦ ਉਹਨਾਂ ਸਮੇਤ) ਕੰਪਨੀਆਂ ਨੂੰ ਦਿੱਤੀ ਜਾਂਦੀ ਮਦਦ ਦੇ ਹੱਕ ਵਿਚ ਨਹੀਂ ਰਹੇ। ਟੈਕਸਸ ਟੈੱਕ ਯੂਨੀਵਰਸਿਟੀ ਦੇ ਪ੍ਰੋ ਕੋਨਰੈਡ ਲਾਈਫੋਰਡ ਨੇ ਜੋ ਦਲੀਲ ਦਿੱਤੀ ਉਸ ਤੋਂ ਬਾਅਦ ਉਸ ਕੈਨੇਡੀਅਨ ਵਿਦਵਾਨ ਦਾ ਸਿਰ ਝੁਕ ਗਿਆ। ਪ੍ਰੋ ਲਾਈਫੋਰਡ ਦੀ ਦਲੀਲ ਇਹ ਸੀ ਕਿ ਜੇ ਮੰਨ ਵੀ ਲਿਆ ਜਾਵੇ ਕਿ ਬੈਂਕਾਂ ਨੂੰ ਮਾਲੀ ਮਦਦ ਦੇ ਕੇ ਅਮਰੀਕੀ ਸਰਕਾਰ ਬੈਂਕਿੰਗ ਖੇਤਰ ਵਿਚ ਫੈਲੀ ਬਿਮਾਰੀ ਦਾ ਇਲਾਜ ਕਰ ਰਹੀ ਸੀ ਤਾਂ 'ਡੇਮਲਰ ਕਰਿਜ਼ਲਰ' ਵਰਗੀ ਕਾਰਾਂ ਬਣਾਉਣ ਵਾਲੀ ਕੰਪਨੀ ਨੂੰ ਮਾਲੀ ਮਦਦ ਦੇ ਕੇ ਕਿਸ ਬਿਮਾਰੀ ਦਾ ਇਲਾਜ ਕੀਤਾ ਜਾ ਰਿਹਾ ਸੀ। ਇਵੇਂ ਹੀ ਹੋਰ ਵਿਦਵਾਨਾਂ ਦੀ ਰਾਇ ਵੀ ਮੋਟੇ ਤੌਰ 'ਤੇ ਆਪਣੀਆਂ ਕੰਪਨੀਆਂ ਦੀ ਮਾਲੀ ਮਦਦ ਕਰਨ ਦੀ ਅਮਰੀਕੀ ਨੀਤੀ ਦੇ ਖ਼ਿਲਾਫ਼ ਹੀ ਸੀ। ਪੂਰੀ ਕਾਨਫ਼ਰੰਸ ਮੁਕੰਮਲ ਹੋਣ 'ਤੇ ਮੇਰੇ ਇਸੇ ਪੇਪਰ ਨੂੰ 'ਦ ਬੈਸਟ ਪੇਪਰ' ਦੇ ਐਵਾਰਡ ਨਾਲ ਸਨਮਾਨਿਆ ਗਿਆ। ਮੈਨੂੰ ਤਸੱਲੀ ਹੋਈ ਕਿ ਜਿਹੜੀ ਦੁਬਿਧਾ ਮੇਰੇ ਸਿਲੇਬਸੀ ਗਿਆਨ ਨੇ ਖੜ੍ਹੀ ਕਰ ਦਿੱਤੀ ਸੀ, ਉਸਨੂੰ ਮੇਰੇ ਸਾਹਿਤਕ ਅਧਿਐਨ ਨੇ ਦੂਰ ਕਰ ਦਿੱਤਾ।

ਜੁਲਾਈ 2013 ਵਿਚ ਮੈਨੂੰ ਦਿੱਲੀ ਆਉਣਾ ਪੈ ਗਿਆ। ਇਕ ਨਾਮੀ ਪ੍ਰਾਈਵੇਟ ਕਾਲਿਜ ਵਿਚ ਮੇਰੀ ਐਸੋਸੀਏਟ ਪ੍ਰੋਫ਼ੈਸਰ ਵਜੋਂ ਨਿਯੁਕਤੀ ਹੋਈ ਸੀ। ਮੈਨੂੰ ਉੱਥੇ ਨੌਕਰੀ ਸ਼ੁਰੂ ਕੀਤਿਆਂ ਅਜੇ ਇਕ ਮਹੀਨਾ ਹੀ ਹੋਇਆ ਸੀ ਕਿ ਮੈਨੂੰ ਦਿੱਲੀ ਸਰਕਾਰ ਦੀ ਗੁਰੂ ਗੋਬਿੰਦ ਸਿੰਘ ਇੰਦਰਪ੍ਰਸਥ ਯੂਨੀਵਰਸਿਟੀ ਵਿਚੋਂ ਐਸੋਸੀਏਟ ਪ੍ਰੋਫ਼ੈਸਰ ਦੀ ਇੰਟਰਵਿਊ ਲਈ ਚਿੱਠੀ ਆ ਗਈ। ਮੈਨੂੰ ਸਰਕਾਰੀ ਯੂਨੀਵਰਸਿਟੀ ਵਿਚ ਬਿਨਾਂ ਸਿਫ਼ਾਰਸ਼ ਦੇ ਸਿਲੈਕਸ਼ਨ ਹੋਣ ਦੀ ਉੱਕਾ ਹੀ ਉਮੀਦ ਨਹੀਂ ਸੀ। ਦੂਜਾ ਮੈਂ ਇਸ ਪ੍ਰਾਈਵੇਟ ਕਾਲਿਜ ਵਿਚ ਖ਼ੁਸ਼ ਵੀ ਸਾਂ ਅਤੇ ਉੱਥੋਂ ਦੇ ਪ੍ਰਬੰਧਕਾਂ ਨਾਲ ਸੰਬੰਧ ਖ਼ਰਾਬ ਨਹੀਂ ਸਾਂ ਕਰਨੇ ਚਾਹੁੰਦਾ। ਇਸ ਸਭ ਦੇ ਚਲਦੇ ਮੈਂ ਇਹ ਮਨ ਬਣਾ ਲਿਆ ਕਿ ਮੈਂ ਇਹ ਇੰਟਰਵਿਊ ਦੇਣ ਹੀ ਨਹੀਂ ਜਾਵਾਂਗਾ। ਸਾਰੇ ਪਰਿਵਾਰ ਨੇ ਮੈਨੂੰ ਇੰਟਰਵਿਊ ਨਾ ਛੱਡਣ ਲਈ ਪ੍ਰੇਰਿਆ ਤਾਂ ਮੈਂ ਰਾਜ਼ੀ ਹੋ ਗਿਆ ਹਾਲਾਂਕਿ ਮੈਨੂੰ ਇਹ ਪੱਕਾ ਯਕੀਨ ਸੀ ਕਿ ਉੱਥੇ ਮੇਰੀ ਸਿਲੈਕਸ਼ਨ ਕਿਸੇ ਹਾਲ ਵਿਚ ਨਹੀਂ ਹੋ ਸਕਣੀ। ਮੇਰਾ ਇਹ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ ਜਦੋਂ ਮੈਂ ਇੰਟਰਵਿਊ ਦੇਣ ਲਈ ਪਹੁੰਚਿਆ ਤੇ ਵੇਖਿਆ ਕਿ ਉੱਥੇ ਆਏ ਲਗਪਗ ਸਾਰੇ ਲੋਕ ਕਾਨਵੈਂਟ ਸਕੂਲਾਂ ਦੇ ਪੜ੍ਹੇ, ਫ਼ਰਨ-ਫ਼ਰਨ ਅੰਗਰੇਜ਼ੀ ਬੋਲਣ ਵਾਲੇ ਤੇ ਵੱਡੇ ਸ਼ਹਿਰਾਂ ਵਿਚ ਪੜ੍ਹਾ-ਪੜ੍ਹਾ ਕੇ ਆਏ ਹੋਏ ਸਨ। ਕਈਆਂ ਨੇ ਤਾਂ ਮੇਰੇ ਤੋਂ ਕਿੰਨੇ ਕਿੰਨੇ ਸਾਲ ਪਹਿਲਾਂ ਪੀਐੱਚ ਡੀ ਕੀਤੀ ਹੋਈ ਸੀ। ਮੇਰੇ ਖ਼ੇਤਰ ਦੀ ਸਿਰਫ਼ ਇਕੋ ਹੀ ਪੋਸਟ ਸੀ। ਮੇਰੇ ਕੋਲ ਖੋਣ ਲਈ ਕੁਝ ਵੀ ਨਹੀਂ ਸੀ ਕਿਉਂਕਿ ਮੈਂ ਆਪਣੇ ਕਾਲਿਜ ਵਿਚ ਖ਼ੁਸ਼ ਤਾਂ ਸਾਂ ਹੀ। ਇੰਟਰਵਿਊ ਦੇਣ ਅੰਦਰ ਜਾਣ ਵਾਲਿਆਂ ਵਿਚ ਮੇਰਾ ਨੰਬਰ ਅੱਠਵਾਂ ਸੀ। ਪਹਿਲੇ ਚਾਰ ਜਣਿਆਂ ਦੀਆਂ ਇੰਟਰਵਿਊਆਂ ਕਰੀਬ ਅੱਧਾ-ਅੱਧਾ ਘੰਟਾ ਚੱਲੀਆਂ ਜਦਕਿ ਪੰਜਵੇਂ, ਛੇਵੇਂ ਤੇ ਸੱਤਵੇਂ ਦੀ ਇੰਟਰਵਿਊ ਮਸਾਂ ਦਸ-ਦਸ ਮਿੰਟ ਚੱਲੀ। ਮੇਰੇ



ਨਾਲ ਬੈਠਿਆਂ ਨੇ ਮੇਰੇ ਕੰਨ ਵਿਚ ਫ਼ੂਕ ਮਾਰੀ ਅਖੇ ਸਿਲੈਕਸ਼ਨ ਤਾਂ ਜੀ ਪਹਿਲੇ ਚਾਰਾਂ ਵਿਚੋਂ ਹੀ ਹੋ ਗਈ ਹੈ, ਹੁਣ ਤਾਂ ਬੱਸ ਐਵੇਂ ਫੌਰਮੈਲਿਟੀ ਹੋ ਰਹੀ ਹੈ।

ਮੈਨੂੰ ਇੰਟਰਵਿਊ ਲਈ ਅੰਦਰ ਬੁਲਾਇਆ ਗਿਆ। ਜੋ ਸਵਾਲ ਕੀਤੇ ਗਏ, ਮੈਂ ਉਹਨਾਂ ਦੇ ਜਵਾਬ ਸਿਰਫ਼ ਵਿਸ਼ੇ ਦੀਆਂ ਕਿਤਾਬਾਂ ਦੇ ਨਾਲ-ਨਾਲ ਪੜ੍ਹੇ-ਗੁੜ੍ਹੇ ਦਰਸ਼ਨ ਤੇ ਸਾਹਿਤ ਦੇ ਸੰਦਰਭਾਂ ਨਾਲ ਦਿੱਤੇ। ਸਵਾਲ ਹੁੰਦੇ ਰਹੇ, ਮੈਂ ਜਵਾਬ ਦਿੰਦਾ ਰਿਹਾ। ਵਪਾਰ ਬਾਰੇ ਗੱਲਾਂ ਹੋਈਆਂ, ਆਰਥਿਕਤਾ ਦਾ ਜ਼ਿਕਰ ਆਇਆ, ਰਾਜਨੀਤੀ ਦੇ ਤੰਦ ਛੋਹੇ ਗਏ ਤੇ ਫ਼ਲਸਫ਼ੇ ਅੰਦਰ ਡੂੰਘਾ ਉਤਰਣ ਦੇ ਜਤਨ ਹੋਏ। ਕਰੀਬ ਪੈਂਤੀ ਮਿੰਟ ਹੋ ਚੱਲੇ ਸਨ। ਉਪ-ਕੁਲਪਤੀ ਨੇ ਮੇਜ਼ 'ਤੇ ਪਿਆ ਮੇਰਾ ਬਾਇਓ-ਡਾਟਾ ਹੱਥ ਵਿਚ ਚੁੱਕਿਆ। ਆਪਣੀ ਐਨਕ ਸੂਤ ਕਰਦਾ ਹੋਇਆ ਬੋਲਿਆ, 'ਤੁਸੀਂ ਲਿਖਿਆ ਹੈ ਕਿ ਤੁਸੀਂ ਕਵੀ ਵੀ ਹੋ, ਆਪਣੀ ਕਵਿਤਾ ਦੇ ਸਰੋਕਾਰਾਂ ਬਾਰੇ ਦੱਸੋ ਤੇ ਕੋਈ ਕਵਿਤਾ ਵੀ ਸੁਣਾਓ'। ਮੈਂ ਹੈਰਾਨ ਹੋ ਗਿਆ। ਇਸ ਸਵਾਲ ਦੀ ਮੈਂ ਕਿਸੇ ਹਾਲ ਵਿਚ ਵੀ ਉਮੀਦ ਨਹੀਂ ਸੀ ਕਰ ਰਿਹਾ। ਮੈਂ ਕੁਝ ਗੱਲਾਂ ਆਪਣੇ ਕਾਵਿਕ-ਸਰੋਕਾਰਾਂ ਬਾਰੇ ਤਾਂ ਕੀਤੀਆਂ ਪਰ ਕਵਿਤਾ ਸੁਣਾਉਣ ਤੋਂ ਹੱਥ ਖਿੱਚਦਾ ਰਿਹਾ। ਮੈਂ ਆਖਿਆ ਕਿ ਕਵਿਤਾ ਦਾ ਆਪਣਾ ਮਾਹੌਲ ਹੁੰਦਾ ਹੈ, ਇੰਟਰਵਿਊ ਵਿਚ ਉਹ ਮਾਹੌਲ ਕਿਵੇਂ ਸਿਰਜਾਂ! ਉਹ ਵੀ ਅੱਗਿਓਂ ਪੱਕੇ ਰਹੇ, ਅਖੇ ਸ਼ਾਇਰੀ ਆਪਣਾ ਮਾਹੌਲ ਆਪ ਸਿਰਜਦੀ ਹੈ। ਇਹ ਗੱਲ ਮੇਰੇ ਮਨ ਲੱਗੀ। ਮੈਂ ਸਭ ਕੁਝ ਭੁੱਲ ਕੇ ਗ਼ਜ਼ਲ ਛੋਹ ਲਈ। ਸ਼ਿਅਰ ਕਹੇ –

*ਇਸ਼ਾਰਾ ਇਕ ਤੇਰਾ ਇਸ਼ਕ ਜਿਸਨੂੰ ਕਰ ਗਿਆ ਹੋਣੈ,*
*ਉਹ ਬੰਦਾ ਅੱਗ ਦਾ ਦਰਿਆ ਵੀ ਹੱਸ ਕੇ ਤਰ ਗਿਆ ਹੋਣੈ।*

*ਬੰਦੇ ਦੇ ਖ਼ੂਨ ਦੀ ਜਿਸਨੇ ਕੁੜੱਤਣ ਪੀ ਲਈ ਹੋਣੀ,*
*ਉਹ ਪੰਛੀ ਮਰਦੇ-ਮਰਦੇ, ਮਰਦੇ-ਮਰਦੇ ਮਰ ਗਿਆ ਹੋਣੈ।*

*ਇਹ ਹਰ ਯੁਗ ਵਿਚ ਹੁੰਦੈ, ਇਕ ਵਾਰੀ ਦਾ ਨਹੀਂ ਕਿੱਸਾ,*
*ਯੁਧਿਸ਼ਟਰ ਫ਼ੇਰ ਤੀਵੀਂ ਨੂੰ ਜੂਏ ਵਿਚ ਹਰ ਗਿਆ ਹੋਣੈ।*

ਬੰਗਾਲੀ ਉਪ-ਕੁਲਪਤੀ ਨੂੰ ਪੰਜਾਬੀ ਸ਼ਾਇਰੀ ਸਮਝ ਆ ਰਹੀ ਸੀ। ਉਹਨੇ ਨਾਲ ਬੈਠੇ ਦੂਜੇ ਐਕਸਪਰਟ ਨਾਲ ਕੋਈ ਗੱਲ ਕੀਤੀ। ਉਹਨਾਂ ਮੈਨੂੰ ਤੀਜਾ ਸ਼ਿਅਰ ਦੁਬਾਰਾ ਕਹਿਣ ਲਈ ਆਖਿਆ ਤੇ ਫ਼ਿਰ ਸ਼ਾਇਰਾਂ ਵਾਂਗ ਹੀ ਦਾਦ ਦਿੱਤੀ। ਸ਼ਾਇਰੀ ਨੂੰ ਮਾਹੌਲ ਮਿਲ ਗਿਆ ਸੀ ਤੇ ਮੇਰੇ ਅੰਦਰਲੇ ਸ਼ਾਇਰ ਨੂੰ ਸਕੂਨ। ਕੁਝ ਦਿਨ ਬਾਅਦ ਸੁਨੇਹਾ ਆਇਆ ਕਿ ਮੇਰੀ ਸਿਲੈਕਸ਼ਨ ਹੋ ਗਈ ਹੈ। ਮੈਨੂੰ ਵਿਸ਼ਾ-ਸਮਝ ਨਾਲੋਂ ਵੀ ਵੱਧ ਮਾਣ ਕਵਿਤਾ ਦੀ ਸ਼ਕਤੀ 'ਤੇ ਹੋ ਰਿਹਾ ਸੀ। ਮੈਂ ਦਿੱਲੀ ਆਪਣੇ ਫਲੈਟ ਵਿਚ ਖੜ੍ਹਾ ਸਾਂ ਪਰ ਮੈਨੂੰ ਆਪਣਾ ਪਿੰਡ ਰਾਮਪੁਰ ਦਿਸ ਰਿਹਾ ਸੀ। ਰਾਮਪੁਰ, ਜਿੱਥੇ ਕਵਿਤਾ ਜੰਮਦੀ ਹੈ। 000

***(ਯੂਨੀਵਰਸਿਟੀ ਸਕੂਲ ਆਫ਼ ਮੈਨੇਜਮੈਂਟ ਸਟਡੀਜ਼, ਗੁਰੂ ਗੋਬਿੰਦ ਸਿੰਘ ਇੰਦਰਪ੍ਰਸਥ ਯੂਨੀਵਰਸਿਟੀ, ਦਵਾਰਕਾ, ਨਵੀਂ ਦਿੱਲੀ, ਫੋਨ: 85274 00113)***

# ਦਿਓਲ ਦਾ ਕਾਵਿ ਸੰਸਾਰ: ਬ੍ਰਹਮਜਗਦੀਸ਼ ਸਿੰਘ

ਬਖ਼ਤਾਵਰ ਸਿੰਘ ਦਿਓਲ ਨੇ ਆਪਣੇ ਪਰਿਵਾਰਕ ਨਾਮ ਨੂੰ ਤਿਲਾਂਜਲੀ ਦੇ ਕੇ, ਨ.ਸ. ਦਿਓਲ ਅਤੇ ਬਾਅਦ ਵਿਚ ਕੇਵਲ 'ਦਿਓਲ' ਦੇ ਕਲਮੀ ਨਾਮ ਹੇਠ ਸਾਲ 1947 ਵਿਚ ਲਿਖਣਾ ਸ਼ੁਰੂ ਕੀਤਾ ਸੀ ਅਤੇ ਆਪਣੇ ਜੀਵਨ ਦੇ ਅੰਤਿਮ ਵਰ੍ਹੇ 1991 ਤਕ ਉਹ ਨਿਰੰਤਰ ਪੰਜਾਬੀ ਸਾਹਿਤ ਦੀ ਕਿਸੇ ਨਾ ਕਿਸੇ ਸਿਨਫ਼ ਉਪਰ ਕਲਮ ਅਜ਼ਮਾਈ ਕਰਦਾ ਰਿਹਾ। ਇਸ ਪ੍ਰਕਾਰ ਉਸ ਦਾ ਰਚਨਾ ਸੰਸਾਰ ਲਗਪਗ ਸਾਢੇ ਚਾਰ ਦਹਾਕਿਆਂ ਵਿਚ ਫੈਲਿਆ ਹੋਇਆ ਹੈ। ਦਿਓਲ ਦੇ 4 ਕਾਵਿ ਸੰਗ੍ਰਹਿ, 2 ਨਾਵਲ, 1 ਕਹਾਣੀ ਸੰਗ੍ਰਹਿ ਅਤੇ ਕੁਝ ਇਕਾਂਗੀ ਨਾਟਕ ਪ੍ਰਕਾਸ਼ਤ ਹੋ ਚੁੱਕੇ ਹਨ। ਉਸ ਦੇ ਅਕਾਲ ਚਲਾਣੇ ਉਪਰੰਤ ਬੇਟੇ ਮਨਧੀਰ ਸਿੰਘ ਦਿਓਲ ਨੇ 'ਦਿਓਲ ਦੀਆਂ ਸਮੁੱਚੀਆਂ ਕਵਿਤਾਵਾਂ' (2015) ਅਤੇ 'ਦਿਓਲ ਦੀਆਂ ਕਹਾਣੀਆਂ' (2015) ਆਰਸੀ ਪਬਲਿਸ਼ਰਜ਼ ਤੋਂ ਬੜੇ ਸੁੰਦਰ ਢੰਗ ਨਾਲ ਪ੍ਰਕਾਸ਼ਤ ਕਰਵਾਈਆਂ ਹਨ। ਰਚਨਾ ਪ੍ਰਕਿਰਿਆ ਦੌਰਾਨ ਹਰ ਰਚਨਾਕਾਰ ਆਪਣੇ ਚੁਗਿਰਦੇ ਤੋਂ ਅਤੇ ਸਮਕਾਲ ਤੋਂ ਪ੍ਰਭਾਵਤ ਹੁੰਦਾ ਹੋਇਆ ਆਪਣੇ ਸਵੈ ਨਾਲ ਵੀ ਉਲਝਦਾ ਤੇ ਗੁੱਥਮਗੁੱਥਾ ਹੁੰਦਾ ਰਹਿੰਦਾ ਹੈ। ਦਿਓਲ ਉੱਤੇ ਵੀ ਇਹ ਗੱਲ ਲਾਗੂ ਹੁੰਦੀ ਹੈ। ਉਸ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਭਾਰਤੀ ਸੈਨਾ ਵਿਚ ਗੁਜ਼ਾਰਿਆ ਅਤੇ ਉਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਉਪਰ ਸੈਨਿਕ ਅਨੁਭਵ ਦੀ ਛਾਪ ਲੱਗੀ ਨਜ਼ਰ ਆ ਜਾਂਦੀ ਹੈ। ਪਰ ਇਸਦੇ ਨਾਲ ਹੀ ਦਿਓਲ ਦੀ ਰਚਨਾਕਾਰੀ ਵਿਚੋਂ ਉਸ ਦੇ ਆਪਣੇ ਆਪ ਨਾਲ ਸੰਘਰਸ਼ ਕਰਦੇ ਰਹਿਣ ਦੇ ਵੀ ਪ੍ਰਮਾਣ ਮਿਲਦੇ ਹਨ।

ਦਿਓਲ ਇਕ ਸੁਹਿਰਦ ਅਤੇ ਸੰਵੇਦਨਸ਼ੀਲ ਵਿਅਕਤੀ ਹੋਣ ਕਾਰਨ ਆਪਣੇ ਪਾਠਕਾਂ ਤੋਂ ਕੁਝ ਨਹੀਂ ਛੁਪਾਉਂਦਾ ਬਲਕਿ ਉਨ੍ਹਾਂ ਨਾਲ ਲਿਖਣ ਕਲਾ ਦੇ ਸਾਰੇ ਰਾਜ਼ ਸਾਂਝੇ ਕਰ ਲੈਂਦਾ ਹੈ। ਇਹ ਉਸ ਦੀ ਵਡਿਆਈ ਹੈ।ਦਿਓਲ ਨੇ ਬਹੁਤੀ ਪੜ੍ਹਾਈ ਜੀਵਨ ਦੇ ਵਿਸ਼ਵ-ਵਿਦਿਆਲੇ ਤੋਂ ਪ੍ਰਾਪਤ ਕੀਤੀ। ਸਕੂਲਾਂ ਵਿਚੋਂ ਤਾਂ ਉਸ ਨੇ ਮਸਾਂ ਪ੍ਰਾਇਮਰੀ ਪੱਧਰ ਦੀ ਹੀ ਪੜ੍ਹਾਈ ਕੀਤੀ ਹੋਵੇਗੀ। ਇਕ ਦੋ ਸਾਲ ਸਕੂਲ ਵਿਚ ਉਰਦੂ ਦੀ ਪੜ੍ਹਾਈ ਕੀਤੀ, ਫਿਰ ਕੁਝ ਸਮਾਂ ਨਾਨਕੇ ਪਿੰਡੋਂ ਗੁਰਦੁਆਰੇ ਦੇ ਭਾਈ ਜੀ ਪਾਸੋਂ ਗੁਰਮੁਖੀ ਅੱਖਰ ਸਿੱਖੇ ਅਤੇ ਗੁਰਮਤਿ ਗਿਆਨ ਹਾਸਲ ਕੀਤਾ। ਇਸ ਉਪਰੰਤ ਆਪਣੇ ਪਿੰਡ ਦੇ ਇਕ ਸ਼ਾਸਤਰੀ ਪਾਸੋਂ ਪੌਰਾਣਿਕ ਸਾਹਿਤ ਅਤੇ ਹਿੰਦੀ ਭਾਸ਼ਾ ਦੀ ਸਿਖਲਾਈ ਲਈ ਅਤੇ ਫਿਰ ਜਿਵੇਂ ਹੀ ਉਹ ਕਿਸ਼ੋਰਵਸਥਾ ਵਿਚ ਪਹੁੰਚਿਆ, ਪਰਿਵਾਰ ਦੀ ਡਾਵਾਂਡੋਲ ਆਰਥਿਕ ਸਥਿਤੀ ਨੂੰ ਠੁੰਮ੍ਹਣਾ ਦੇਣ ਲਈ ਬਾਰਾਂ-ਤੇਰਾਂ ਸਾਲਾਂ ਦੀ ਉਮਰ ਵਿਚ ਰੁੜਕੀ ਵਿਖੇ ਜਾ ਕੇ ਭਾਰਤੀ ਫੌਜ ਦੀ 'ਬੱਚਾ ਕੰਪਨੀ' ਵਿਚ ਭਰਤੀ ਹੋ ਗਿਆ। ਉਸ ਦੇ ਚਾਚੇ ਅਤੇ ਬਾਬੇ ਦਾਦੇ ਵੀ ਇਸ ਕੇਂਦਰ ਤੋਂ ਫੌਜ ਵਿਚ ਭਰਤੀ ਹੋਏ ਸਨ। ਭਰਤੀ ਹੋਣ ਸਮੇਂ ਉਸ ਨੂੰ ਆਪਣੀ ਉਮਰ ਤਿੰਨ ਚਾਰ ਵਰ੍ਹੇ ਵਧਾ ਕੇ ਸੋਲ੍ਹਾਂ ਵਰ੍ਹੇ ਦੱਸਣੀ ਪਈ ਸੀ, ਕਿਉਂਕਿ ਇਸ ਉਮਰ ਤੋਂ ਘੱਟ ਕਿਸੇ ਬੱਚੇ ਨੂੰ ਭਰਤੀ ਨਹੀਂ ਸੀ ਕੀਤਾ ਜਾਂਦਾ। ਇਨ੍ਹਾਂ ਦਿਨਾਂ ਵਿਚ ਦੂਜਾ ਵਿਸ਼ਵ-ਯੁੱਧ ਚੱਲ ਰਿਹਾ ਸੀ ਅਤੇ ਇਸ ਦੇ ਸਮਾਨਾਂਤਰ ਹੀ ਭਾਰਤ ਵਿਚ ਆਜ਼ਾਦੀ ਦਾ ਸੰਗਰਾਮ ਛਿੜਿਆ ਹੋਇਆ ਸੀ। ਦੇਸ਼ ਦੀਆਂ ਫਿਜ਼ਾਵਾਂ ਵਿਚ ਸੁਤੰਤਰਤਾ, ਸਮਾਨਤਾ ਅਤੇ ਸਵੈਮਾਨ ਦੇ ਨਾਅਰੇ ਗੂੰਜ ਰਹੇ ਸਨ। ਛੇਤੀ ਹੀ ਮੁਲਕ ਅਜ਼ਾਦ ਹੋ ਗਿਆ। ਦੇਸ਼ ਦੇ ਸਨਮੁਖ ਅਨੇਕ ਨਵੀਆਂ ਚੁਣੌਤੀਆਂ ਖੜ੍ਹੀਆਂ ਹੋ ਗਈਆਂ ਸਨ। ਦੇਸ਼ ਦੀ ਆਜ਼ਾਦੀ ਸਮੇਂ ਲੇਖਕ ਸੋਲਾਂ ਵਰ੍ਹਿਆਂ ਦਾ ਕਿਸ਼ੋਰ ਸੀ ਪਰੰਤੂ ਫੌਜੀ ਜੀਵਨ ਦੇ ਅਨੁਸ਼ਾਸਨ ਅਤੇ ਘਰ ਪਰਿਵਾਰ ਤੋਂ ਦੂਰੀ ਨੇ ਉਸ ਨੂੰ ਛੋਟੀ ਉਮਰ ਵਿਚ ਹੀ ਕਾਫੀ ਸਿਆਣਾ ਅਤੇ ਪ੍ਰੌਢ ਬਣਾ ਦਿੱਤਾ ਸੀ। ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਭਾਰਤ ਵਰਗੇ ਅਸਮਾਨਤਾਵਾਂ ਨਾਲ ਘਿਰੇ ਦੇਸ਼ ਵਿਚ



ਆਮ ਆਦਮੀ ਦਾ ਜੀਣ ਇਕ 'ਮੁਸਲਸਲ ਜੰਗ' ਹੈ, ਜਿਹੜੀ ਚਾਹੇ ਅਣਚਾਹੇ ਹਰ ਵਿਅਕਤੀ ਨੂੰ ਲੜਨੀ ਪੈਂਦੀ ਹੈ। ਦਿਓਲ ਇਸ ਮਹਾਂਯੁੱਧ ਦੇ ਕਈ ਮੋਰਚਿਆਂ ਉਪਰ ਲੜਿਆ। ਉਸ ਦੀਆਂ ਰਚਨਾਵਾਂ ਇਸੇ ਜੰਗ ਦੀ ਨਿਸ਼ਾਨਦੇਹੀ ਕਰਨ ਵਾਲੇ ਦਸਤਾਵੇਜ਼ ਹਨ।

1946-47 ਵਿਚ ਜਿਨ੍ਹਾਂ ਦਿਨਾਂ ਵਿਚ ਉਸ ਨੇ ਆਪਣੀ ਕਾਵਿ ਯਾਤਰਾ ਦਾ ਆਰੰਭ ਕੀਤਾ, ਆਧੁਨਿਕ ਪੰਜਾਬੀ ਕਾਵਿ ਧਾਰਾ ਅਜੇ ਆਪਣੀ ਮੁੱਢਲੀ ਅਵਸਥਾ ਵਿਚੋਂ ਹੀ ਗੁਜ਼ਰ ਰਹੀ ਸੀ। ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ ਅਤੇ ਦੀਵਾਨ ਸਿੰਘ ਕਾਲੇਪਾਣੀ ਵਰਗੇ ਕਵੀ ਸਰਗਰਮ ਸਨ ਪਰ ਇਨ੍ਹਾਂ ਕਵੀਆਂ ਦੇ ਸਰੋਕਾਰ ਦਿਓਲ ਦੇ ਭਾਵਬੋਧ ਨਾਲ ਮੇਚ ਨਹੀਂ ਸਨ ਖਾਂਦੇ। ਇਹ ਲੋਕ ਸ਼ਹਿਰੀ ਮਧ ਸ਼੍ਰੇਣੀ ਦੇ ਕਵੀ ਸਨ। ਕਿਰਤੀਆਂ ਕਿਸਾਨਾਂ ਦੇ ਜੀਵਨ ਦੀਆਂ ਵਿਸੰਗਤੀਆਂ ਅਤੇ ਦੁਸ਼ਵਾਰੀਆਂ ਨਾਲ ਇਨ੍ਹਾਂ ਕਵੀਆਂ ਦਾ ਬਹੁਤਾ ਵਾਹ ਵਾਸਤਾ ਨਹੀਂ ਸੀ। ਪ੍ਰੋ. ਮੋਹਨ ਸਿੰਘ ਅਤੇ ਅੰਮ੍ਰਿਤਾ ਅਜੇ ਨਵੇਂ ਨਵੇਂ ਹੀ ਪੰਜਾਬੀ ਕਾਵਿ ਦੇ ਦ੍ਰਿਸ਼ ਉਪਰ ਉਦੈਮਾਨ ਹੋਏ ਸਨ। ਸੋ ਦਿਓਲ ਨੂੰ ਕਾਵਿ ਖੇਤਰ ਵਿਚ ਆਪਣੀ ਸ਼ਨਾਖ਼ਤ ਬਣਾਉਣ ਲਈ ਮਾਡਲ ਰੂਪ ਵਿਚ ਕੋਈ ਰਚਨਾਕਾਰ ਨਾ ਲੱਭਿਆ। ਇਕ ਗੱਲੋਂ ਇਹ ਮੁਸ਼ਕਿਲ ਦਿਓਲ ਦੀ ਵਿਲੱਖਣਤਾ ਵਾਸਤੇ ਸ਼ੁਭ ਸਿੱਧ ਹੋਈ ਕਿਉਂਕਿ ਉਹ ਕਿਸੇ ਉਘੇ ਜਾਂ ਵਿਸ਼ੇਸ਼ ਕਵੀ ਦਾ ਪਿਛਲੱਗ ਬਣਨ ਦੀ ਬਜਾਏ ਆਪਣੇ ਨਵੇਕਲੇ ਰਾਹਾਂ ਦੀ ਤਲਾਸ਼ ਖ਼ੁਦ ਕਰਦਾ ਰਿਹਾ। ਅਨੁਭਵ ਅਤੇ ਅਭਿਵਿਅਕਤੀ ਦੀ ਦ੍ਰਿਸ਼ਟੀ ਤੋਂ ਉਸ ਦੀ ਪ੍ਰਮਾਣਿਕਤਾ ਅਤੇ ਮੌਲਿਕਤਾ ਬਰਕਰਾਰ ਰਹੀ।

ਮੁੱਢਲੇ ਦਿਨਾਂ ਵਿਚ ਲਿਖੀਆਂ ਉਸ ਦੀਆਂ ਬਹੁਤੀਆਂ ਕਵਿਤਾਵਾਂ ਰੰਗੂਨ, ਪੂਨਾ, ਅਹਿਮਦਨਗਰ, ਰੁੜਕੀ, ਸ਼ੋਲ੍ਹਾਪੁਰ, ਹੈਦਰਾਬਾਦ, ਸਿਕੰਦਰਾਬਾਦ ਆਦਿ ਦੂਰ ਪੂਰਬ ਜਾਂ ਦੱਖਣੀ ਭਾਰਤ ਦੇ ਵਿਭਿੰਨ ਸ਼ਹਿਰਾਂ ਵਿਚ ਰਚੀਆਂ ਗਈਆਂ ਸਨ। ਇਨ੍ਹਾਂ ਕਵਿਤਾਵਾਂ ਵਿਚ ਕਵੀ ਦੇ ਦਿਲ ਦੀ ਬੇਕਰਾਰੀ, ਮੁਹੱਬਤ, ਇਕਲਾਪੇ ਅਤੇ ਵੈਰਾਗ ਦੇ ਭਾਵ ਪ੍ਰਗਟ ਹੁੰਦੇ ਹਨ। ਕਵੀ ਨੂੰ ਭਾਵ ਅਭਿਵਿਅੰਜਨ ਦੇ ਖੇਤਰ ਵਿਚ ਕਾਫੀ ਮੁਹਾਰਤ ਪ੍ਰਾਪਤ ਹੋ ਗਈ ਸੀ। ਇਕ ਉਦਾਹਰਣ ਦੇਖੋ:

*ਦਿਲ ਦਾ ਕਰਾਰ ਹੋ*
*ਦਿਲ ਹੀ ਲੈ ਕੇ ਚਲਾ ਗਿਆ।*

*ਸੂਰਜ ਦੀਆਂ ਕਿਰਨਾਂ, ਢਲ ਗਈਆਂ ਸ਼ਾਮਾਂ।*
*ਰੋਵਾਂ ਨਾ ਤਾਂ ਦੱਸ ਸੱਜਣੀ, ਮੈਂ ਕਿਤ ਵੱਲ ਜਾਵਾਂ?*
*ਵੱਸ ਕੇ ਦਿਲ ਵਿਚ, ਦਿਲ ਨੂੰ ਕੁਝ ਕਹਿ ਕੇ ਚਲਾ ਗਿਆ।*
*ਦਿਲ ਹੀ ਲੈ ਕੇ ਚਲਾ ਗਿਆ* (ਕਰਾਰ: ਸਤੰਬਰ 1948)

ਚੜ੍ਹਦੀ ਜਵਾਨੀ ਦੇ ਇਨ੍ਹਾਂ ਦਿਨਾਂ ਵਿਚ ਕਵੀ ਨੂੰ ਸਮਾਜਕ ਅਸਮਾਨਤਾ ਅਤੇ ਸੰਪਰਦਾਇਕ ਸੀਮਾਵਾਂ ਬਾਰੇ ਵੀ ਗਿਆਨ ਪ੍ਰਾਪਤ ਹੋ ਚੁੱਕਾ ਸੀ। ਫੌਜੀ ਜੀਵਨ ਵਿਚ ਘਰ ਪਰਿਵਾਰ ਅਤੇ ਸਕੇ ਸੰਬੰਧੀਆਂ ਤੋਂ ਟੁੱਟ ਕੇ ਵਿਅਕਤੀ ਸਿਆਣਾ ਤਾਂ ਹੋ ਹੀ ਜਾਂਦਾ ਹੈ; ਇਹ ਸਿਆਣਪ ਦਿਓਲ ਨੂੰ ਇਕ ਵਚਨਬੱਧ ਕਵੀ ਬਣਾ ਗਈ। ਉਸ ਨੂੰ ਮਹਿਸੂਸ ਹੋ ਗਿਆ ਕਿ ਭਾਰਤੀ ਲੋਕਾਂ ਦੇ ਦੁੱਖਾਂ ਦਾ ਹੱਲ ਕਠਿਨ ਮਿਹਨਤ, ਏਕਤਾ ਅਤੇ ਸੰਪਰਦਾਇਕ ਸਦਭਾਵਨਾ ਵਿਚ ਹੀ ਛਿਪਿਆ ਹੋਇਆ ਹੈ, ਇਸੇ ਲਈ ਉਹ ਲਿਖਦਾ ਹੈ:

*ਅਮੀਰ ਨਾ ਗਰੀਬ ਕੋਈ ਹੋਵੇ ਓਸ ਦੁਨੀਆਂ 'ਚ*
*ਆ ਓਏ ਵੀਰਾ ਐਸੀ ਨਵੀਂ ਦੁਨੀਆਂ ਬਣਾ ਲਈਏ।*
*ਕਰ ਕੇ ਖਤਮ ਸਰਮਾਏ ਤੇ ਜਾਗੀਰ-ਦਾਰੀ,*
*ਇਕੋ ਜੇਹਾ ਖਾਈਏ ਤੇ ਇਕੋ ਜੇਹਾ ਹੰਢਾ ਲਈਏ।*

*ਪੈਂਦੀ ਜਾਂਦੀ ਵਿੱਥ ਲੰਮੇ ਸਾਡਿਆਂ ਪਿਆਰਾਂ ਵਿਚ,*
*ਨੇੜੇ ਨੇੜੇ ਹੋ ਕੇ ਵੀਰਾ ਜੱਫੀਆਂ ਤਾਂ ਪਾ ਲਈਏ।*

*ਸਦੀਆਂ ਤੋਂ ਸੁੱਤੀ ਤਕਦੀਰ ਵੀਰ ਕਾਮੇ ਦੀ ਨੂੰ,*
*ਖੁਸ਼ੀਆ ਤੇ ਸੁੱਖਾਂ ਤਾਈਂ ਝੂਣ ਕੇ ਜਗਾ ਦੇ ਤੂੰ।*
*ਤੇਰਿਆਂ ਦੁੱਖਾਂ ਦਾ ਸੌਖਾ ਹੱਲ ਬੰਦੇ ਏਸੇ ਵਿਚ,*
*ਏਕਤਾ ਦਾ ਨਾਹਰਾ ਸਾਰੇ ਜੱਗ ਚਿ ਗੁੰਜਾ ਦੇ ਤੂੰ।* (ਦੁੱਖਾਂ ਦਾ ਹੱਲ: 1948)

ਆਪਣੇ ਰਚਨਾਤਮਕ ਦੌਰ ਦੇ ਮੁੱਢਲੇ ਵਰ੍ਹਿਆਂ ਵਿਚ ਹੀ ਦਿਓਲ ਨੂੰ ਕਾਵਿ ਦੇ ਪ੍ਰਯੋਜਨ ਅਤੇ ਸਮਾਜਕ ਮਹੱਤਵ ਬਾਰੇ ਸੋਝੀ ਹੋ ਗਈ ਸੀ। ਇਸ ਦਾ ਵੱਡਾ ਕਾਰਨ ਉਸ ਦਾ ਨਿਰੰਤਰ ਅਧਿਐਨਸ਼ੀਲ ਰਹਿਣਾ ਸੀ। ਉਸ ਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਦੇ ਬਹੁਤ ਸਾਰੇ ਪ੍ਰਮੁੱਖ ਲੇਖਕਾਂ ਨੂੰ ਨਿੱਠ ਕੇ ਪੜ੍ਹਿਆ। ਅਜਿਹੇ ਲੇਖਕਾਂ ਵਿਚ ਸੰਤ ਸਿੰਘ ਸੇਖੋਂ, ਗੁਰਬਖਸ਼ ਸਿੰਘ ਪ੍ਰੀਤਲੜੀ, ਨਾਨਕ ਸਿੰਘ, ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਜੈਸ਼ੰਕਰ ਪ੍ਰਸਾਦ, ਦਿਨਕਰ, ਨਿਰਾਲਾ, ਕਮਲੇਸ਼ਵਰ, ਰੋਮਾ ਰੋਲਾਂ ਅਤੇ ਇਰਵਿਨ ਸਟੋਨ ਆਦਿ ਦੇ ਨਾਮ ਲਏ ਜਾ ਸਕਦੇ ਹਨ। ਉਕਤ ਸਾਰੇ ਲੇਖਕ ਮਨੁੱਖੀ ਜੀਵਨ ਦੀਆਂ ਵਿਸੰਗਤੀਆਂ ਨੂੰ ਦੂਰ ਕਰ ਕੇ ਸਾਡੇ ਸਮਾਜ ਅਤੇ ਸਭਿਆਚਾਰ ਨੂੰ ਹਰ ਆਦਮੀ ਲਈ ਪੱਧਰਾ ਅਤੇ ਖੁਸ਼ਗਵਾਰ ਬਣਾਉਣਾ ਲੋਚਦੇ ਸਨ। ਇਨ੍ਹਾਂ ਪ੍ਰਤੀਨਿਧ ਲੇਖਕਾਂ ਤੋਂ ਸਿੱਖਿਆ-ਦੀਖਿਆ ਪ੍ਰਾਪਤ ਕਰਕੇ ਦਿਓਲ ਵੀ ਸਮਾਜਕ ਪ੍ਰਤੀਬੱਧਤਾ ਨੂੰ ਪ੍ਰਣਾਇਆ ਗਿਆ। ਆਪਣੇ ਕਾਵਿ ਮੈਨੀਫੈਸਟੋ ਦੀ ਪੇਸ਼ਕਾਰੀ ਕਰਦਾ ਹੋਇਆ ਉਹ ਲਿਖਦਾ ਹੈ:

*ਅਸੀਂ ਮਹਿਲਾਂ ਲਈ ਨਹੀਂ, ਝੁੱਗੀਆਂ ਲਈ ਲਿਖਦੇ ਹਾਂ*
*ਲੋਕ ਲੁਟੇਰਿਆਂ ਲਈ ਚਤੁਰਾਈ ਭਰੀ ਸਿਆਸਤ ਨਹੀਂ ਲਿਖਦੇ*
*ਭੋਲਿਆਂ ਨੈਣਾਂ ਦਾ ਭੋਲਾਪਣ ਲਿਖਦੇ ਹਾਂ*
*ਜੇਤੂ ਜਰਨੈਲਾਂ ਦੇ ਕਰਤਬ ਨਹੀਂ ਲਿਖਦੇ*
*ਲੋਕਾਂ ਲਈ ਹੌਂਸਲਾ,ਹਿੰਮਤ,ਲਲਕਾਰ ਲਿਖਦੇ ਹਾਂ* (ਕਵੀ ਸਮਰਾਟ, 1950)

ਦਿਓਲ ਆਪਣੇ ਰਚਨਾਤਮਕ ਜੀਵਨ ਦੇ ਆਰੰਭ ਤੋਂ ਹੀ ਪ੍ਰਗਤੀਵਾਦੀ ਕਾਵਿ ਧਾਰਾ ਦਾ ਇਕ ਅਭਿੰਨ ਅੰਗ ਬਣ ਗਿਆ ਸੀ। ਜਿਨ੍ਹਾਂ ਦਿਨਾਂ ਵਿਚ ਪ੍ਰੋ. ਮੋਹਨ ਸਿੰਘ ਅਤੇ ਅੰਮ੍ਰਿਤਾ ਪ੍ਰੀਤਮ, 'ਆਵਾਜ਼ਾਂ', 'ਵੱਡਾ ਵੇਲਾ' ਅਤੇ 'ਸੁਨੇਹੜੇ' ਵਰਗੇ ਪ੍ਰਗਤੀਵਾਦੀ ਕਾਵਿ ਸੰਗ੍ਰਹਾਂ ਦੀ ਰਚਨਾ ਕਰ ਰਹੇ ਸਨ, ਦਿਓਲ ਵੀ ਉਸ ਸਮੇਂ ਇਸ ਪ੍ਰਵਿਰਤੀ ਨਾਲ ਸੰਬੰਧਤ ਪਰਿਪੱਕ ਕਵਿਤਾਵਾਂ ਦੀ ਸਿਰਜਣਾ ਕਰ ਰਿਹਾ ਸੀ। ਦਿਓਲ ਦੀ ਵੱਡੀ ਸੀਮਾ ਇਹ ਰਹੀ ਕਿ ਇਨ੍ਹਾਂ ਦਿਨਾਂ ਵਿਚ ਉਹ ਪੰਜਾਬ ਤੋਂ ਬਹੁਤ ਦੂਰ ਬੈਠਾ ਆਪਣੇ ਅਨੁਭਵ ਨੂੰ ਪ੍ਰਕਾਸ਼ਮਾਨ ਕਰ ਰਿਹਾ ਸੀ। ਫੌਜੀ ਜੀਵਨ ਏਨੀ ਵਿਹਲ ਨਹੀਂ ਦਿੰਦਾ ਕਿ ਤੁਸੀਂ ਜਦ ਚਾਹੋ, ਸਮਾਜਕ-ਸਭਿਆਚਾਰਕ ਗਤੀਵਿਧੀਆਂ ਵਿਚ ਸ਼ਮੂਲੀਅਤ ਕਰ ਸਕੋ। ਦਿਓਲ ਆਪਣੀਆਂ ਵਿਵਸਾਇਕ ਮਜਬੂਰੀਆਂ ਦੇ ਕਾਰਨ ਇਹ ਕੰਮ ਨਾ ਕਰ ਸਕਿਆ। ਇਸੇ ਕਾਰਨ ਉਹ ਲੋਕਪ੍ਰਿਅਤਾ ਦੀ ਦ੍ਰਿਸ਼ਟੀ ਤੋਂ ਪਿੱਛੇ ਰਹਿ ਗਿਆ, ਵਰਨਾ ਕਾਵਿ ਅਨੁਭਵ ਅਤੇ 1952 ਵਿਚ ਲਿਖੀ ਉਸ ਦੀ ਇਕ ਪ੍ਰਗਤੀਵਾਦੀ ਕਵਿਤਾ ਦਾ ਅੰਦਾਜ਼ ਦੇਖੋਂ:

*ਉੱਚੇ ਮਹਿਲਾਂ ਵਾਲਿਆ, ਵੇ ਤੈਨੂੰ ਪੈਣ ਬਲਾਈਂ।*
*ਤੇਰੇ ਤਾਂ ਪੱਕਣ ਪਰੌਂਠੀਆਂ, ਵੇ ਸਾਡੇ ਸੱਤੂ ਨਾਹੀਂ।*

*ਉੱਚੇ ਮਹਿਲਾਂ ਵਾਲਿਆ, ਵੇ ਤੈਂ ਕਾਲ ਪੁਆਏ।*
*ਅੰਨ ਲੁਕੋਇਆ ਭੋਰਿਆਂ, ਵੇ ਬੂਹੇ ਜੰਦਰੇ ਲਾਏ।*



*ਉੱਚੇ ਮਹਿਲਾਂ ਵਾਲਿਆ, ਵੇ ਤੂੰ ਛੇੜੇਂ ਜੰਗਾਂ*
*ਤੇਰੀ ਗੋਰੀ ਦੇ ਸੋਨ ਚੂੜੀਆਂ, ਸਾਡੇ ਕੱਚ ਦੀਆਂ ਵੰਗਾਂ।*

*ਉੱਚੇ ਮਹਿਲਾਂ ਵਾਲਿਆ, ਵੇ ਸਾਡੀ ਸਬਰ-ਸਬੂਰੀ।*
*ਕੰਤ ਅਸਾਡੇ ਜਾਗ ਪਏ, ਤੇਰੀ ਕੁੱਟਣਗੇ ਚੂਰੀ।* (1952)

ਦਿਓਲ ਨੇ ਕਾਵਿ ਦੇ ਕਈ ਰੂਪਾਂ ਅਤੇ ਵੰਨਗੀਆਂ ਉਪਰ ਆਪਣੀ ਕਲਮ ਨੂੰ ਅਜ਼ਮਾਇਆ ਹੈ ਪਰ ਮੂਲ ਰੂਪ ਵਿਚ ਉਹ ਪ੍ਰਗੀਤ ਦਾ ਕਵੀ ਹੈ। ਪ੍ਰਗੀਤ ਕਿਸੇ ਕਵੀ ਤੋਂ ਨਿਰੰਤਰ ਸਾਧਨਾ, ਇਕਸੁਰਤਾ ਅਤੇ ਸਮਰਪਣ ਦੀ ਮੰਗ ਕਰਦਾ ਹੈ। ਪ੍ਰਗੀਤਕਾਰ ਆਪਣੀ ਰਚਨਾ ਨਾਲ ਇਕਮਿਕ ਹੋ ਜਾਂਦਾ ਹੈ। ਉਹ ਕਿਸੇ ਵਿੱਥ ਉਪਰ ਖੜ੍ਹੇ ਹੋ ਕੇ ਕਾਵਿ ਰਚਨਾ ਨਹੀਂ ਕਰ ਸਕਦਾ। ਰਚਨਾ ਨਾਲ ਇਕਮਿਕਤਾ ਤੋਂ ਭਾਵ ਕਾਵਿ ਦੀ ਵਸਤੂ ਸਮੱਗਰੀ ਨਾਲ ਭਾਵੁਕ ਤੌਰ ਉੱਤੇ ਜੁੜੇ ਹੋਣਾ ਵੀ ਬਣ ਜਾਂਦਾ ਹੈ। ਵਸਤੂ ਸਮੱਗਰੀ ਕਿਸੇ ਕਵੀ ਦਾ ਸਮਾਜ ਅਤੇ ਸਭਿਆਚਾਰ ਹੁੰਦੀ ਹੈ। ਇਸ ਸੂਰਤ ਵਿਚ ਹਰ ਪ੍ਰਗੀਤਕਾਰ ਆਪਣੇ ਸਮਾਜ ਅਤੇ ਸਭਿਆਚਾਰ ਨਾਲ ਪਰਿਪੂਰਨ ਰੂਪ ਵਿਚ ਜੁੜਿਆ ਹੁੰਦਾ ਹੈ। ਪ੍ਰਗੀਤ ਦਾ ਗਾਇਨ ਨਾਲ ਵੀ ਬੜਾ ਨੇੜੇ ਦਾ ਰਿਸ਼ਤਾ ਹੁੰਦਾ ਹੈ ਅਤੇ ਗਾਇਨ ਨਾਲ ਸੰਬੰਧਤ ਹੋ ਕੇ ਪ੍ਰਗੀਤ ਦਾ ਪ੍ਰਭਾਵ ਅਤੇ ਮਹੱਤਵ ਹੋਰ ਵੀ ਵਧ ਜਾਂਦਾ ਹੈ। ਦਿਓਲ ਦੀ ਪ੍ਰਗੀਤਕ ਸਮਰੱਥਾ ਉਪਰ ਪੰਜਾਬੀ ਦੇ ਬਹੁਤ ਸਾਰੇ ਕਵੀ ਅਤੇ ਪਾਠਕ ਮਾਣ ਕਰਦੇ ਰਹੇ ਹਨ। ਉਸ ਦੇ ਪ੍ਰਗੀਤਾਂ ਵਿਚ ਸਾਡੇ ਸਭਿਆਚਾਰ ਅਤੇ ਲੋਕਯਾਨ ਦੇ ਅਨੇਕ ਵੇਰਵੇ ਸਾਂਭੇ ਹੋਏ ਹਨ। ਇਹ ਵੀ ਕਿਹਾ ਜਾ ਸਕਦਾ ਹੈ ਕਿ ਉਸ ਦੇ ਪ੍ਰਗੀਤ ਪੰਜਾਬੀ ਸਭਿਆਚਾਰ ਅਤੇ ਲੋਕਯਾਨ ਦਾ ਇਕ ਵਿਸਤ੍ਰਤ ਕੋਸ਼ ਹਨ। ਇਸ ਪ੍ਰਸੰਗ ਵਿਚ ਉਸ ਦੇ ਇਕ ਪ੍ਰਗੀਤ ਦੇ ਕੁਝ ਅੰਸ਼ ਦੇਖੋ:

*ਭੱਤਾ ਚੁੱਕੀ ਆਉਂਦੀਏ ਨਾਰੇ ਨੀ*
*ਛੇਤੀ ਛੇਤੀ ਪੈਰ ਉਠਾ ਬਾਂਕੀਏ ਨਾਰੇ ਨੀ!*

*ਪੈਰੀਂ ਪਾ ਪੰਜੇਬਾਂ ਨੀ ਹਾੜ੍ਹੀ ਆਉਣ ਦੇ*
*ਸੂਫ਼ ਦੀਆਂ ਸਲਵਾਰਾਂ ਨੀ ਮੌਸਮ ਸਾਉਣ ਦੇ!*

*ਪਏ ਲ੍ਹਾਣ ਨੂੰ ਗਾਹ, ਸਿੱਟੇ ਭੂਰੇ ਭੂਰੇ,*
*ਸ਼ਾਹੂਕਾਰਾਂ ਦੇ ਮੁਣਸ਼ੀ ਗੱਡੇ ਲੱਦ ਤੁਰੇ!*

*ਛੰਨਾ ਕਹਿੰ ਦਾ ਮਾਂਜਦੀ, ਵੇ ਪਲ ਪੈਰ ਮਲੀਂ*
*ਸ਼ੱਕਰ ਘੋਲ਼ ਖਲੋਤੀ ਵੇ, ਸ਼ਰਬਤ ਪੀਂਦਾ ਜਾਈਂ!*

*ਲੈ ਫੜ ਛੰਨਾ ਦੁੱਧ, ਚਾਟੀਆਂ ਭਰੀਆਂ ਵੇ।*
*ਤੌਣਾਂ ਗੁੰਨ੍ਹ ਪਕਾਵਾਂ, ਕੋਠੀਆਂ ਭਰੀਆਂ ਵੇ!* (ਭੱਤਾ ਚੁੱਕੀ ਆਉਂਦੀਏ,1953)

ਦਿਓਲ ਨੇ ਆਪਣੇ ਕਾਵਿ ਸੰਸਾਰ ਦਾ ਲੇਖਾ-ਜੋਖਾ ਕਰਦਿਆਂ ਇਸ ਨੂੰ ਪੰਜ ਭਾਗਾਂ ਵਿਚ ਵੰਡਿਆ ਹੈ: ਰਵਾਇਤੀ ਕਵਿਤਾ, ਬਹੁ-ਦਿਸ਼ਾਵੀ ਕਵਿਤਾ, ਬੌਧਿਕ ਕਵਿਤਾ, ਪ੍ਰੌਢ ਪਰਿਪੱਕ ਕਵਿਤਾ, ਅਤੇ ਵੇਗਮਈ ਕਵਿਤਾ। ਪਰੰਤੂ ਜੇ ਮੇਰੇ ਵਰਗੇ ਅਲੋਚਕ ਨੇ ਉਸ ਦੀ ਕਵਿਤਾ ਦਾ ਵਰਗੀਕਰਨ ਕਰਨਾ ਹੋਵੇ ਤਾਂ ਮੈਂ ਇਸ ਨੂੰ ਤਿੰਨ ਵਰਗਾਂ ਵਿਚ ਵਿਭਾਜਤ ਕਰਾਂਗਾ: ਪ੍ਰਗਤੀਸ਼ੀਲ ਕਵਿਤਾ, ਸ਼ਿੰਗਾਰਮਈ ਪ੍ਰੇਮ ਕਵਿਤਾ ਅਤੇ ਮਨੋ ਦਾਰਸ਼ਨਿਕ ਕਵਿਤਾ। ਮੈਨੂੰ ਇਹ ਕਹਿਣ ਵਿਚ

ਕੋਈ ਝਿਜਕ ਨਹੀਂ ਕਿ ਦਿਓਲ ਨੇ ਕਦੇ ਵੀ ਰਵਾਇਤੀ ਜਾਂ ਘਸੀ ਪਿਟੀ ਕਵਿਤਾ ਨਹੀਂ ਲਿਖੀ ਬਲਕਿ ਸਦਾ ਆਪਣੇ ਮੌਲਿਕ ਅਨੁਭਵ ਨੂੰ ਆਧਾਰ ਬਣਾ ਕੇ ਕਾਵਿ ਰਚਨਾ ਕੀਤੀ ਹੈ। ਇਸ ਵਿਚ ਉਸ ਦਾ ਜੀਵਨ-ਸੰਘਰਸ਼ ਗੂੰਜਦਾ ਰਿਹਾ ਹੈ।

ਦਿਓਲ ਦੀਆਂ ਪ੍ਰੇਮ ਕਵਿਤਾਵਾਂ ਦਾ ਦੌਰ ਸਭ ਤੋਂ ਲੰਬਾ ਅਤੇ ਅਮੀਰ ਹੈ। ਇਕ ਦਹਾਕੇ ਤੋਂ ਵੀ ਵੱਧ ਸਮੇਂ ਵਿਚ ਫੈਲੇ ਹੋਏ ਇਸ ਦੌਰ ਵਿਚ ਉਸ ਨੇ ਦੋ ਸੌ ਤੋਂ ਵੀ ਵੱਧ ਕਵਿਤਾਵਾਂ ਲਿਖੀਆਂ ਹਨ। ਇਹ ਦੌਰ 1953 ਤੋਂ ਸ਼ੁਰੂ ਹੋ ਕੇ 1964-65 ਤਕ ਚਲਾ ਜਾਂਦਾ ਹੈ। ਉਨ੍ਹਾਂ ਦਿਨਾਂ ਵਿਚ ਆਮ ਆਦਮੀ ਆਪਣੇ ਸੁਪਨਿਆਂ ਅਤੇ ਰੀਝਾਂ ਨੂੰ ਪ੍ਰੇਮ ਦੇ ਹਵਾਲੇ ਨਾਲ ਰੂਪਮਾਨ ਕਰਦਾ ਸੀ। ਸ਼ਿਵ ਕੁਮਾਰ ਇਸ ਪ੍ਰਵਿਰਤੀ ਦਾ ਸਭ ਤੋਂ ਪ੍ਰਮੁੱਖ ਪ੍ਰਗੀਤਕਾਰ ਹੋਇਆ ਹੈ। ਇਨ੍ਹਾਂ ਕਵੀਆਂ ਲਈ ਪ੍ਰੇਮ ਦੇ ਅਰਥ ਕਿਸੇ ਮੁਟਿਆਰ ਨਾਲ ਇਸ਼ਕ ਕਰਨ ਜਾਂ ਉਸ ਦਾ ਬਿਰਹਾ ਹੰਢਾਉਣ ਤਕ ਹੀ ਸੀਮਤ ਨਹੀਂ ਸੀ, ਬਲਕਿ ਆਪਣੀਆਂ ਰੀਝਾਂ ਅਤੇ ਅਕਾਂਖਿਆਵਾਂ ਨੂੰ ਪੂਰਿਆਂ ਹੁੰਦਾ ਵੇਖਣਾ ਸੀ। ਮਹਿਬੂਬ ਤਾਂ ਅਤ੍ਰਿਪਤੀ ਜਾਂ ਅਪੂਰਨਤਾ ਦਾ ਐਵੇਂ ਇਕ ਪ੍ਰਤੀਕ ਹੁੰਦੀ ਸੀ। ਦਿਓਲ ਦੀਆਂ ਪ੍ਰੇਮ ਕਵਿਤਾਵਾਂ ਵੀ ਉਸ ਦੀ ਇਸੇ ਲੋਚਾ ਵਿਚੋਂ ਪ੍ਰਗਟ ਹੁੰਦੀਆਂ ਹਨ।

ਆਪਣੇ ਰਚਨਾਤਮਕ ਜੀਵਨ ਦੇ ਅੰਤਮ ਦੌਰ ਵਿਚ ਪਹੁੰਚ ਕੇ ਕਵੀ ਆਤਮ ਚਿੰਤਨ ਕਰਦਾ ਹੈ। ਇਸ ਦੌਰ ਵਿਚ ਪੰਜਾਬ ਵਿਚ ਬਹੁਤ ਕੁਝ ਬਦਲ ਗਿਆ ਸੀ। ਸਾਕਾ ਨੀਲਾ ਤਾਰਾ ਤੋਂ ਪਹਿਲਾਂ ਅਤੇ ਪਿੱਛੋਂ ਦੇ ਲਹੂ ਲੁਹਾਣ ਦਿਨਾਂ ਨੇ ਕਵੀ ਦੀ ਅੰਤਰਾਤਮਾ ਨੂੰ ਵਲੂੰਧਰ ਕੇ ਰੱਖ ਦਿੱਤਾ ਸੀ। ਇਸ ਦੌਰ ਦੀਆਂ ਕਵਿਤਾਵਾਂ ਉਪਰ ਮਨੁੱਖਤਾ ਉਪਰ ਪਏ ਸੁਰਖ ਲਹੂ ਦੇ ਦਾਗ ਥਾਂ ਥਾਂ ਲੱਗੇ ਹੋਏ ਮਿਲਦੇ ਹਨ। ਦੇਖੋ:

*ਹਬੀਬ ਧੋਬੀ ਕੀ ਕਰੇ?*
*ਜੇ ਕੱਪੜਿਆਂ ਤੋਂ ਧੱਬੇ ਨਾ ਲਹੇ, ਇਕ ਦਾ ਰੰਗ ਦੂਜੇ ਨੂੰ ਚੜ੍ਹ ਜਾਵੇ*
*ਹਬੀਬ ਤਾਂ ਹਰ ਵਾਰ ਹੀ, ਆਖਕੇ ਜਾਂਦਾ ਹੈ:*
*ਇਥਕੇ ਨਹੀਂ ਹੋਗਾ ਜੀ। (1989)*

*ਏ.ਕੇ. ਸੰਤਾਲੀ ਦਾ, ਸਾਇਨਾਈਡ ਦੀ ਸ਼ੀਸ਼ੀ ਦਾ*
*ਮੁੱਲ ਕੀ ਹੈ?*
*ਹਰ ਵਾਰ ਹੀ, ਜਦੋਂ ਮਾਂ ਖਬਰ ਸੁਣਦੀ ਹੈ*
*ਤਾਂ ਆਪਣੀ ਕੁੱਖ ਨੂੰ ਪੁੱਛਦੀ ਹੈ* (1989)

ਦਿਓਲ ਦੀ ਕਵਿਤਾ ਉਸ ਦੇ ਅਨੁਭਵ ਦਾ ਨਿਰੂਪਣ ਕਰਨ ਵਿਚ ਪੂਰਨ ਭਾਂਤ ਸਫ਼ਲ ਰਹੀ ਹੈ। ਉਸ ਨੇ ਆਪਣੇ ਜੀਵਨ ਦੇ ਛੇ ਦਹਾਕਿਆਂ ਵਿਚ ਭਾਰਤੀ ਸਮਾਜ ਅਤੇ ਸਭਿਆਚਾਰ ਬਾਰੇ ਜਿਸ ਪ੍ਰਕਾਰ ਦੇ ਅਨੁਭਵ ਪ੍ਰਾਪਤ ਕੀਤੇ, ਉਨ੍ਹਾਂ ਨੂੰ ਪੂਰਨ ਕਲਾਤਮਕਤਾ ਸਹਿਤ ਮੂਰਤੀਮਾਨ ਕੀਤਾ ਹੈ। ਉਹ ਬਿੰਬਾਂ ਦਾ ਕਵੀ ਹੈ। ਦੱਸਣ ਨਾਲੋਂ ਦਿਖਾਉਣ ਵਿਚ ਵਧੇਰੇ ਦਿਲਚਸਪੀ ਰੱਖਦਾ ਹੈ। ਇਹੀ ਕਾਰਨ ਹੈ ਕਿ ਉਸ ਦਾ ਕਾਵਿ ਲੋਕ ਪਾਠਕਾਂ ਨੂੰ ਆਨੰਦਤ ਅਤੇ ਅੰਦੋਲਤ ਕਰਦਾ ਹੈ। ਕਿਸ਼ੋਰਾਵਸਥਾ ਵਿਚ ਹੀ ਭਾਵੇਂ ਉਹ ਭਾਰਤੀ ਫੌਜ ਵਿਚ ਭਰਤੀ ਹੋ ਕੇ ਜਨਜੀਵਨ ਦੀ ਵਿਵਿਧਤਾ ਅਤੇ ਵੰਨਸੁਵੰਨਤਾ ਤੋਂ ਵਿਛੁੰਨਿਆ ਗਿਆ ਸੀ। ਇਸ ਕਾਰਨ ਉਸ ਦਾ ਕਾਵਿ ਵੀ ਕਿਸੇ ਹੱਦ ਤਕ ਸੰਕੁਚਤ ਰਹਿ ਗਿਆ ਹੈ,ਪਰ ਤਾਂ ਵੀ ਉਸ ਨੇ ਜਿਤਨਾ ਲਿਖਿਆ ਪ੍ਰਮਾਣਿਕ ਅਨੁਭਵ ਦੇ ਆਸਰੇ ਲਿਖਿਆ ਹੈ। ਸਿੱਟੇ ਵਜੋਂ ਇਸ ਨੂੰ ਪਾਠਕਾਂ ਦਾ ਭਰਪੂਰ ਹੁੰਗਾਰਾ ਪ੍ਰਾਪਤ ਰਿਹਾ। ਉਹ ਪੰਜਾਬੀ ਦੀ ਪ੍ਰਗਤੀਵਾਦੀ ਧਾਰਾ ਦਾ ਇਕ ਮਾਨਮੱਤਾ ਹਸਤਾਖਰ ਸੀ। 000

***(ਬੀ-12/39, ਹਰਿੰਦਰ ਨਗਰ, ਫਰੀਦਕੋਟ - 252136, ਫੋਨ: 98760 52136)***



# ਧੀਰੇ ਮੁਗਾਂ: ਸ਼ਬਦ ਝਰੋਖਾ: ਬਲਜੀਤ ਬਾਸੀ

ਭਾਰਤੀ ਭਾਸ਼ਾਵਾਂ ਦੇ ਸ਼ਬਦਾਂ ਬਾਰੇ ਵਿਚਾਰ ਕਰਨ ਹਿਤ ਬਣੇ ਗੂਗਲ ਸ਼ਬਦਚਰਚਾ ਸਮੂਹ ਦਾ ਮੈਂ ਸਰਗਰਮ ਮੈਂਬਰ ਹਾਂ। ਇਸ ਦੇ ਇਕ ਮੈਂਬਰ ਨੇ ਇਕ ਦਿਨ ਪ੍ਰਸ਼ਨ ਚੇਪਿਆ, 'ਸੁਗੰਧ ਤੋਂ ਉਪਜੇ ਸੌਗੰਧ ਦੇ ਮਾਅਨੇ ਕਸਮ ਕਿਉਂ ਹੁੰਦਾ ਹੈ?' ਕੁਝ ਚਰਚਾ ਪਿਛੋਂ ਇਹ ਗੱਲ ਤਾਂ ਛੇਤੀ ਸਪਸ਼ਟ ਹੋ ਗਈ ਕਿ ਫਾਰਸੀ ਵਿਚ ਇਸਨੂੰ 'ਸੌਗੰਦ' ਕਿਹਾ ਜਾਂਦਾ ਹੈ ਜਦ ਕਿ ਪੰਜਾਬੀ ਸਮੇਤ ਕਈ ਉਤਰੀ ਭਾਸ਼ਾਵਾਂ ਵਿਚ ਸੌਗੰਧ ਤੇ ਇਸਦਾ ਦੇਸਜ ਰੂਪ ਸਹੁੰ ਕਿਹਾ ਜਾਂਦਾ ਹੈ। ਹੈਰਾਨੀ ਵਾਲੀ ਗੱਲ ਹੈ ਕਿ ਸੰਸਕ੍ਰਿਤ ਵਿਚ ਸੌਗੰਧ ਸ਼ਬਦ ਦਾ 'ਕਸਮ' ਅਰਥ ਨਹੀਂ ਮਿਲਦਾ। ਫਿਰ ਕੀ ਇਹ ਸ਼ਬਦ ਫਾਰਸੀ ਵੱਲੋਂ ਆਇਆ? ਤਾਂ ਫਿਰ ਇਸ ਵਿਚਲੀ 'ਦ' ਧੁਨੀ ਬਦਲ ਕੇ 'ਧ' ਕਿਉਂ ਬਣ ਗਈ। ਜੇ ਇਸਦਾ ਸੁਗੰਧ (ਮਹਿਕ) ਨਾਲ ਸੰਬੰਧ ਹੈ ਤਾਂ ਕੀ ਮਹਿਕ ਕੋਈ ਖਾਧੀ ਜਾਣ ਵਾਲੀ ਚੀਜ਼ ਹੈ ? ਨਾਲੇ ਸੌਗੰਧ ਨਾਲ ਖਾਣ ਦੀ ਕਿਰਿਆ ਨੂੰ ਕਿਉਂ ਜੋੜਿਆ ਗਿਆ ਹੈ? ਸੌਗੰਧ ਜਾਂ ਸਹੁੰ ਖਾਣਾ ਉਕਤੀ ਦੇ ਪਿਛੋਕੜ ਬਾਰੇ ਮੈਨੂੰ ਮੋਟੇ ਤੌਰ 'ਤੇ ਜਾਣਕਾਰੀ ਸੀ ਪਰ ਅਜਿਤ ਵਡਨੇਰਕਰ ਨੇ ਇਸ ਉਪਰ ਖਾਸਾ ਕੰਮ ਕੀਤਾ ਹੋਇਆ ਸੀ, ਸੋ ਉਸ ਨੇ ਹੀ ਉਤਰ ਦੇਣ ਦੀ ਪਹਿਲ ਕੀਤੀ। ਹੋਈ ਚਰਚਾ ਦੌਰਾਨ ਉਭਰੇ ਕੁਝ ਇਕ ਹੋਰ ਨੁਕਤਿਆਂ ਦਾ ਮੈਂ ਖੂਬ ਵਿਸਤਾਰ ਕੀਤਾ। ਪਾਠਕਾਂ ਦੀ ਜਾਣਕਾਰੀ ਲਈ ਖੁਲਾਸਾ ਪੇਸ਼ ਕਰ ਰਿਹਾ ਹਾਂ।

ਕਈ ਭਾਰਤੀ ਭਾਸ਼ਾਵਾਂ ਵਿਚ ਕਸਮ ਨੂੰ ਸੌਗੰਧ ਯਾਨਿ ਸਹੁੰ ਕਿਹਾ ਜਾਂਦਾ ਹੈ ਜਦ ਕਿ ਫਾਰਸੀ ਵਿਚ ਇਸਦਾ ਅੱਜੋਕਾ ਰੂਪ 'ਸੌਗੰਦ' ਹੈ ਤੇ ਪੁਰਾਣਾ 'ਸੌਕੰਤ'। ਸੌਗੰਧ ਨੂੰ ਸੁਗੰਧ (ਮਹਿਕ) ਨਾਲ ਜੋੜਿਆ ਜਾਂਦਾ ਹੈ ਕਿਉਂਕਿ ਦੋਨਾਂ ਵਿਚ 'ਗੰਧ' ਵਸੀ ਹੋਈ ਹੈ। ਕੋਸ਼ਾਂ ਵਿਚ ਸੌਗੰਧ ਦਾ ਅਰਥ ਸਹੁੰ ਵਾਲਾ ਹੀ ਮਿਲਦਾ ਹੈ, ਸੁਗੰਧੀ ਵਾਲਾ ਨਹੀਂ। ਪੰਜਾਬੀ ਵਿਚ ਭਾਵੇਂ ਅਸੀਂ ਸੌਗੰਧ ਸ਼ਬਦ ਦੀ ਬਹੁਤੀ ਵਰਤੋਂ ਨਹੀਂ ਕਰਦੇ ਪਰ ਫਿਰ ਵੀ ਅਰਥ ਸਮਝਦੇ ਹਾਂ। 'ਮਹਾਨ ਕੋਸ਼' ਵਿਚ ਇਸਦਾ ਇੰਦਰਾਜ 'ਸੁਗੰਧ' ਵਾਲੇ ਸ਼ਬਦ-ਜੋੜਾਂ ਵਿਚ ਲਿਆ ਗਿਆ ਹੈ,ਪਰ ਭਾਈ ਕਾਹਨ ਸਿੰਘ ਅਕਸਰ ਹੀ ਸ਼ਬਦਾਂ ਤੇ ਅਰਥਾਂ ਨੂੰ ਖਲਤ-ਮਲਤ ਕਰਕੇ ਹਾਸੋਹੀਣੀ ਸਥਿਤੀ ਪੈਦਾ ਕਰ ਦਿੰਦੇ ਹਨ। ਇਸਦੇ ਚੌਥੇ ਅਰਥ ਇਸ ਤਰ੍ਹਾਂ ਦਿੱਤੇ ਹੋਏ ਹਨ: '4. ਸੌਗੰਦ., ਪ੍ਰਣ, ਪ੍ਰਤਿਗਿਯਾ . ਪਾਰਸ ਚੰਦਨੈ ਤਿਨ ਹੈ ਏਕ ਸੁਗੰਧ। ( ਕਬੀਰ)।' ਭਲਾ ਕਬੀਰ ਦੀ ਇਸ ਤੁਕ ਵਿਚ ਸੁਗੰਧ ਦੇ ਪ੍ਰਣ, ਪ੍ਰਤਿਗਿਆ ਵਾਲੇ ਅਰਥ ਕਿਵੇਂ ਸੂਤ ਬੈਠਦੇ ਹਨ? ਕਬੀਰ ਦਾ ਏਥੇ ਭਾਵ ਹੈ ਕਿ ਪਾਰਸ ਅਤੇ ਚੰਦਨ ਚੀਜ਼ਾਂ ਨੂੰ ਛੂਹਕੇ ਆਪਣੇ ਜਿਹੀ ਮਹਿਕ ਅਰਥਾਤ ਗੁਣ ਪ੍ਰਦਾਨ ਕਰ ਦਿੰਦੇ ਹਨ।... ਸੰਸਕ੍ਰਿਤ ਦੇ ਮਹਿਕ ਵਾਲੇ 'ਗੰਧ' ਦੇ ਟਾਕਰੇ 'ਤੇ ਫਾਰਸੀ ਦਾ 'ਗੰਦ' ਸ਼ਬਦ ਹੈ ਜੋ ਦੁਰਗੰਧ ਜਿਹਾ ਅਰਥ ਰਖਦਾ ਹੈ, ਹਾਲਾਂਕਿ ਫਾਰਸੀ ਵਿਚ ਦੁਰਗੰਧ ਲਈ ਆਮ ਫਹਿਮ ਸ਼ਬਦ ਬਦਬੂ ਹੈ। ਫਾਰਸੀ ਦਾ ਗੰਦ ਵਿਆਪਕ ਅਰਥਾਂ ਦਾ ਧਾਰਨੀ ਹੈ। ਇਹ ਮਲੀਨਤਾ, ਗ਼ਲਾਜ਼ਤ, ਘਿਨੌਣਾਪਣ, ਨਿਰਲੱਜਤਾ, ਭੈੜ, ਪ੍ਰਦੂਸ਼ਨ ਆਦਿ ਦੇ ਭਾਵ ਵੀ ਦਿੰਦਾ ਹੈ।

ਜਰਯੁਸਤਰ ਤੋਂ ਪਹਿਲਾਂ ਦੇ ਪਰਾਚੀਨ ਇਰਾਨੀ ਭਾਰਤੀ ਆਰੀਆਂ ਦੀ ਤਰ੍ਹਾਂ ਹੀ ਅਗਨੀ ਦੇ ਪੁਜਾਰੀ, ਯੱਗ ਕਰਨ ਵਾਲੇ ਅਤੇ ਦੇਵਾਂ ਦੇ ਉਪਾਸ਼ਕ ਸਨ, ਕਿਉਂਕਿ ਦੋਨਾਂ ਦਾ ਪਿਛੋਕੜ ਇਕ ਹੈ। ਦੋਨਾਂ ਵਿਚ ਮਤਭੇਦਾਂ ਕਾਰਨ ਇਰਾਨੀਆਂ ਦੀ ਦ੍ਰਿਸ਼ਟੀ ਵਿਚ ਦੇਵ ਦੀ ਅਵੁਨਤੀ ਹੋ ਗਈ, ਜਦ ਕਿ ਭਾਰਤੀ ਆਰੀਆਂ ਲਈ ਅਸੁਰ ਦੀ। ਇਰਾਨੀਆਂ ਦੀ ਧਾਰਮਕ ਪੁਸਤਕ ਅਵੇਸਤਾ ਵਿਚ ਈਸ਼ਵਰ

ਨੂੰ ਅਹੁਰਮਜ਼ਦਾ ਕਿਹਾ ਗਿਆ ਹੈ। ਅਹੁਰਮਜ਼ਦਾ ਵਿਚ 'ਅਹੁਰ' ਰਿਗ ਵੇਦ ਵਾਲੇ 'ਅਸੁਰ' ਦਾ ਹੀ ਸੁਜਾਤੀ ਹੈ। ਪਰਾਚੀਨ ਇਰਾਨ ਵਿਚ ਹਰ ਘਰ ਅਗਨੀਸਥਾਨ ਹੁੰਦਾ ਸੀ। ਵੈਦਿਕ ਕਾਲ ਤੋਂ ਅੱਜ ਤੀਕ ਪੰਜਾਬੀਆਂ ਸਮੇਤ ਹਰ ਭਾਰਤੀ ਦੇ ਘਰ ਵਿਚਾਲੇ ਚੁਲ੍ਹਾ ਚੌਕਾ ਹੁੰਦਾ ਹੈ ਜਿਸਨੂੰ ਉਹ ਬੇਹੱਦ ਪਵਿਤਰ ਸਥਾਨ ਸਮਝਦੇ ਹਨ।

ਖੈਰ ਅਸੀਂ ਗੰਧ ਵੱਲ ਆਈਏ। ਸੌਗੰਧ ਵਿਚਲੀ ਗੰਧ ਤੋਂ ਭਾਵ ਗੰਧਕ ਤੋਂ ਲਿਆ ਜਾਂਦਾ ਹੈ। ਸਾਰੇ ਜਾਣਦੇ ਹੀ ਹਨ, ਗੰਧਕ ਬਹੁਤ ਹੀ ਜਲਣਸ਼ੀਲ ਤੇ ਤੇਜ਼ ਗੰਧ ਵਾਲਾ ਪਦਾਰਥ ਹੁੰਦਾ ਹੈ। ਹਾਜ਼ਮੇ ਵਾਲੀ ਇਕ ਦਵਾਈ ਦਾ ਨਾਂ ਵੀ ਗੰਧਵਟੀ ਹੈ। ਇਸਦਾ ਗੰਧਕ ਨਾਮ ਇਸੇ ਗੁਣ ਕਰਕੇ ਪਿਆ। ਯੱਗ-ਪ੍ਰੇਮੀ ਆਰੀਆਂ ਦੀ ਤਰ੍ਹਾਂ ਹੀ ਇਨ੍ਹਾਂ ਪਾਰਸੀਆਂ ਦੇ ਰੋਜ਼ਾਨਾ ਕਾਰਵਿਹਾਰ ਵਿਚ ਅੱਗ ਦੀ ਬਹੁਤ ਮਹੱਤਤਾ ਸੀ। ਜਿਵੇਂ ਭਾਰਤ ਵਿਚ ਭੂਤ ਚੰਬੜੇ ਬੰਦੇ ਨੂੰ ਦਾਗਿਆ ਜਾਂਦਾ ਹੈ ਅਤੇ ਈਮਾਨ ਦੀ ਪਰਖ ਲਈ ਅਗਨ ਪਰੀਖਿਆ ਲਈ ਜਾਂਦੀ ਸੀ, ਇਸੇ ਤਰ੍ਹਾਂ ਪਰਾਚੀਨ ਇਰਾਨ ਵਿਚ ਅੱਗ ਨਾਲ ਜੁੜੇ ਕਰਮਕਾਂਡ ਪ੍ਰਚਲਤ ਸਨ। ਅਸਲ ਵਿਚ ਇਹ ਕਰਮਕਾਂਡ ਅਗਨੀਪੂਜਾ ਦਾ ਵਿਧਾਨ ਹੀ ਸਨ। ਅਗਨੀ ਨੂੰ ਸਾਖੀ ਮੰਨ ਕੇ ਝੂਠ ਸੱਚ ਦਾ ਨਿਤਾਰਾ ਕੀਤਾ ਜਾਂਦਾ ਸੀ। ਝੂਠ ਬੋਲਣ 'ਤੇ ਜੀਭ ਤੇ ਅੱਗ ਰੱਖਣਾ, ਸਰੀਰ ਵਿਚ ਲੋਹੇ ਦੀ ਗਰਮ ਸਲਾਖ ਲੰਘਾ ਦੇਣਾ ਜਾਂ ਖੌਲਦਾ ਹੋਇਆ ਪਾਣੀ ਪਾ ਦੇਣਾ ਆਦਿ ਅਗਨੀ ਪਰੀਖਿਆ ਦੇ ਵੱਖੋ ਵੱਖਰੇ ਢੰਗ ਹੀ ਸਨ। ਜੇ ਅਗਨੀ ਕਥਿਤ ਦੋਸ਼ੀ ਦਾ ਕੁਝ ਨਾ ਵਿਗਾੜੇ ਤਾਂ ਇਸਦਾ ਮਤਲਬ ਹੁੰਦਾ ਸੀ ਕਿ ਉਹ ਬੇਕਸੂਰ ਹੈ। ਕਾਦਰ ਯਾਰ ਦੇ ਪੂਰਨ ਭਗਤ ਦੇ ਕਿੱਸੇ ਵਿਚ ਜਦ ਰਾਜਾ ਸਲਵਾਨ ਪੂਰਨ ਨੂੰ ਆਪਣੀ ਮਾਂ 'ਤੇ ਹੀ ਡੋਰੇ ਸੁੱਟਣ ਦੇ ਝੂਠੇ ਇਲਜ਼ਾਮ ਵਿਚ ਉਸਦੇ ਹੱਥਾਂ ਪੈਰਾਂ ਨੂੰ ਵੱਢ ਕੇ ਖੂਹ ਵਿਚ ਸੁੱਟ ਦੇਣ ਦਾ ਦੰਡ ਲਾਉਂਦਾ ਹੈ ਤਾਂ ਪੂਰਨ ਆਪਣੀ ਸਾਬਤੀ ਦੀ ਪਰਖ ਲਈ ਅਜਿਹੀ ਪੇਸ਼ਕਸ਼ ਕਰਦਾ ਹੈ :

*ਸੇ ਸਾਬਤੀ ਮੇਰੀ ਤੂੰ ਵੇਖ ਰਾਜਾ, ਇਕ ਤੇਲ ਦਾ ਪੂਰਾ ਕੜਾਹ ਤਾਵੋਂ।*
*ਤਪੇ ਤੇਲ ਜਾਂ ਅੱਗ ਦੇ ਵਾਂਗ ਹੋਵੇ, ਇਕ ਦਸਤ ਮੇਰਾ ਪਕੜ ਵਿਚ ਪਾਵੋਂ।*
*ਸੱਚ ਨਿੱਤਰੇ ਝੂਠਿਆਂ ਸੱਚਿਆਂ ਦਾ, ਅੱਖੀਂ ਵੇਖ ਕੇ ਕੁਝ ਕਲੰਕ ਲਾਵੋਂ ।*
*ਕਾਦਰ ਯਾਰ ਜੇ ਉਂਗਲੀ ਦਾਗ਼ ਲੱਗੇ, ਫੇਰ ਕਰੋ ਮੈਨੂੰ ਜਿਹੜੀ ਤਬ੍ਹਾ ਚਾਹਵੋਂ*

ਪਵਿਤਰ ਅਗਨੀ ਦੇ ਵਿਧਾਨਾਂ ਵਿਚ ਸਹੁੰ ਦਾ ਵਿਧਾਨ ਵੀ ਹੈ। ਅਵੇਸਤਾ ਵਿਚ ਇਸਦਾ ਜ਼ਿਕਰ ਹੈ। ਇਸ ਮਰਯਾਦਾ ਨੂੰ ਮਧਕਾਲੀ ਫਾਰਸੀ ਵਿਚ 'ਸੌਗੰਦ ਖਵਰਦਨ' ਕਿਹਾ ਜਾਂਦਾ ਸੀ। ਅਵੇਸਤਾ ਵਿਚ ਗੰਧਕ ਨੂੰ ਵੀ ਸੌਕੰਤ ਕਿਹਾ ਗਿਆ ਹੈ। ਇਹ ਸੌਕੰਤ ਹੀ ਬਦਲਦਾ ਬਦਲਦਾ ਅੱਜੋਕੀ ਫਾਰਸੀ ਦਾ ਸੌਗੰਦ ਬਣ ਗਿਆ। ਏਥੇ ਅਸੀਂ ਇਸ ਮਰਯਾਦਾ ਦਾ ਗੰਧਕ ਨਾਲ ਸੰਬੰਧ ਦੇਖਦੇ ਹਾਂ। 'ਸੌਗੰਦ ਖੋਰਦਨ' ਦਾ ਸ਼ਾਬਦਿਕ ਅਨੁਵਾਦ ਹੈ ਸੌਕੰਤ ਖਾਣਾ ਜਾਂ ਪੀਣਾ। ਇਹ ਰੀਤੀ ਈਸਾ ਪੂਰਵ ਤੋਂ ਹਜ਼ਾਰ ਸਾਲ ਪਹਿਲਾਂ ਇਰਾਨ ਵਿਚ ਪ੍ਰਚਲਤ ਸੀ, ਜਿਸ ਦਾ ਮਕਸਦ ਸੱਚ ਦਾ ਨਿਤਾਰਾ ਕਰਨਾ ਸੀ। ਅਰਥਾਤ ਸੌਗੰਦ ਖਵਰਦਨ ਤਹਿਤ ਗੰਧਕ ਦੀ ਬਣੀ ਇਕ ਔਸ਼ਧੀ ਪਿਲਾਈ ਜਾਂਦੀ ਸੀ। ਇਹ ਮੰਨਿਆ ਜਾਂਦਾ ਸੀ ਕਿ ਜਿਹੜਾ ਗਵਾਹੀ ਦੇਣ ਲੱਗੇ ਸੌਕੰਤ (ਗੰਧਕ) ਮਿਲੀ ਔਸ਼ਧੀ ਪੀ ਕੇ ਝੂਠੀ ਗਵਾਹੀ ਦੇਵੇਗਾ, ਉਸਦਾ ਗਲ਼ਾ ਜਲ਼ ਜਾਵੇਗਾ। ਧਿਆਨ ਦਿੱਤਾ ਜਾਵੇ, ਗੰਧਕ ਦੇ ਜਲਣਸ਼ੀਲ ਗੁਣ ਕਾਰਨ ਏਥੇ ਵੀ ਜਲਣ ਦੀ ਹੀ ਮਹੱਤਤਾ ਹੈ, ਜੋ ਉਸ ਸਮੇਂ ਦੇ ਅਗਨੀਪੂਜਕ ਪਾਰਸੀ ਸਮਾਜ ਦੇ ਜੀਵਨ ਦੀ ਕੇਂਦਰ ਬਿੰਦੂ ਸੀ। ਪਰਾਚੀਨ ਭਾਰਤੀ ਸਮਾਜ ਵਿਚ ਅਗਨੀ ਪਰੀਖਿਆ ਦੇ ਪ੍ਰਚਲਤ ਹੋਣ ਬਾਰੇ ਅਸੀਂ ਜਾਣਦੇ ਹਾਂ। ਯਾਦ ਕਰੋ ਸੀਤਾ ਦੀ ਅਗਨ ਪਰੀਖਿਆ। ਦਰਅਸਲ ਪੁਰਾਣੀ ਫਾਰਸੀ ਵਿਚ ਖਵਰਦਨ ਦਾ ਭਾਵ ਪੀਣਾ ਤੇ ਖਾਣਾ ਦੋਵੇਂ ਹੈ, ਸਮਝੋ ਨਿਗਲਣਾ ਹੈ। ਭਾਵੇਂ ਗੰਧਕ ਦਾ ਘੋਲ਼ ਤਾਂ ਪੀਤੀ ਜਾਣ ਵਾਲੀ ਚੀਜ਼ ਹੀ ਹੋਈ, ਪਰ ਇਸਦੇ



ਨਾਲ ਖਾਣ ਦਾ ਭਾਵ ਰੂੜ੍ਹ ਹੋ ਗਿਆ। ਸ਼ਾਇਦ ਕੁਝ ਪ੍ਰਸੰਗਾਂ ਵਿਚ ਦੋਵੇਂ ਚਲ ਸਕਦੇ ਹਨ। ਵਾਰਿਸ ਸ਼ਾਹ ਦੀ ਹੀਰ ਵਿਚ ਇਕ ਥਾਂ ਦੋਨੋਂ ਰੂਪ ਇਕੱਠੇ ਆਏ ਹਨ। ਜਦ ਹੀਰ ਦੀ ਸ਼ਾਦੀ ਸੈਦੇ ਨਾਲ ਹੋਣੀ ਤੈਅ ਹੋ ਜਾਂਦੀ ਹੈ ਤਾਂ ਰਾਂਝਾ ਹੀਰ ਨੂੰ ਤਾਅਨੇ ਦਿੰਦਾ ਹੈ:

*ਖਾ ਕਸਮ ਸੌਗੰਦ ਤੂੰ ਘੋਲ ਪੀਤੀ*
*ਡੋਬ ਸੁੱਟਿਓ ਪੂਰੀਆਂ ਪਾਈਆਂ ਨੀ।*

ਏਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਦ ਸੌਗੰਧ, ਸੌਗੰਦ ਜਾਂ ਸਹੁੰ ਚੁੱਕਣ ਲਈ ਖਾਣਾ ਸ਼ਬਦ ਪ੍ਰਚਲਤ ਹੋ ਗਿਆ ਤਾਂ ਇਸ ਦੇ ਪ੍ਰਭਾਵ ਵਜੋਂ ਕਸਮ ਦੇ ਨਾਲ ਵੀ ਖਾਣਾ ਹੀ ਜੁੜ ਗਿਆ। ਸੌਗੰਧ ਜਾਂ ਸਹੁੰ ਦੇ ਨਾਲ ਚੁੱਕਣਾ, ਲੈਣਾ, ਪਾਉਣਾ ਆਦਿ ਕਿਰਿਆਵਾਂ ਵੀ ਵਰਤੀਆਂ ਜਾਂਦੀਆਂ ਹਨ। ਚੁੱਕਣਾ ਜਾਂ ਉਠਾਉਣਾ ਤਾਂ ਇਸ ਲਈ ਹਨ ਕਿਉਂਕਿ ਅਕਸਰ ਕੋਈ ਧਾਰਮਕ ਗ੍ਰੰਥ ਚੁੱਕਕੇ ਸਹੁੰ ਪੁਆਈ ਜਾਂਦੀ ਹੈ।

ਕਸਮ ਦੇ ਅਰਥਾਂ ਵਾਲੇ 'ਸੌਗੰਧ' ਸ਼ਬਦ ਦੀ ਖੁਸ਼ਬੂ ਦੇ ਅਰਥਾਂ ਵਾਲੇ ਸੁਗੰਧ ਸ਼ਬਦ ਨਾਲ ਸਿੱਧੀ ਸਾਦੀ ਰਿਸ਼ਤੇਦਾਰੀ ਨਹੀਂ ਹੈ। ਫਾਰਸੀ ਸੌਗੰਦ ਢੇਰ ਸਮੇਂ ਤੋਂ ਸਾਡੀਆਂ ਭਾਸ਼ਾਵਾਂ ਵਿਚ ਦਾਖਿਲ ਹੋ ਗਿਆ ਸੀ ਜੋ ਸੰਸਕ੍ਰਿਤ ਸੁਗੰਧ ਦੇ ਪ੍ਰਭਾਵ ਅਧੀਨ ਸੌਗੰਧ ਬਣ ਗਿਆ। ਪੰਜਾਬੀ ਤੇ ਹੋਰ ਭਾਸ਼ਾਵਾਂ ਵਿਚ ਇਸਦੇ ਰੂਪ ਵਿਚ ਪਹਿਲਾ ਪਰਿਵਰਤਨ 'ਸੌਂਧ' ਤੇ ਫਿਰ 'ਸਹੁੰ' ਵਜੋਂ ਸਾਹਮਣੇ ਆਉਂਦਾ ਹੈ। ਸੌਗੰਧ ਸ਼ਬਦ ਦਾ ਖੁਸ਼ਬੂ ਦੇ ਅਰਥਾਂ ਵਿਚ ਵੀ ਅਜਿਹਾ ਪਰਿਵਰਤਨ ਹੋਇਆ ਹੈ: ਪੰਜਾਬੀ 'ਸੋਂਧਾ' ਦਾ ਅਰਥ ਤਾਜ਼ਾ ਮਿੱਟੀ ਦੀ ਮਹਿਕ ਹੁੰਦਾ ਹੈ। ਸੌਗੰਦ ਦੇ ਪੁਰਾਣੇ ਰੂਪ ਸੌਕੰਤ ਵਿਚੋਂ ਜੇ 'ਸੌ' ਨੂੰ ਖਾਰਜ ਕਰ ਦੇਈਏ ਤਾਂ 'ਕੰਤ' ਬਚਦਾ ਹੈ। ਇਸ ਦੀ ਸੰਸਕ੍ਰਿਤ 'ਗੰਧ' ਨਾਲ ਸਮਾਨਤਾ ਸਪਸ਼ਟ ਝਲਕਦੀ ਹੈ। ਮਧਕਾਲੀ ਫਾਰਸੀ ਵਿਚ ਏਹੋ 'ਕੰਤ' ਗੰਦ ਦਾ ਰੂਪ ਧਾਰ ਗਿਆ । ਭਾਵੇਂ ਇਹ ਵਡਨੇਰਕਰ ਦਾ ਅਨੁਮਾਨ ਹੀ ਹੈ ਪਰ ਉਹ ਇਸਦੀ ਪੁਸ਼ਟੀ ਲਈ ਸੌਕੰਤ ਵਿਚ ਨਿਹਿਤ ਗੰਧਕ ਦੇ ਅਰਥਾਂ ਨੂੰ ਪੇਸ਼ ਕਰਦਾ ਹੈ ਕਿਉਂਕਿ ਗੰਧਕ ਸ਼ਬਦ ਵੀ ਸੰਸਕ੍ਰਿਤ ਗੰਧ ਤੋਂ ਹੀ ਬਣਿਆ ਹੈ। ਸੌਕੰਤ ਸ਼ਬਦ ਬਾਰੇ ਬਹੁਤੇ ਸਪਸ਼ਟ ਬਿਆਨ ਕਿਧਰੇ ਨਹੀਂ ਮਿਲਦੇ। ਮੈਨੂੰ ਕੰਤ, ਗੰਧ, ਗੰਧਕ ਦੇ ਇਸ ਜੋੜ ਤੋਂ ਕੁਝ ਸ਼ੱਕ ਹੋਏ ਤਾਂ ਮੈਂ ਬੜੀ ਭੱਜ ਨੱਸ ਕਰ ਕੇ ਇਕ ਅਵੇਸਤਾ ਸ੍ਰੋਤ ਵਿਚ ਖੋਜ ਕੀਤੀ। ਉਸ ਵਿਚ ਅਵੇਸਤਨ ਸੌਕੰਤ ਦਾ ਅਰਥ 'ਬਲ਼ਦਾ ਹੋਇਆ, ਜਲ਼ਦਾ ਹੋਇਆ' ਮਿਲਿਆ। ਸੋ ਮੇਰੇ ਅਨੁਮਾਨ ਅਨੁਸਾਰ ਸੌਕੰਤ ਦਾ ਅਰਥ ਗੰਧਕ ਇਸਦੇ ਬਲਣਸ਼ੀਲ ਅਰਥਾਂ ਕਰਕੇ ਬਣਿਆ ਹੋ ਸਕਦਾ ਹੈ। ਅੰਗਰੇਜ਼ੀ ਸਲਫਰ (sulpher) ਪੁਰਾਤਨ ਅੰਗਰੇਜ਼ੀ ਦੇ ਸ਼ਬਦ s`ewl ਤੋਂ ਬਣਿਆ ਹੈ ਜਿਸਦਾ ਅਰਥ ਜਲਣਾ, ਬਲਣਾ ਆਦਿ ਹੁੰਦੇ ਹਨ। ਜਰਮਨ ਆਦਿ ਕੁਝ ਹੋਰ ਭਾਸ਼ਾਵਾਂ ਵਿਚ ਵੀ ਗੰਧਕ ਲਈ ਇਸੇ ਮੂਲ ਤੋਂ ਸ਼ਬਦ ਬਣੇ ਹਨ। ਗੰਧਕ ਨੂੰ ਸਲਫਰ ਤੋਂ ਪਹਿਲਾਂ ਅੰਗਰੇਜ਼ੀ ਵਿਚ ਬਰਿਮਸਟੋਨ (brimstone) ਕਹਿੰਦੇ ਸਨ। ਇਸ ਵਿਚ ਆਇਆ ਬਰਮਿ ਸ਼ਬਦ ਪੁਰਾਤਨ brinnen ਤੋਂ ਬਣਿਆ ਹੈ ਜਿਸਦਾ ਅਰਥ ਵੀ ਬਲਣਾ, ਜਲਣਾ ਹੁੰਦਾ ਹੈ। ਬੁਰਨ ਸ਼ਬਦ ਵੀ ਇਸੇ ਤੋਂ ਬਣਿਆ। ਕਹਿਣ ਦਾ ਭਾਵ ਕਿ ਜੇ ਗੰਧਕ ਲਈ ਬਣੇ ਹੋਰ ਸ਼ਬਦਾਂ ਦੇ ਅਰਥ ਬਲਣਾ ਆਦਿ ਹੈ ਤਾਂ ਸੌਕੰਤ ਵਿਚ ਵੀ ਅਜਿਹਾ ਹੋ ਸਕਦਾ ਹੈ ਤੇ ਇਹ ਗੱਲ ਵਡਨੇਰਕਰ ਦੇ 'ਗੰਦ' ਸਿਧਾਂਤ ਦੇ ਉਲਟ ਜਾਂਦੀ ਹੈ। ਪਰ ਦੋਨਾਂ ਪੱਖਾਂ ਲਈ ਅਜੇ ਪੁਖਤਾ ਦਲੀਲਾਂ ਸਾਹਮਣੇ ਨਹੀਂ ਹਨ।

ਸ਼ਬਦ ਚਰਚਾ ਵਿਚ ਹੋਈ ਇਸ ਗੋਸ਼ਟੀ ਤੋਂ ਕੁਝ ਹੋਰ ਸ਼ਬਦਾਂ ਬਾਰੇ ਵੀ ਚਾਨਣਾ ਹੋਇਆ, ਜਿਨ੍ਹਾਂ ਵਿਚੋਂ ਇਕ ਹੈ ਪੀਰੇ ਮੁਗ਼ਾਂ। ਉਰਦੂ ਫਾਰਸੀ ਦੀ ਸ਼ਾਇਰੀ ਵਿਚ ਪੀਰੇ ਮੁਗ਼ਾਂ ਲਕਬ ਬਹੁਤ ਵਾਰ ਆਉਂਦਾ ਹੈ। ਨੁਸਰਤ ਫਤਿਹ ਅਲੀ ਖਾਂ ਦੀ ਇਕ ਕਵਾਲੀ ਵਿਚ ਇਸਦੀ ਬਹੁਤ ਦੁਹਰਾਈ

ਹੈ। ਸ਼ਾਇਦ ਹੇਠ ਲਿਖੀ ਰੁਬਾਈ ਪਾਠਕਾਂ ਨੇ ਸੁਣੀ ਹੋਵੇ:

*ਪੀਨਾ ਹਰਾਮ ਹੈ, ਨਾ ਪਿਲਾਨਾ ਹਰਾਮ ਹੈ*
*ਪੀਨੇ ਕੇ ਬਾਅਦ ਹੋਸ਼ ਮੇਂ ਆਨਾ ਹਰਾਮ ਹੈ*
*ਲਿਖਾ ਹੂਆ ਹੈ ਪੀਰੇ ਮੁਗ਼ਾਂ ਕੀ ਦੁਕਾਨ ਪਰ*
*ਕਮਜ਼ਰਫ਼ ਕੋ ਸ਼ਰਾਬ ਪਿਲਾਨਾ ਹਰਾਮ ਹੈ*

ਪਰ ਪੰਜਾਬੀ ਦੇ ਸੂਫ਼ੀ ਕਵੀ ਕਿਹੜੇ 'ਪਾਪੜੇ' ਸਨ, ਪੂਰੀ ਅਰਬੀ, ਫਾਰਸੀ ਪੜ੍ਹੇ ਸਨ। ਬੁਲ੍ਹੇ ਸ਼ਾਹ ਸ਼ਾਇਦ ਇਨ੍ਹਾਂ ਜ਼ੁਬਾਨਾਂ ਦੇ ਸਭ ਤੋਂ ਵੱਧ ਆਲਿਮ ਫ਼ਾਜ਼ਿਲ ਸਨ। ਘੱਟੋ ਘੱਟ ਉਨ੍ਹਾਂ ਦੀ ਕਾਫ਼ੀ ਵਿਚ ਮੈਨੂੰ ਇਹ ਲਕਬ ਜ਼ੂਰਰ ਮਿਲ ਗਿਆ:

*ਕਦੀ ਜਾ ਅਸਮਾਨੇ ਬਹਿੰਦੇ ਹੋ*
*ਕਦੀ ਇਸ ਜੱਗ ਦੇ ਦੁੱਖ ਸਹਿੰਦੇ ਹੋ*
*ਕਦੀ ਪੀਰੇ ਮੁਗ਼ਾਂ ਬਣ ਬਹਿੰਦੇ ਹੋ*
*ਮੈਂ ਤਾਂ ਇਕਸੇ ਨਾਚ ਨਚਾਈ*
*ਜਬ ਕੀ ਤੁਮ ਸੰਗ ਪ੍ਰੀਤ ਲਗਾਈ.....*

ਇਹ ਪੀਰੇ ਮੁਗ਼ਾਂ ਕੀ ਬਲਾ ਹੈ ਜਿਸਦੀ ਪਦਵੀ ਬੁਲ੍ਹਾ ਆਪਣੇ ਮੁਰਸ਼ਿਦ ਨੂੰ ਵੀ ਦੇ ਰਿਹਾ ਹੈ? ਇਹ ਜਾਣਨ ਲਈ ਸਾਨੂੰ ਫਿਰ ਪਰਾਚੀਨ ਅਗਨੀਪੂਜ ਇਰਾਨੀਆਂ ਦੀਆਂ ਰਵਾਇਤਾਂ ਵਿਚੀਂ ਗੁਜ਼ਰਨਾ ਪਵੇਗਾ। ਪਰਾਚੀਨ ਹਿੰਦ-ਇਰਾਨੀਆਂ ਦਾ ਮੂਪ੍ਰਾਗ ਹਿੰਦ-ਯੂਰਪੀ ਆਰੀਅਨ ਲੋਕ ਸਨ। ਬਾਅਦ ਵਿਚ ਇਨ੍ਹਾਂ ਦਾ ਭਾਰਤੀ ਆਰੀਆਂ ਨਾਲੋਂ ਨਿਖੇੜਾ ਹੋ ਗਿਆ। ਅਵੇਸਤਾ ਅਤੇ ਵੇਦਾਂ ਦੀ ਭਾਸ਼ਾਈ ਸਮਾਨਤਾ ਤੋਂ ਇਸ ਗੱਲ ਦਾ ਪਤਾ ਲਗਦਾ ਹੈ। ਦਰਅਸਲ ਅਵੇਸਤਾ ਦੀ ਭਾਸ਼ਾ ਸਮਝਣ ਲਈ ਵੈਦਿਕ ਸੰਸਕ੍ਰਿਤ ਦਾ ਸਹਾਰਾ ਲੈਣ ਦੀ ਮਜਬੂਰੀ ਬਣੀ ਹੋਈ ਹੈ। ਦੋਨਾਂ ਦੀਆਂ ਰੀਤਾਂ ਰਸਮਾਂ ਤੇ ਕਰਮਕਾਂਡ ਵੀ ਸਮਾਨ ਸਨ। ਦੋਨੋਂ ਅਗਨੀਪੂਜ ਸਨ। ਜੇ ਜਰਥੁਸਤਰਪਰਸਤ ਇਰਾਨੀਆਂ (ਅੱਜੋਕੇ ਪਾਰਸੀਆਂ ਦੇ ਪੂਰਵਜ) ਦੀ ਧਾਰਮਿਕ ਪੁਸਤਕ ਅਵੇਸਤਾ ਦੇ ਇਕ ਹਿੱਸੇ ਅਤੇ ਗਾਥਾਵਾਂ ਦੇ ਵਿਧੀਪੂਰਬਕ ਜਾਪ ਨੂੰ 'ਯਸਨ' ਆਖਿਆ ਜਾਂਦਾ ਸੀ ਤਾਂ ਹਿੰਦ-ਆਰਿਆਈ ਲੋਕਾਂ ਦੇ ਅਜਿਹੇ ਕਰਮ ਲਈ 'ਯਜਨ' (ਯਗ) ਸ਼ਬਦ ਚਲਦਾ ਸੀ। ਪਰ ਏਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਪਰਾਚੀਨ ਇਰਾਨੀ ਭਾਵੇਂ ਅਗਨੀਪੂਜ ਸਨ ਪਰ ਘੱਟੋ ਘੱਟ ਇਸ ਰਸਮ ਵਿਚ ਉਹ ਅੱਗ ਦੀ ਥਾਂ ਤੇ ਪਾਣੀ ਦੀ ਅਰਾਧਨਾ (ਆਬ-ਜ਼ੋਰ) ਕਰਦੇ ਸਨ। ਯਜਨ ਤੇ ਯਸਨ ਦੋਨੋਂ ਸ਼ਬਦ ਸਕੇ ਹਨ। ਅੱਜੋਕੀ ਫਾਰਸੀ ਵਿਚ ਇਹ ਸ਼ਬਦ ਜਸ਼ਨ ਦਾ ਰੂਪ ਧਾਰ ਲੈਂਦਾ ਹੈ ਤੇ ਫਿਰ ਸਾਡੀਆਂ ਭਾਸ਼ਾਵਾਂ ਵਿਚ ਇਸੇ ਰੂਪ ਵਿਚ ਦਰਾਮਦ ਹੋ ਜਾਂਦਾ ਹੈ। ਪਰ ਰੌਣਕ-ਮੇਲਾ, ਉਤਸਵ ਆਦਿ ਜਿਹੇ ਬਦਲੇ ਹੋਏ ਅਰਥਾਂ ਵਿਚ। ਅਨਾਜ ਦੇ ਪਿੜ 'ਤੇ ਕੀਤੀ ਯੱਗ ਦੀ ਰਸਮ ਨੂੰ ਪੰਜਾਬੀ ਵਿਚ ਖਲਜਗਣ ਕਿਹਾ ਜਾਂਦਾ ਹੈ। ਇਸ ਦਾ ਲਾਖਣਿਕ ਅਰਥ ਵਾਧੂ ਦਾ ਖਿਲਾਰਾ ਹੋ ਗਿਆ ਹੈ। ਇਹ ਬਣਿਆ ਹੈ ਸੰਸਕ੍ਰਿਤ 'ਖਲ (ਖਲਿਆਣ)+ਯਜਨ' ਤੋਂ।

ਏਥੇ ਏਨਾ ਕੁ ਦੱਸਣਾ ਕਾਫੀ ਹੈ ਕਿ ਪਾਰਸੀ ਧਰਮ ਦੇ ਬਾਨੀ ਜਰਥੁਸਤਰ ਦੇ ਨਾਂ ਦੇ ਅਰਥਾਂ ਬਾਰੇ ਕਾਫ਼ੀ ਮਤਭੇਦ ਹਨ। ਇਕ ਮਤ ਅਨੁਸਾਰ ਇਹ ਪਰਾਚੀਨ ਇਰਾਨੀ 'ਜ਼ਰਤਉਸਤਰ' ਤੋਂ ਬਣਿਆ ਹੈ। ਇਸ ਵਿਚਲੇ 'ਜ਼ਰਤ' ਦਾ ਅਰਥ ਸੁਨਹਿਰੀ ਹੈ (ਪੁਰਾਣਾ ਰੂਪ ਜ਼ਰ ▯ ਸੋਨਾ, ਜ਼ਰਦ ▯ ਪੀਲਾ) ਅਤੇ ਉਸਤਰਾ ਦਾ ਅਰਥ ਊਠ। ਸ਼ਬਦ ਦੇ ਦੂਜੇ ਭਾਗ ਬਾਰੇ ਲਗਪਗ ਸਾਰੇ ਵਿਦਵਾਨਾਂ ਵਿਚ ਸਹਿਮਤੀ ਹੈ। ਸੋ ਪੂਰਾ ਅਰਥ ਬਣਿਆ, ਸੁਨਹਿਰੀ ਊਠ। ਪਛਮੀ ਏਸ਼ੀਆ ਵਿਚ ਊਠ ਦੀ ਮਹੱਤਤਾ ਬਾਰੇ ਪਾਠਕ ਜਾਣਦੇ ਹੀ ਹਨ। ਉਸਤਰਾ ਸ਼ਬਦ ਸੰਸਕ੍ਰਿਤ 'ਉਸ਼ਟਰ' ਰਾਹੀਂ ਪੰਜਾਬੀ



ਊਠ ਦਾ ਸਕਾ ਹੈ।

ਇਕ ਦੂਜੇ ਤੋਂ ਨਿਖੜ ਕੇ ਜਰਥੁਸਤਰਪਰਸਤ ਇਰਾਨੀਆਂ ਲਈ ਅਸੁਰ ਤਾਂ ਦੇਵਸਰੂਪ ਹੋ ਗਏ ਪਰ 'ਦੇਵਤਾ ਡਿਗ ਪਿਆ'। ਉਨ੍ਹਾਂ ਦਾ ਸਰਬਗਿਆਤਾ ਈਸ਼ਵਰ ਅਹੁਰਮਜ਼ਦਾ ਬਣ ਗਿਆ। ਇਸ ਵਿਚ 'ਅਹੁਰ' ਅਸੁਰ ਦਾ ਹੀ ਰੂਪਾਂਤਰ ਹੈ। ਪੰਜਾਬੀ 'ਦਿਓ' ਭਾਵੇਂ ਦੇਵ ਦਾ ਸੁਜਾਤੀ ਹੈ ਪਰ ਫਾਰਸੀ ਵੱਲੋਂ ਆਇਆ ਹੋਣ ਕਰਕੇ ਇਸਦੇ ਨਕਾਰਾਤਮਕ ਅਰਥ ਹਨ ਜੋ ਸਭ ਜਾਣਦੇ ਹੀ ਹਨ। ਦੂਜੇ ਪਾਸੇ ਭਾਰਤੀ ਆਰੀਆਂ ਲਈ ਅਸੁਰ ਬਦੀ ਦੇ ਤੇ ਦੇਵਤੇ ਸ਼ਕਤੀ ਦੇ ਪੁੰਜ ਬਣ ਗਏ। ਅਸੁਰਾਂ ਤੇ ਦੇਵਤਿਆਂ ਵਿਚ ਯੁੱਧ ਹੁੰਦੇ ਸਨ। ਦੋਨਾਂ ਵੱਲੋਂ ਸਾਂਝੀ ਸਾਗਰ ਮੰਥਨ ਦੀ ਮਿਥ ਵੀ ਸਭ ਨੇ ਸੁਣੀ ਹੀ ਹੈ।

ਅਵੇਸਤਾ ਵਿਚ ਪਵਿੱਤਰ ਅਗਨੀ ਲਈ ਆਤਰ ਸ਼ਬਦ ਹੈ ਜਿਸ ਤੋਂ ਸਮੁੱਚੀ ਸ੍ਰਿਸ਼ਟੀ ਊਰਜਾ ਪ੍ਰਾਪਤ ਕਰਦੀ ਹੈ। ਇਹ ਸ਼ਬਦ ਮਧਕਾਲੀ ਫਾਰਸੀ ਵਿਚ 'ਆਦਰ' ਬਣਿਆ ਤੇ ਅੱਜੋਕੀ ਫਾਰਸੀ ਵਿਚ ਆਜ਼ਰ ਤੇ ਆਤਸ਼। ਅਸੀਂ ਪੰਜਾਬੀ ਆਤਿਸ਼ਬਾਜ਼ੀ ਵਿਚ ਇਹ ਸ਼ਬਦ ਦੇਖ ਸਕਦੇ ਹਾਂ। ਇਰਾਨ ਦੇ ਇਕ ਹਿੱਸੇ ਵਿਚ ਅੱਗ-ਰਖਿਅਕ 'ਅਥਰਵਨ' ਕਹਾਉਂਦੇ ਸਨ। ਏਧਰ ਅਥਰਵੇਦ ਦੇ ਕਰਤਾ ਤੇ ਯੱਗ ਦੀ ਰੀਤੀ ਚਾਲੂ ਕਰਨ ਵਾਲੇ ਰਿਸ਼ੀ ਦਾ ਨਾਂ ਵੀ 'ਅਥਰਵਨ' ਦੱਸਿਆ ਜਾਂਦਾ ਹੈ। ਅਥਰਵਨ ਪੁਰੋਹਤ ਨੂੰ ਵੀ ਆਖਦੇ ਹਨ ਜੋ ਵੈਦਿਕ ਕਾਲ ਵਿਚ ਅਗਨੀ ਅਤੇ ਸੋਮ ਦੀ ਪੂਜਾ ਕਰਦਾ ਸੀ। ਮੋਨੀਅਰ-ਵਿਲੀਅਮਜ਼ ਦਾ ਮਤ ਹੈ ਕਿ ਇਹ ਅਥਰਵਨ ਇਕ ਅਪ੍ਰਚਲਤ ਸ਼ਬਦ 'ਅਥਰ' ਤੋਂ ਬਣਿਆ ਹੋ ਸਕਦਾ ਹੈ ਜਿਸ ਦਾ ਅਰਥ ਵੀ ਅਗਨੀ ਹੈ ਤੇ ਜੋ ਅਵੇਸਤਾ ਦੇ ਆਤਰ ਦਾ ਸਕਾ ਹੋ ਸਕਦਾ ਹੈ। ਉਧਰ ਪਰਾਚੀਨ ਇਰਾਨ ਦੇ ਅਗਨੀ ਦੇ ਮੰਦਿਰਾਂ ਨੂੰ ਆਤਸ਼ਕਦੇ ਜਾਂ ਆਤਸ਼ਗਾਹ ਵੀ ਕਿਹਾ ਜਾਂਦਾ ਸੀ। ਇਰਾਨੀ ਆਤਿਸ਼ਕਦਿਆਂ ਵਿਚ ਵੀ ਅਗਨੀ ਅਤੇ ਹੋਮ ਦੀ ਪੂਜਾ ਹੁੰਦੀ ਸੀ। ਆਤਿਸ਼ਕਦਿਆਂ ਵਿਚ ਇਕ ਵਿਸ਼ੇਸ਼ ਬੂਟੀ ਤੋਂ ਹੋਮ ਤਿਆਰ ਕਰਨ ਵਾਲਾ ਸਮਾਨ ਜਿਵੇਂ ਸਿਲਵੱਟੇ, ਪੋਣੀ ਵਗੈਰਾ ਰੱਖੇ ਜਾਂਦੇ ਸਨ। ਸੋਮ ਤੇ ਹੋਮ ਸ਼ਬਦ ਦੀ ਧੁਨੀ ਤੇ ਅਰਥ ਦੀ ਸਾਂਝ ਸਪੱਸ਼ਟ ਝਲਕਦੀ ਹੈ। ਨਸ਼ੇ ਤੇ ਧਰਮ ਦੀ ਸਾਂਝ ਕਦੀਮੀ ਰਹੀ ਹੈ, ਨਿਹੰਗਾਂ ਦੇ ਸੁੱਖੇ ਤੇ ਚਰਚਾਂ ਦੀ ਵਾਈਨ ਵੱਲ ਧਿਆਨ ਦਿਓ। ਅੱਜ ਵੀ ਅਸੀਂ ਸ਼ਰਾਬ ਨੂੰ ਸੋਮਰਸ ਆਖ ਦਿੰਦੇ ਹਾਂ।

ਪਛਮੀ ਇਰਾਨ ਦੇ ਅਗਨੀਪੂਜਾ ਸਿਰੇ ਚਾੜ੍ਹਨ ਵਾਲੇ ਪੁਰੋਹਤ ਦਾ ਨਾਂ ਅਥਰਵਨ ਤੋਂ ਵੱਖਰਾ ਹੈ। ਅਵੇਸਤਾ ਵਿਚ ਇਨ੍ਹਾਂ ਨੂੰ 'ਮੋਗੁ' ਕਿਹਾ ਗਿਆ ਹੈ ਜੋ ਲਾਤੀਨੀ ਵਿਚ ਜਾਕੇ ਮੇਗਸ ਬਣ ਗਿਆ। ਅੱਜੋਕੀ ਫਾਰਸੀ ਵਿਚ ਇਨ੍ਹਾਂ ਨੂੰ ਮੁਗ਼ ਕਿਹਾ ਜਾਂਦਾ ਹੈ। ਪੁਰਾਣੇ ਯੂਨਾਨੀ ਗ੍ਰੰਥਾਂ ਵਿਚ ਇਨ੍ਹਾਂ ਨੂੰ 'ਮਾਗੀਜ਼' ਕਿਹਾ ਗਿਆ ਹੈ। ਅੰਗਰੇਜ਼ੀ ਵਿਚ ਇਹ 'ਮੀਜਾਇ' ਬਣ ਗਏ। ਲੋਕ ਇਨ੍ਹਾਂ ਮੁਗ਼ਾਂ ਦੇ ਆਤਸ਼ਕਦਿਆਂ ਤੋਂ ਆਪਣੇ ਘਰਾਂ ਲਈ ਅੱਗ ਲੈਣ ਜਾਂਦੇ ਸਨ। ਇਨ੍ਹਾਂ ਪੁਰੋਹਤਾਂ ਦਾ ਲੋਕ ਜੀਵਨ 'ਤੇ ਬਹੁਤ ਅਸਰ ਤੇ ਦਬਦਬਾ ਹੁੰਦਾ ਸੀ। ਉਹ ਲੋਕਾਂ ਦੀਆਂ ਅਹੁਰਾਂ ਤੇ ਰੋਗਾਂ ਦਾ ਇਲਾਜ ਦੱਸਦੇ, ਉਨ੍ਹਾਂ ਦੇ ਲੜਾਈਆਂ ਝਗੜੇ ਨਿਪਟਾਉਂਦੇ ਤੇ ਇਕ ਤਰ੍ਹਾਂ ਨਜੂਮੀਆਂ ਦਾ ਕੰਮ ਵੀ ਕਰਦੇ ਸਨ। ਉਹ ਨਿਤਾਪ੍ਰਤੀ ਜੀਵਨ ਦੇ ਨਿਯਮਾਂ ਦੇ ਰਖਵਾਲੇ, ਏਥੋਂ ਤਕ ਕਿ ਨਿਆਧੀਸ਼ ਬਣ ਬੈਠੇ। ਇਸ ਲਈ ਇਨ੍ਹਾਂ ਨੂੰ ਦਸਤੂਰ ਕਿਹਾ ਜਾਣ ਲੱਗਾ। ਇਹ ਤੱਥ ਅੱਜ ਵੀ ਭਾਰਤੀ ਪਾਰਸੀਆਂ ਦੇ ਵੱਡੇ ਪੁਰੋਹਤਾਂ ਦੇ ਨਾਂ ਵਿਚ ਆਉਂਦੇ ਸ਼ਬਦ 'ਦਸਤੂਰ' ਤੋਂ ਪ੍ਰਮਾਣਤ ਹੁੰਦਾ ਹੈ ਜਿਵੇਂ ਦਸਤੂਰ ਜਮਸਪਜੀ ਮਿਨੋਚਰਜੀ। ਦਸਤੂਰ ਸ਼ਬਦ ਪਹਿਲਵੀ 'ਦਸਤਬਰ' ਤੋਂ ਬਣਿਆ ਹੈ ਜਿਸਦਾ ਅਰਥ ਹੈ ਦੁਨਿਆਵੀ ਕਾਇਦੇ ਕਾਨੂੰਨ ਨੂੰ ਲਾਗੂ ਕਰਾਉਣ ਵਾਲਾ। ਉਨ੍ਹਾਂ ਦੇ ਕਰਮਕਾਂਡ ਬੜੇ ਰਹੱਸਮਈ ਅਤੇ ਚਮਤਕਾਰੀ ਜਿਹੇ ਹੁੰਦੇ ਸਨ। ਪੱਛਮੀ ਸੰਸਾਰ ਨੇ ਉਨ੍ਹਾਂ ਨੂੰ ਜਾਦੂਗਰ ਜਿਹੇ ਸਮਝਿਆ। ਬਾਈਬਲ ਵਿਚ ਜ਼ਿਕਰ ਆਉਂਦਾ ਹੈ ਕਿ ਈਸਾ ਦੇ ਜਨਮ ਸਮੇਂ ਪੂਰਬ ਤੋਂ (ਤਿੰਨ) ਸਿਆਣੇ ਬੰਦੇ (ਮੀਜਾਇ) ਆਪਣੇ

ਆਪਣੇ ਤੁਹਫ਼ੇ ਲੈ ਕੇ ਆਏ। ਜਾਦੂ ਦੇ ਅਰਥਾਂ ਵਾਲਾ ਅੰਗਰੇਜ਼ੀ ਸ਼ਬਦ ਮੈਜਿਕ ਤੇ ਅੱਗੋਂ ਮੈਜੀਸ਼ੀਅਨ ਇਸੇ ਤੋਂ ਬਣੇ ਹਨ।

ਮੁਗ਼ਾਂ ਦੇ ਪਿਛੋਕੜ ਬਾਰੇ ਵਿਦਵਾਨਾਂ ਦੀਆਂ ਵੱਖ ਵੱਖ ਰਾਵਾਂ ਹਨ। ਹੀਰੋਡੋਟਸ ਅਨੁਸਾਰ ਇਹ ਮੀਡਜ਼ ਦੇ ਇਲਾਕੇ ਦੇ ਕਿਸੇ ਕਬੀਲੇ ਦਾ ਨਾਂ ਹੈ ਜੋ ਪੇਸ਼ਾਵਰ ਪੁਰੋਹਤ ਬਣ ਗਏ। ਕੁਝ ਦਾ ਵਿਚਾਰ ਹੈ ਕਿ ਇਹ 'ਮਗਆਨੋ' ਕਹਾਉਂਦੀ ਉਸ ਧਾਰਮਿਕ ਜਾਤੀ ਦਾ ਨਾਂ ਹੈ ਜਿਸ ਵਿਚ ਜਰਯੁਸਤਰ ਖੁਦ ਪੈਦਾ ਹੋਏ। ਅਜਿਤ ਵਡਨੇਰਕਰ ਦਾ ਕਹਿਣਾ ਹੈ ਕਿ ਕੁਝ ਇਤਿਹਾਸਕਾਰ ਅਤੇ ਭਾਸ਼ਾਵਿਗਆਨੀ ਇਸ ਵਿਚਾਰ ਦੇ ਹਨ ਕਿ ਪਰਾਚੀਨ ਇਰਾਨੀ ਅਗਨੀ ਦੀਆਂ ਰਸਮਾਂ ਭਾਰਤੀ ਮਗਧ ਦੇ ਅਗਨੀ ਪੁਰੋਹਤਾਂ ਤੋਂ ਕਰਵਾਇਆ ਕਰਦੇ ਸਨ, ਜੋ ਬਾਅਦ ਵਿਚ ਪੱਕੇ ਤੌਰ 'ਤੇ ਉੱਥੇ ਹੀ ਵਸ ਗਏ। ਇਹ ਮਾਗਧੀ ਬਰਾਹਮਣ ਹੋਣ ਕਾਰਨ ਮੋਗ਼ ਕਹਾਏ। ਖੈਰ ਇਹ ਵੱਡੇ ਮਸਲੇ ਹਨ। ਵਡਨੇਰਕਰ ਨੂੰ ਮੈਂ ਦੱਸਿਆ ਕਿ ਅੱਜ ਉਰਦੂ ਫਾਰਸੀ ਦੀ ਸ਼ਾਇਰੀ ਵਿਚ ਮੁਗ਼ ਦੇ ਅਰਥ ਬਦਲ ਗਏ ਹਨ। ਅੱਜ ਸ਼ਰਾਬਖਾਨੇ ਦੇ ਮਾਲਿਕ ਨੂੰ ਮੁਗ਼ ਕਿਹਾ ਜਾਂਦਾ ਹੈ। ਉਰਦੂ ਫਾਰਸੀ ਸ਼ਾਇਰੀ ਵਿਚ ਆਉਂਦੇ 'ਪੀਰੇ ਮੁਗ਼ਾਂ' ਦਾ ਮੁੱਢਲਾ ਅਰਥ ਭਾਵੇਂ ਬੜਾ ਪੁਰੋਹਤ ਹੈ ਪਰ ਪ੍ਰਸੰਗਕ ਅਰਥ ਸ਼ਰਾਬਖਾਨੇ ਦਾ ਬੜਾ ਮਾਲਕ ਬਣ ਗਿਆ ਹੈ। ਅਰਥਾਂ ਦੇ ਇਸ ਕਾਇਆਕਲਪ ਦਾ ਕਾਰਨ ਇਨ੍ਹਾਂ ਆਤਸ਼ਕਦਿਆਂ ਵਿਚ ਮੁਗ਼ਾਂ ਦੁਆਰਾ ਨਸ਼ੀਲੇ ਹੋਮ ਦੀ ਵਰਤੋਂ ਹੈ। ਵਡਨੇਰਕਰ ਲਈ ਇਹ ਨਵੀਂ ਗੱਲ ਸੀ। ਮੇਰੀ 'ਲੱਭਤ'ਤੋਂ ਨਸ਼ਿਆਏ ਨੇ ਸ਼ਿਅਰ ਝਾੜਿਆ:

*ਮੋਹਤਸਿਬ ਨਾ ਫੈਂਕ, ਮੇਰੇ ਮੋਹਤਸਿਬ ਨਾ ਫੈਂਕ*
*ਜ਼ਾਲਿਮ ਸ਼ਰਾਬ ਹੈ, ਅਰੇ ਜ਼ਾਲਿਮ ਸ਼ਰਾਬ ਹੈ*

ਉਸ ਨੇ ਨਾਲ ਹੀ ਆਪਣੀ ਲੱਖਣਾ ਲਾਈ: ਇਹ ਪੀਰੇ ਮੁਗ਼ਾਂ ਦਰਅਸਲ ਸ਼ਰਾਬਖਾਨੇ ਦਾ ਨਹੀਂ ਬਲਕਿ ਸ਼ਰਾਬ ਦੀਆਂ ਭੱਠੀਆਂ ਦਾ ਮਾਲਿਕ ਰਿਹਾ ਹੋਵੇਗਾ। ਮੁਗ਼ ਸਿਰਫ਼ ਅਗਨੀ-ਪੁਰੋਹਤ ਹੀ ਨਹੀਂ ਸਨ ਬਲਕਿ ਬੜੇ ਭੂਪਤੀ, ਪਤਵੰਤੇ ਲੋਕ ਸਨ। ਅਸਚਰਜ ਨਹੀਂ ਕਿ ਸ਼ਰਾਬ ਵੀ ਅਗਨੀ ਕਰਮ ਦੀ ਹੀ ਉਪਜ ਹੈ। ਸੋ ਪਵਿੱਤਰ ਹੋਮ ਦਾ ਨਿਰਮਾਣ ਉਹ ਖੁਦ ਕਰਦੇ ਰਹੇ ਹੋਣਗੇ, ਚਰਚ ਵਾਈਨ ਦੀ ਤਰਜ਼ 'ਤੇ। ਬਾਅਦ ਵਿਚ ਮੁਗ਼ਾਂ ਦਾ ਇਕ ਵਰਗ ਸ਼ਰਾਬ ਕੱਢਣ ਦੇ ਕੰਮ ਵਿਚ ਹੀ ਲੱਗਾ ਰਿਹਾ।

ਵਡਨੇਰਕਰ ਦੇ ਉਪਰੋਕਤ ਸ਼ਿਅਰ ਅਤੇ ਕਿਆਸ-ਅਰਾਈਆਂ ਪੜ੍ਹ ਕੇ ਮੈਂ ਜਵਾਬ ਵਜੋਂ ਇਸ ਲੇਖ ਦੇ ਆਰੰਭ ਵਿਚ ਦਿੱਤੀ ਰੁਬਾਈ ਲਿਖ ਭੇਜੀ। ਇਸਦੇ ਜਵਾਬ ਵਿਚ ਉਸਨੇ ਮੈਨੂੰ ਹੀ ਪੀਰੇ ਮੁਗ਼ਾਂ ਕਹਿੰਦਿਆਂ ਇਕ ਹੋਰ ਸ਼ਿਅਰ ਸੁਣਾ ਦਿੱਤਾ:

*ਮੈਂ ਤੋ ਜਬ ਮਾਨੂੰ ਕਿ ਭਰ ਦੇ ਸਾਗਰੇ-ਹਰ-ਖਾਸੋ-ਆਮ*
*ਯੂੰ ਤੋ ਜੋ ਭੀ ਆਇਆ, ਪੀਰੇ ਮੁਗ਼ਾਂ ਬਨਤਾ ਗਇਆ*

ਸਾਨੂੰ ਦੋਨਾਂ ਨੂੰ ਸ਼ਿਅਰੋ ਸ਼ਾਇਰੀ ਵਿਚ ਗ਼ਲਤਾਨ ਦੇਖ ਕੇ ਬਾਕੀ ਸਾਥੀਆਂ ਨੇ ਸਾਨੂੰ ਹਲੂਣਿਆ ਕਿ ਇਹ ਗੰਭੀਰ ਚਰਚਾ ਦਾ ਮੰਚ ਹੈ, ਜ਼ਰਾ ਹੋਸ਼ ਕਰੋ। ਆਪਾਂ ਤਾਂ ਅੱਗੇ ਹੀ ਸ਼ਿਅਰੋ ਸ਼ਾਇਰੀ ਵਿਚ ਕਮਜ਼ੋਰ ਹਾਂ, ਬਹਾਨਾ ਮਿਲ ਗਿਆ ਤੇ ਝੱਟ ਹੋਸ਼ ਵਿਚ ਆ ਗਏ! 000

**(8345 Opal Drive,Westland, MI 48185 U.S.A.)**



# ਮੱਲ੍ਹਮ: ਮਨੁੱਖੀ ਤ੍ਰਾਸਦੀ ਦੀ ਪੇਸ਼ਕਾਰੀ: ਗੁਰਸਿਮਰ ਸਿੰਘ

ਭਾਰਤ ਪਾਕਿਸਤਾਨ ਦੀ ਵੰਡ ਨੂੰ ਹੋਇਆਂ ਬੀਤਿਆਂ ਅੱਧੀ ਸਦੀ ਤੋਂ ਵੱਧ ਦਾ ਸਮਾਂ ਹੋ ਗਿਆ। ਪਰ ਅਜੇ ਤੀਕ ਵੀ ਅਸੀਂ ਇਸ ਗ਼ੈਰ ਕੁਦਰਤੀ ਵੰਡ ਦੀਆਂ ਗੱਲਾਂ ਕਰ ਰਹੇ ਹਾਂ। ਢੇਰ ਸਾਰਾ ਖੋਜ ਕਾਰਜ ਇਸ ਉਪਰ ਕੀਤਾ ਜਾ ਚੁਕਿਆ ਹੈ। ਸਿਰਜਣਾਤਮਕ ਸਾਹਿਤ ਵਿਚ ਵੀ ਅਣਗਿਣਤ ਕਵਿਤਾਵਾਂ, ਕਹਾਣੀਆਂ,ਨਾਵਲ ਆਦਿ ਭਾਰਤ-ਪਾਕਿ ਵੰਡ ਨਾਲ ਸੰਬੰਧਤ ਲਿਖੇ ਗਏ ਹਨ। ਸਗੋਂ ਇਹ ਕਹਿ ਸਕਦੇ ਹਾਂ ਕਿ ਇਸ ਉੱਪਰ ਨਿਰੰਤਰ ਕੰਮ ਕੀਤਾ ਜਾ ਰਿਹਾ ਹੈ। ਇਸ ਸਮੁੱਚੇ ਕੰਮ ਨੂੰ ਵਾਚ ਕੇ ਅਸੀਂ ਇਸ ਸਿੱਟੇ ਉਪਰ ਪੁੱਜਦੇ ਹਾਂ -

ਇਹ ਵੰਡ ਗ਼ੈਰ ਕੁਦਰਤੀ ਸੀ। ਇਕ ਦੂਜੇ ਦਾ ਖੂਨ ਵਹਾਉਣ ਵਾਲੇ ਲੋਕ ਕੋਈ ਬਹੁਤੇ ਸਮੇਂ ਬਾਅਦ ਨਹੀਂ, ਸਗੋਂ ਚੰਦ ਮਹੀਨਿਆਂ ਬਾਅਦ ਹੀ ਅਪਣੇ ਕੀਤੇ 'ਤੇ ਪਛਤਾਉਣ ਲੱਗੇ ਸਨ। ਖੋਜ ਪ੍ਰਬੰਧ ਅਤੇ ਸਿਰਜਣਾਤਮਕ ਸਾਹਿਤ ਦਾ ਮੁੱਢਲਾ ਫਰਕ ਇਹੀ ਹੈ ਕਿ ਸਾਹਿਤ ਜਜ਼ਬਿਆਂ ਸਹਿਤ ਆਪਣੀ ਗੱਲ ਕਰਦਾ ਹੈ। ਇਸ ਵੰਡ ਦਾ ਮਨੁੱਖੀ ਮਨ ਅਤੇ ਮਾਨਸਕਿਤਾ ਉਪਰ ਕੀ ਅਸਰ ਪਿਆ, ਇਹ ਸਾਹਿਤ ਰਾਹੀਂ ਬਾਖੂਬੀ ਸਮਝਿਆ ਜਾ ਸਕਦਾ ਹੈ। ਇੱਥੇ ਅਸੀਂ ਵੰਡ ਦੇ ਦਰਦ ਨੂੰ ਬਿਆਨ ਕਰਦੀ ਇਕ ਬੇਹੱਦ ਖੂਬਸੂਰਤ ਕਹਾਣੀ ਬਾਰੇ ਵਿਚਾਰ ਕਰਨ ਜਾ ਰਹੇ ਹਾਂ ਜੋ ਪੰਜਾਬੀ ਕਹਾਣੀ ਦੀ ਚੌਥੀ ਪੀੜ੍ਹੀ ਦੇ ਸਮਰੱਥ ਕਹਾਣੀਕਾਰ ਸਾਂਵਲ ਧਾਮੀ ਦੁਆਰਾ ਲਿਖੀ ਗਈ ਹੈ। ਕਹਾਣੀ ਦਾ ਸਿਰਲੇਖ ਹੈ- 'ਮੱਲ੍ਹਮ', ਜੋ ਪਹਿਲੀ ਵਾਰ 16 ਵਰ੍ਹੇ ਪਹਿਲਾਂ ਜਨਵਰੀ-ਮਾਰਚ 2007 ਵਿਚ 'ਸਿਰਜਣਾ'- 143 ਵਿਚ ਛਪੀ ਸੀ ਅਤੇ ਮਗਰੋਂ ਪੁਸਤਕ 'ਤੂੰ ਨਿਹਾਲਾ ਨਾ ਬਣੀਂ' ਵਿਚ ਸ਼ਾਮਲ ਕੀਤੀ ਗਈ ਸੀ।

ਵੰਡ ਦੇ ਦੁਖਾਂਤ ਉਪਰ ਲਿਖੀਆਂ ਬਹੁਤੀਆਂ ਕਹਾਣੀਆਂ ਨਾਲੋਂ ਇਹ ਕਹਾਣੀ ਵੱਖਰੀ ਹੈ। ਇਸ ਵਿਚ ਕੀ ਵੱਖਰਾ ਹੈ ਤੇ ਕਿਵੇਂ, ਇਸ ਦੀ ਚਰਚਾ ਅਸੀਂ ਅੱਗੇ ਜਾ ਕੇ ਕਰਾਂਗੇ। ਇਸ ਕਹਾਣੀ ਦੇ ਘਟਨਾ ਕ੍ਰਮ ਨੂੰ ਦੋ ਭਾਗਾਂ ਵਿਚ ਵੰਡ ਕੇ ਦੇਖਿਆ ਜਾ ਸਕਦਾ ਹੈ। ਪਹਿਲਾ ਹਿੱਸਾ ਵੰਡ ਤੋਂ ਪਹਿਲਾਂ ਦੇ ਹਾਲਾਤ ਨੂੰ ਪੇਸ਼ ਕਰਦਾ ਹੈ ਤੇ ਦੂਜਾ ਵੰਡ ਤੋਂ ਬਾਅਦ ਦੇ ਦੁਖਾਂਤ ਅਤੇ ਪ੍ਰਭਾਵਾਂ ਨੂੰ। ਸਾਡੇ ਕੋਲ ਜਿੰਨੀ ਵੀ ਸਮੱਗਰੀ ਵੰਡ ਸੰਬੰਧੀ ਉਪਲੱਬਧ ਹੈ, ਉਸ ਵਿਚ ਇੱਧਰ ਹੋਈ ਕਤਲੋਗ਼ਾਰਤ ਦਾ ਜ਼ਿਕਰ ਵੇਖਿਆ ਜਾਂਦਾ ਹੈ। ਇੱਧਰ ਉਜੜ ਕੇ ਆਏ ਲੋਕਾਂ ਦਾ ਦੁਖਾਂਤ ਪੇਸ਼ ਹੋਇਆ ਹੈ ਤੇ ਜਾਂ ਫਿਰ ਇੱਧਰੋਂ ਉਜੜ ਕੇ ਉਧਰ ਜਾਣ ਵਾਲੇ ਮੁਸਲਿਮ ਭਾਈਚਾਰੇ ਦੇ ਲੋਕਾਂ ਦਾ ਦਰਦ। ਇੱਥੋਂ ਉਜੜ ਕੇ ਜਾਣ ਤੋਂ ਬਾਅਦ ਉਹਨਾਂ ਦੀ ਦਸ਼ਾ, ਉਹਨਾਂ ਦੀ ਭਾਵਨਾ, ਆਪਣੇ ਘਰ ਤੇ ਗਰਾਂ ਦਾ ਹੇਰਵਾ ਬਹੁਤ ਘੱਟ ਰਚਨਾਵਾਂ ਵਿਚ ਮਿਲਦਾ ਹੈ। ਉਹ ਲੋਕ ਕਿਵੇਂ ਮਹਿਸੂਸ ਕਰਦੇ ਹਨ, ਇਹ ਨੁਕਤਾ ਵੀ ਬਹੁਤ ਅਹਿਮ ਹੈ ।

ਇਸ ਤੋਂ ਇਲਾਵਾ ਉੱਥੋਂ ਉਜੜ ਕੇ ਇੱਧਰ ਆਏ ਲੋਕ ਕੀ ਮਹਿਸੂਸਦੇ ਹਨ, ਉਹਨਾਂ ਦੀ ਜ਼ਿੰਦਗੀ ਕਿਵੇਂ ਦੀ ਹੈ, ਇਹ ਵੀ ਦੇਖਣ ਵਾਲਾ ਪਹਿਲੂ ਹੈ। ਕਿਉਂਕਿ ਮਨੁੱਖ ਹੋਣ ਦੇ ਨਾਤੇ ਅਥਾਹ ਤ੍ਰਾਸਦੀ ਉਹਨਾਂ ਵੀ ਹੰਢਾਈ ਹੈ। ਮੱਲ੍ਹਮ ਕਹਾਣੀ ਦਾ ਪਾਤਰ ਫ਼ਜ਼ਲਦੀਨ ਉਹਨਾਂ ਲੋਕਾਂ ਦੀ ਤਰਜਮਾਨੀ ਕਰਦਾ ਹੈ, ਜੋ ਭਾਰਤ ਤੋਂ ਉਜੜ ਕੇ ਪਾਕਿਸਤਾਨ ਗਏ। ਉਹਨਾਂ ਉੱਥੇ ਜਾ ਕੇ ਜ਼ਿੰਦਗੀ ਨੂੰ ਕਿੰਨੀ ਕੁ ਜਲਦੀ ਲੀਹ ਉਪਰ ਤੋਰ ਲਿਆ, ਕਿੰਨਾ ਕੁਝ ਗੁਆਇਆ ਤੇ ਕੀ ਕੁਝ ਖੱਟਿਆ, ਇਹ ਤਾਂ ਮਸਲਾ ਹੀ ਅਲੱਗ ਹੈ।ਯਕੀਨਨ ਇਸ ਵੰਡ ਵਿਚ ਸਭ ਨੇ ਗੁਆਇਆ ਹੀ ਗੁਆਇਆ

ਸੀ। ਕਹਾਣੀ ਵਿਚ ਅਸੀਂ ਵੰਡ ਤੋਂ ਪਹਿਲਾਂ ਦੀ ਤਸਵੀਰ ਦੇਖਦੇ ਹਾਂ, ਜਦੋਂ ਸਭ ਰਲ ਮਿਲ ਕੇ ਅਥਾਹ ਮੁਹੱਬਤ ਨਾਲ ਰਹਿੰਦੇ ਹਨ। ਤੇ ਫਿਰ ਜਦ ਨਫਰਤ ਦੀ ਸ਼ੁਰੂਆਤ ਹੁੰਦੀ ਹੈ, ਇੱਕਠੇ ਮਿਲ ਬੈਠਣ ਤੇ ਮਿਲ ਵਰਤਣ ਵਾਲੇ ਲੋਕ ਇਕ ਦੂਜੇ ਦੇ ਦੁਸ਼ਮਣ ਬਣਨ ਲੱਗਦੇ ਹਨ। ਹਿੰਸਾ ਦੀ ਸ਼ੁਰੂਆਤ ਹੁੰਦੀ ਹੈ। ਇਹ ਹਿੰਸਾ ਦੋਵੇਂ ਹੀ ਪਾਸੇ ਇਕ ਦੂਜੇ ਦੇ ਵਿਰੁੱਧ ਬਦਲੇ ਭਰੀ ਭਾਵਨਾ ਨਾਲ ਉਠਦੀ ਹੈ। ਜੀ.ਡੀ ਖੋਸਲਾ ਅਤੇ ਗੁਰਬਚਨ ਸਿੰਘ ਤਾਲਿਬ ਆਪਣੀਆਂ ਪੁਸਤਕਾਂ ਵਿਚ ਲਿਖਦੇ ਹਨ ਕਿ ਪੂਰਬੀ ਪੰਜਾਬ ਵਿਚ ਹੋਈ ਹਿੰਸਾ, ਪੱਛਮ ਵਿਚ ਹੋਈ ਹਿੰਸਾ ਵਿਰੁੱਧ ਬਦਲੇ ਵਿੱਚ ਹੋਈ।

ਧਾਮੀ ਨੇ ਵੀ ਬੜੀ ਕਲਾਤਮਿਕਤਾ ਨਾਲ ਇਸ ਹਿੰਸਾ ਦਾ ਰੂਪ ਚਿਤਰਿਆ ਹੈ। ਇੱਥੇ ਅਸੀਂ ਕਹਾਣੀ ਵਿਚਲੀ ਕਹਾਣੀ ਦੀ ਗੱਲ ਬਾਰੀਕੀ ਵਿਚ ਕਰਦੇ ਇਸ ਕਹਾਣੀ ਦੇ ਮਹੱਤਵ ਅਤੇ ਇਸ ਵਿਚ ਉਜਾਗਰ ਹੋਏ ਨੁਕਤਿਆਂ ਦੀ ਗੱਲ ਕਰਾਂਗੇ। ਇਸ ਕਹਾਣੀ ਵਿਚ ਉਜੜਨ ਵਾਲਿਆਂ ਦਾ ਦਰਦ ਵੀ ਹੈ ਅਤੇ ਉਜਾੜਨ ਵਾਲਿਆ ਦਾ ਆਪਣੇ ਕੀਤੇ 'ਤੇ ਪਛਤਾਵਾ ਵੀ। ਕਹਾਣੀ ਦੇ ਸਾਰੇ ਹੀ ਪਾਤਰ ਆਪਣੇ ਆਪਣੇ ਢੰਗ ਨਾਲ ਆਪਣੇ ਦਰਦ ਨੂੰ ਬਿਆਨ ਕਰਦੇ ਹਨ। ਕਹਾਣੀ ਦਾ ਮੁੱਢਲਾ ਪਾਤਰ ਫ਼ਜ਼ਲਦੀਨ ਹੈ। ਉਹ ਵੰਡ ਤੋਂ ਬਾਅਦ ਪਾਕਿਸਤਾਨ ਚਲਾ ਜਾਂਦਾ ਹੈ। ਵੰਡ ਵੇਲੇ ਉਹ ਜਵਾਨ ਸੀ ਤੇ ਹੁਣ ਉਹ ਖੁਦ ਢਲਦੀ ਉਮਰ ਵਿਚ ਹੈ ਤੇ ਇਕ ਯਾਤਰੀ ਦੇ ਤੌਰ 'ਤੇ ਭਾਰਤ ਆਇਆ ਹੈ ਆਪਣੀ ਜਨਮ ਭੂਮੀ ਦੇਖਣ। ਉਸਦੇ ਦੁਆਲੇ ਹੀ ਪੂਰੀ ਕਹਾਣੀ ਘੁੰਮ ਰਹੀ ਹੈ ਅਤੇ ਬਾਕੀ ਪਾਤਰ ਆਪਣੀ ਆਪਣੀ ਦਸ਼ਾ ਬਿਆਨ ਕਰ ਰਹੇ।

ਮਿੰਦਰ ਜੱਟ ਸਿੱਖ ਪਾਤਰ ਹੈ ਜੋ ਉਸ ਹਿੰਸਕ ਦੌਰ ਵਿਚ ਹਮਲਵਰਾਂ ਦੀ ਟੋਲੀ ਵਿਚ ਸਭ ਤੋਂ ਅੱਗੇ ਸੀ। ਅੱਜ ਫ਼ਜ਼ਲਦੀਨ ਨੂੰ ਆਇਆ ਦੇਖ ਕੇ ਉਸਨੂੰ ਆਪਣੇ ਕੀਤੇ ਉਪਰ ਬੇਹੱਦ ਪਛਤਾਵਾ ਹੈ। ਮੁਸਲਮਾਨਾਂ ਨੂੰ ਉਜਾੜ ਕੇ ਅੱਜ ਉਹ ਇਸ ਸਿੱਟੇ 'ਤੇ ਪੁਜ ਚੁੱਕਿਆ ਹੈ ਕਿ ਕਿਸੇ ਨੂੰ ਉਜਾੜਨਾ ਵੱਡਾ ਗੁਨਾਹ ਹੈ। ਉਹ ਆਖਦਾ ਹੈ: "ਯਾਦ ਰੱਖੀਂ ਜਵਾਨਾ, ਕਿਸੇ ਨੂੰ ਉਜਾੜ ਕੇ ਕੋਈ ਅਬਾਦ ਨਹੀਂ ਹੋ ਸਕਦਾ।" ਉਸਨੇ ਉਸ ਵੇਲੇ ਕਤਲੋ ਗਾਰਤ ਨੂੰ ਬਹਾਦਰੀ ਦਾ ਕੰਮ ਸਮਝ ਕੇ ਕੀਤਾ ਸੀ, "ਦੇਵਤਾ ਬੰਦਾ ਸੀ ਕਰਮਦੀਨ। ਉਦ੍ਹੇ ਸਭ ਨਾਲੋਂ ਛਵੀਆਂ ਮੈਂ ਹੀ ਮਾਰੀਆਂ ਸਨ।"

ਉਸਦੀ ਇਸ ਗੱਲ ਤੋਂ ਸਾਫ਼ ਜ਼ਾਹਰ ਹੈ ਕਿ ਉਸ ਵੇਲੇ ਸਾਹਮਣੇ ਖੜ੍ਹੇ ਦੁਸ਼ਮਣ 'ਤੇ ਸਭ ਤੋਂ ਵੱਧ ਵਾਰ ਕਰਨ ਵਾਲਾ ਬਹਾਦਰ ਜਾਂ ਜੇਰੇ ਵਾਲਾ ਸਮਝਿਆ ਜਾਂਦਾ ਸੀ। ਇਸੇ ਹੀ ਤਰ੍ਹਾਂ ਦੀ ਇਕ ਹੋਰ ਘਟਨਾ ਮਿੰਦਰ ਬਿਆਨ ਕਰਦਾ ਹੈ, ਜਿਸ ਤੋਂ ਜਨੂਨੀ ਮਾਨਸਿਕਤਾ ਤਾਂ ਪਤਾ ਲੱਗਦੀ ਹੀ ਹੈ, ਨਾਲ ਹੀ ਇਹ ਵੀ ਪਤਾ ਲੱਗਦਾ ਹੈ ਕਿ ਉਦੋਂ ਇਨਸਾਨੀਅਤ ਕਿਸ ਹੱਦ ਤਕ ਮਰ ਚੁੱਕੀ ਸੀ। ਮਿੰਦਰ ਦੱਸਦਾ ਹੈ ਕਿ ਉਹਨਾਂ ਨੂੰ ਇਕ ਦਿਨ ਇਕ ਮੁਸਲਮਾਨ ਔਰਤ ਮਿਲਦੀ ਹੈ। ਉਹ ਉਸ ਨਾਲ ਬਦਫੈਲੀ ਕਰਨੀ ਚਾਹੁੰਦੇ ਸਨ। ਉਸ ਔਰਤ ਕੋਲ ਇਕ ਬੱਚਾ ਵੀ ਹੈ। ਪਰ ਉਹਨਾਂ ਦੇ ਗਰੁੱਪ ਦੇ ਸਰਦਾਰ ਨੇ ਜੋ ਸ਼ਰਤ ਰੱਖੀ, ਉਹ ਇਸ ਤਰ੍ਹਾਂ ਸੀ:

"ਜੇੜ੍ਹਾ ਨਿਆਣੇ ਨੂੰ ਕੰਧ ਨਾਲ ਮਾਰੂ, ਜਨਾਨੀ ਉਦ੍ਹੀ।"

ਮਿੰਦਰ ਨੇ ਇਹ ਸ਼ਰਤ ਪੂਰੀ ਕੀਤੀ ਸੀ: "ਬਾਕੀ ਤਾਂ ਇੱਕ ਪਲ ਲਈ ਸੋਚਣ ਲੱਗ ਪਏ। ਮੈਂ ਅੱਖ ਦੇ ਫੋਰ 'ਚ ਮੁੰਡਾ ਜਨਾਨੀ ਦੀਆਂ ਕੰਬਦੀਆਂ ਬਾਹਾਂ 'ਚੋਂ ਧੂਹਿਆ, ਲੱਤੋਂ ਫੜਿਆ ਤੇ ਕੰਧ 'ਤੇ ਪਟਕਾ ਮਾਰਿਆ। ਉਹ ਹੋ ਹੋ! ਵਿਚਾਰੇ ਦੀ ਲੇਰ ਅੱਧ ਵਿਚਾਲੇ ਹੀ ਟੁੱਟ ਗਈ।"

ਔਰਤ ਨੂੰ ਸ਼ਿਕਾਰ ਬਣਾ ਕੇ ਲੋਕ ਦੁਸ਼ਮਣੀ ਦੀ ਅੱਗ ਨੂੰ ਠੰਡਿਆਂ ਕਰਦੇ ਸਨ। ਇਹ ਇਨਸਾਨੀਅਤ ਲਈ ਸਭ ਤੋਂ ਸ਼ਰਮਨਾਕ ਗੱਲ ਸੀ। ਦੁਸ਼ਮਣੀ ਦੀ ਭਾਵਨਾ ਤੋਂ ਬਿਨਾਂ ਵਹਿਸ਼ਤ ਅਤੇ ਹਵਸ ਦਾ ਰੰਗ ਵੀ ਇਸ ਵਿਚ ਸ਼ਾਮਲ ਹੋ ਗਿਆ ਸੀ। ਦੋਨੋਂ ਹੀ ਪਾਸੇ ਦੀਆਂ ਔਰਤਾਂ ਨੂੰ ਉਧਾਲਿਆ ਗਿਆ। ਉਹਨਾਂ ਦੇ ਧਰਮ ਬਦਲੇ ਗਏ ਅਤੇ ਜਬਰੀ ਨਿਕਾਹ ਜਾਂ ਵਿਆਹ ਕੀਤੇ ਕੀਤੇ



ਗਏ। ਇਸ ਕਹਾਣੀ ਵਿਚ ਦੋ ਇਸ ਤਰ੍ਹਾਂ ਦੀਆਂ ਦੋ ਘਟਨਾਵਾਂ ਪੇਸ਼ ਹੋਈਆਂ ਹਨ। ਪਹਿਲੀ ਕਹਾਣੀ ਦੇ ਪਾਤਰ ਮਿੰਦਰ ਦੀ ਹੈ ਅਤੇ ਦੂਜੀ ਧੰਨਾ ਸਿੰਘ ਦੀ। ਦੋਨੋਂ ਹੀ ਮੁਸਲਮਾਨ ਔਰਤਾਂ ਨੂੰ ਆਪਣੇ ਘਰ ਵਸਾਉਂਦੇ ਹਨ। ਪਰ ਹੁਣ ਦੋਨੋਂ ਹੀ ਪਛਤਾਅ ਰਹੇ ਹਨ। ਪਿੰਡ ਦੇ ਚੌਧਰੀ ਦੀ ਜਵਾਨ ਖ਼ੂਬਸੂਰਤ ਧੀ ਨਫ਼ੀਸਾ, ਜੋ ਹੁਣ ਮਿੰਦਰ ਦੇ ਘਰ ਵਸਦਿਆਂ ਜੋਗਿੰਦਰ ਕੌਰ ਬਣ ਚੁੱਕੀ ਹੈ, ਉਸ ਬਾਰੇ ਮਿੰਦਰ ਦੱਸਦਾ ਹੈ:

"ਸੌ ਪਿੰਡਾਂ 'ਚ ਇ੍ਹਦੇ ਅਰਗੀ ਸੋਹਣੀ ਕੁੜੀ ਨਈਂ ਸੀ ਉਦੋਂ ਕੋਈ। ਸੋਚਿਆ ਤਾਂ ਏਹੋ ਸੀ ਕਿ ਚਾਰ ਦਿਨ ਮਜ਼ੇ ਲੁੱਟ ਕੇ 'ਗਾਂਹ ਤੋਰ ਦਿਆਂਗੇ, ਪਰ ਇ੍ਹਦੇ ਹੁਸਨ ਨੇ ਮੈਨੂੰ ਕੀਲ ਲਿਆ। ਇਹ ਵੀ ਆਖਣ ਲੱਗੀ ਕਿ ਹੱਥੀਂ ਬੇਸ਼ੱਕ ਮਾਰ ਦਈਂ ਪਰ ਥਾਂ-ਕੁਥਾਂ ਖੱਜਲ-ਖੁਆਰ ਹੋਣ ਲਈ ਨਾ ਛੱਡੀਂ।"

ਇਹ ਔਰਤ ਦੀ ਤ੍ਰਾਸਦੀ ਸੀ। ਪਰਿਵਾਰਾਂ ਕੋਲੋਂ ਖੋਹ ਕੇ ਉਹਨਾਂ ਨਾਲ ਜਬਰ ਜਨਾਹ ਕੀਤੇ ਗਏ, ਕਤਲ ਕੀਤੇ ਗਏ। ਅਤੇ ਇਸ ਤੋਂ ਵੀ ਵੱਡਾ ਦੁਖਾਂਤ, ਉਹਨਾਂ ਨੂੰ ਵਸਤ ਵਾਂਗ ਵੇਚਿਆ ਗਿਆ। ਬਿਲਕੁਲ ਜਿਵੇਂ ਮਿੰਦਰ ਨਾਮੀ ਪਾਤਰ ਆਪਣੇ ਮਨ ਦੀ ਗੱਲ ਦਸ ਰਿਹਾ ਹੈ। ਜਿੱਥੇ ਕਿਤੇ ਔਰਤ ਨੂੰ ਕਿਸੇ ਨੇ ਘਰ ਵਸਾ ਲਿਆ, ਔਰਤ ਉਸੇ ਦੀ ਹੋ ਕੇ ਰਹਿ ਪਈ। ਉਸਨੇ ਜ਼ਿੰਦਗੀ ਨੂੰ ਮੁੜ ਸ਼ੁਰੂ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਇਸਦਾ ਹਵਾਲਾ ਅਸੀਂ ਕੁਲਵੰਤ ਸਿੰਘ ਵਿਰਕ ਦੀ ਕਹਾਣੀ 'ਖੱਬਲ' ਵਿਚ ਵੀ ਦੇਖ ਚੁੱਕੇ ਹਾਂ। ਇਹ ਔਰਤ ਦੀ ਮਜ਼ਬੂਰੀ ਵੀ ਸੀ। ਆਖਿਰ ਉਸਨੇ ਮੁੜ ਕੇ ਜਾਣਾ ਵੀ ਕਿੱਥੇ ਸੀ? ਪਰਿਵਾਰ ਜਿਊਂਦੇ ਨਹੀਂ ਸਨ ਰਹੇ। ਥਾਂ-ਥਾਂ ਵਸਤੂ ਬਣ ਵਿਕਣ ਨਾਲੋਂ ਕਿਸੇ ਇਕ ਥਾਂ ਵੱਸ ਕੇ ਇੱਜ਼ਤ ਭਰੀ ਜ਼ਿੰਦਗੀ ਸ਼ੁਰੂ ਕਰ ਲੈਣਾ ਹੀ ਬਿਹਤਰ ਸੀ। ਪਰ ਸਾਂਵਲ ਧਾਮੀ ਆਪਣੀ ਇਸ ਕਹਾਣੀ ਵਿਚ ਇਕ ਹੋਰ ਘਟਨਾ ਕ੍ਰਮ ਸਿਰਜਦਾ ਹੈ। ਧੰਨਾ ਸਿੰਘ ਚੁਰਾਸੀ ਦੇ ਸੰਤਾਪ ਦਾ ਸਤਾਇਆ ਦਿੱਲੀ ਤੋਂ ਉਜੜ ਕੇ ਆਇਆ ਹੈ। ਉਹ ਦੱਸਦਾ ਹੈ:

"ਛੋਟੀ ਕੁੜੀ ਜਵਾਨ ਜਹਾਨ ਭੈਣ ਆਪਣੀ ਦੇ ...ਘਰੋਂ ਚੱਕ ਕੇ ਲੈ ਗਏ। ਬੜੀ ਸੋਹਣੀ ਸੀ ਆਪਣੀ ਮਾਂ ਅਰਗੀ। ਉਹਦੀ ਮਾਂ ਨੂੰ ਵੀ ਮੈਂ ਏਦਾਂ ਹੀ ਚੁੱਕ ਕੇ ਲਿਆਇਆ ਸੀ ...ਹੁਣ ਪਤਾ ਲੱਗਾ ਉਧਾਲਣ ਦਾ ਦੁੱਖ।"

ਉਸ ਵੇਲੇ ਵਹਿਸ਼ਤ ਵਿਚ ਅੰਨ੍ਹਾ ਹੋਇਆ ਇਨਸਾਨ ਦੂਜੇ ਦੇ ਦਰਦ ਨੂੰ ਨਹੀਂ ਸੀ ਪਹਿਚਾਣਦਾ। ਪਰ ਆਪਣੇ ਨਾਲ ਹੋਈ ਬੀਤੀ ਤੋਂ ਹੀ ਉਸ ਦਰਦ ਦਾ ਅਹਿਸਾਸ ਹੋ ਸਕਦਾ ਹੈ। ਵੰਡ ਵੇਲੇ ਜਿੰਨੀ ਮਾਲ ਅਸਬਾਬ, ਜਾਇਦਾਦ ਤੇ ਪੈਸੇ ਦੀ ਲੁੱਟ ਘਸੁੱਟ ਕੀਤੀ ਗਈ, ਉਨਾ ਹੀ ਔਰਤ ਨੂੰ ਜਬਰ ਦਾ ਸ਼ਿਕਾਰ ਬਣਾਇਆ ਗਿਆ। ਇਤਿਹਾਸ ਦੀਆਂ ਅਨੇਕਾਂ ਘਟਨਾਵਾਂ ਇਸ ਗੱਲ ਦਾ ਪ੍ਰਮਾਣ ਹਨ। ਜੰਗਾਂ-ਯੁੱਧਾਂ ਵਿਚ ਸਾਹਮਣੀ ਧਿਰ ਨੂੰ ਨੀਵਾਂ ਦਿਖਾਉਣ ਅਤੇ ਮਾਨਸਿਕ ਤੌਰ 'ਤੇ ਤੋੜਨ ਲਈ ਔਰਤ ਨੂੰ ਹੀ ਨੁਕਸਾਨ ਪਹੁੰਚਾਇਆ ਜਾਂਦਾ ਹੈ। ਸਗੋਂ ਇਸ ਦੌਰ ਵਿਚ ਤਾਂ ਔਰਤ ਨੇ ਦੂਹਰਾ-ਤੀਹਰਾ ਦੁਖਾਂਤ ਭੁਗਤਿਆ। ਬਹੁਤ ਸਾਰੀਆਂ ਔਰਤਾਂ ਨੇ ਇੱਜ਼ਤ ਬਚਾਉਣ ਖਾਤਰ ਖੁਦ ਆਤਮ ਦਾਹ ਕਰ ਲਿਆ। ਮਾਪਿਆ ਵੱਲੋਂ ਆਪਣੀਆਂ ਜਵਾਨ ਨੂੰਹਾਂ-ਧੀਆਂ ਨੂੰ ਹੱਥੀਂ ਕਤਲ ਕਰ ਦਿੱਤਾ ਗਿਆ। ਪਰ ਜੋ ਬਚੀਆਂ ਉਹ ਸਾਰੀ ਉਮਰ ਸਹਿਕਦੀਆਂ ਰਹੀਆਂ। ਆਪਣਿਆਂ ਦੇ ਦਰਦ ਵਿਚ।

ਨਫ਼ੀਸਾ ਉਰਫ਼ ਜੋਗਿੰਦਰ ਕੌਰ ਐਸੀਆਂ ਔਰਤਾਂ ਦੀ ਇਕ ਉਦਾਹਰਨ ਹੈ। ਉਸਦਾ ਪਿਤਾ ਪਿੰਡ ਦਾ ਚੌਧਰੀ ਸੀ। ਉਸਨੂੰ ਦੰਗਿਆਂ ਵਿਚ ਕਤਲ ਕਰ ਦਿੱਤਾ ਗਿਆ। ਆਪਣੀ ਪੱਤ ਬਚਾਉਣ ਖਾਤਰ ਉਸਦੀ ਮਾਂ ਨੇ ਤਾਂ ਖੂਹ ਵਿਚ ਛਾਲ ਮਾਰ ਦਿੱਤੀ ਪਰ ਨਫ਼ੀਸਾ ਦੁਸ਼ਮਣਾਂ ਦਾ ਹੱਥ ਆ ਗਈ ਸੀ। ਕਿੰਨੇ ਵਰ੍ਹਿਆਂ ਤੋਂ ਉਹ ਜੋਗਿੰਦਰ ਕੌਰ ਬਣ ਕੇ ਜਿਊਂ ਰਹੀ ਸੀ। ਉਸਦਾ ਨਾ ਘਰ ਰਿਹਾ ਸੀ

ਨਾ ਧਰਮ ਨਾ ਕੋਈ ਆਪਣਾ। ਖੁਦ ਨੂੰ ਕਿਵੇਂ ਵੀ ਤੋੜ ਕੇ ਜਾਂ ਫਿਰ ਜੋੜ ਕੇ ਉਹ ਨਫ਼ੀਸਾ ਤੋਂ ਜੋਗਿੰਦਰ ਕੌਰ ਬਣ ਕੇ ਜ਼ਿੰਦਗੀ ਨੂੰ ਤੋਰ ਰਹੀ ਸੀ। ਧਰਮ ਬਦਲ ਕੇ , ਆਪਣੀ ਪਹਿਚਾਣ ਗੁਆ ਕੇ ਹਾਲਾਤ ਨਾਲ ਸਮਝੌਤਾ ਕਰ ਲੈਣ ਦੀ ਬੇਵੱਸੀ ਉਸਦੇ ਇਹਨਾਂ ਬੋਲਾਂ ਤੋਂ ਸਮਝੀ ਜਾ ਸਕਦੀ ਹੈ: "ਕਿਹੜਾ ਅੱਲਾ? ਮੈਥੋਂ ਤਾਂ ਅੱਲਾ ਵੀ ਖੋਹ ਲਿਆ ਚੰਦਰੇ ਵਕਤਾਂ ਨੇ।"

ਸੋ ਨਫ਼ੀਸਾ ਦੇ ਪਾਤਰ ਰਾਹੀਂ ਇਸ ਕਹਾਣੀ ਵਿਚ ਉਹਨਾਂ ਵੇਲ਼ਿਆਂ ਵਿਚ ਔਰਤ ਦੀ ਤ੍ਰਾਸਦੀ ਨੂੰ ਬਾਖ਼ੂਬੀ ਵੇਖਿਆ ਤੇਸਮਝਿਆ ਜਾ ਸਕਦਾ ਹੈ। ਦੂਜਾ ਖਾਸ ਪਹਿਲੂ ਜਿਸ ਦਾ ਜ਼ਿਕਰ ਉਪਰ ਹੋ ਚੁੱਕਾ ਹੈ, ਸਾਡਾ ਸਾਹਿਤ ਸਾਨੂੰ ਇੱਧਰ ਹੋਏ ਦੁਖਾਂਤ ਦੀ ਤਸਵੀਰ ਦਿਖਾਉਂਦਾ ਹੈ।ਪਰ ਜੋ ਲੋਕ ਉਧਰੋਂ ਉਜੜ ਕੇ ਆਏ, ਉਹਨਾਂ ਦੀ ਹੋਈ ਬੀਤੀ ਦਾ ਨਿੱਗਰ ਸਿਰਜਣਾਤਮਕ ਜ਼ਿਕਰ ਸਾਡੇ ਸਾਹਿਤ ਵਿੱਚ ਬਹੁਤਾ ਮੌਜੂਦ ਨਹੀਂ ਹੈ।ਇਸ ਕਹਾਣੀ ਵਿਚ ਇਕ ਅਜਿਹਾ ਪਾਤਰ ਪੇਸ਼ ਹੋਇਆ ਹੈ, ਜੋ ਉਸ ਧਿਰ ਦੀ ਤਰਜਮਾਨੀ ਕਰਦਾ ਹੈ ਜਿਸਨੇ ਪਾਕਿਸਤਾਨ ਤੋਂ ਉਜੜ ਕੇ ਭਾਰਤ ਆ ਕੇ ਜ਼ਿੰਦਗੀ ਨੂੰ ਲੀਹ ਉਪਰ ਲੈ ਕੇ ਆਉਣ ਦੀ ਕੋਸ਼ਿਸ ਕੀਤੀ। ਉਹ ਲੋਕ ਹਿੰਦੂ/ਸਿੱਖ ਸਨ।ਬੂਟਾ ਸਿੰਘ ਕਲੇਰ ਪਾਕਿ ਤੋਂ ਉਜੜ ਕੇ ਭਾਰਤ ਆਇਆ ਪਰ ਇੱਧਰ ਮਾੜੀ ਜ਼ਮੀਨ ਦਾ ਮਾਲਕ ਬਣਿਆ ਅਤੇ ਪਤਲੀ ਆਰਥਿਕ ਸਥਿਤੀ ਹੰਢਾ ਰਿਹਾ ਹੈ।ਵੰਡ ਨੇ ਆਮ ਲੋਕਾਂ ਲਈ ਇਹ ਵੱਡਾ ਸੰਕਟ ਖੜ੍ਹਾ ਕੀਤਾ ਸੀ।ਲੋਕ ਰੋਟੀ ਅਤੇ ਮਕਾਨ ਨੂੰ ਤਰਸਦੇ ਰਹੇ। ਬਹੁਤਾ ਗੁਆ ਕੇ ਕਈਆਂ ਦੇ ਹਿੱਸੇ ਬਹੁਤ ਥੋੜ੍ਹਾ ਆਇਆ।ਇਹੀ ਉਸ ਵੇਲੇ ਇਨਸਾਨ ਦੀ ਸਭ ਤੋਂ ਵੱਡੀ ਬੇਅਕਲੀ ਸੀ।

ਵੰਡ ਦੌਰਾਨ ਇਧਰਲੇ ਪਾਸੇ ਮੁਸਲਮਾਨਾਂ ਨੂੰ ਲੁੱਟਣ, ਨੁਕਸਾਨ ਪਹੁੰਚਾਉਣ ਵਿਚ ਸਿੱਖ ਹੀ ਅੱਗੇ ਨਹੀ ਰਹੇ, ਹਿੰਦੂ ਭਾਈਚਾਰੇ ਦੇ ਲੋਕ ਵੀ ਸ਼ਾਮਲ ਸਨ। ਮੁਸਲਮਾਨ ਇਕ ਧਿਰ ਸੀ ਅਤੇ ਹਿੰਦੂ ਸਿੱਖ ਦੂਜੀ ਧਿਰ। ਮੱਦੀ ਪੰਡਿਤ, ਇਸ ਕਹਾਣੀ ਦਾ ਪਾਤਰ ਹਿੰਦੂ ਭਾਈਚਾਰੇ ਦੀ ਨੁਮਾਇੰਦਗੀ ਕਰ ਰਿਹਾ ਹੈ। ਫ਼ਜ਼ਲਦੀਨ ਨਾਲ ਮਿਲਦਿਆਂ ਉਹ ਝਿਜਕ ਰਿਹਾ ਹੈ, ਕਿਉਂਕਿ ਉਸ ਅੰਦਰ ਵੀ ਕੀਤੇ ਦਾ ਪਛਤਾਵਾ ਹੈ। ਆਪਣੇ ਗੁਨਾਹ ਦੀ ਸਮਝ ਉਸਨੂੰ ਇਸ ਨਾਲ ਵੀ ਵੱਧ ਆਈ ਹੈ ਕਿਉਂਕਿ ਹੁਣ ਉਹ ਚੁਰਾਸੀ ਦਾ ਦਰਦ ਹੰਢਾ ਹੈ। ਉਹ ਹੁਣ ਸਮਝ ਰਿਹਾ ਹੈ ਕਿ ਘਰ ਜਾਂ ਪਿੰਡ ਛੱਡ ਕੇ ਜਾਣਾ ਬੇਹੱਦ ਕਸ਼ਟਦਾਈ ਹੁੰਦਾ ਹੈ। ਉਸ ਦੀ ਮਨੋ ਦਸ਼ਾ ਉਸਦੀ ਮਨੋ ਬਚਨੀ ਰਾਹੀ ਸਮਝੀ ਜਾ ਸਕਦੀ ਹੈ: 'ਐ ਭਗਵਾਨ ਸਹੀ ਸਲਾਮਤ ਘਰ ਪਹੁੰਦਾ ਦਈਂ'- ਉਸਨੇ ਮਨ ਵਿਚ ਬੈਠ ਕੇ ਮਨੋਂ-ਮਨੀ ਦੁਆ ਕੀਤੀ ਤੇ ਇੱਕ ਡਰ ਨਾਲ ਪਲ-ਪਲ ਪਸਰ ਰਹੇ ਹਨੇਰੇ ਨੂੰ ਕੋਸਣ ਲੱਗਾ।9 ਚੁਰਾਸੀ ਦੇ ਬੁਰੇ ਹਾਲਾਤ ਵਿਚ ਉਹ ਪਿੰਡ ਛੱਡ ਚੁੱਕਾ ਹੈ। ਉਜੜਨ ਦਾ ਦਰਦ ਤੇ ਮੌਤ ਦਾ ਸਹਿਮ ਉਹ ਹੁਣ ਮਹਿਸੂਸ ਕਰ ਰਿਹਾ ਹੈ।

ਸੋ ਇਹ ਕਹਾਣੀ ਬਹੁਤ ਹੀ ਖ਼ੂਬਸੂਰਤੀ ਨਾਲ ਇਨਸਾਨ ਦੇ ਅਹਿਸਾਸਾਂ ਨੂੰ ਪੇਸ਼ ਕਰਦੀ ਹੈ। ਯਕੀਨਨ ਉਸ ਵੇਲੇ ਕਤਲੋ ਗਾਰਤ ਕਰਨ ਵਾਲੇ ਆਮ ਇਨਸਾਨ ਹੀ ਸਨ, ਨਾ ਕਿ ਕੋਈ ਪੇਸ਼ੇਵਰ ਮੁਜਰਮ। ਪਰ ਜਨੂੰਨ ਉਦੋਂ ਉਹਨਾਂ ਦੇ ਸਿਰ ਉਪਰ ਹਾਵੀ ਸੀ,ਜਿਸ ਨੇ ਉਹਨਾਂ ਕੋਲੋਂ ਇੰਨਾ ਵੱਡਾ ਗੁਨਾਹ ਕਰਵਾਇਆ। ਪਰ ਅੱਜ ਹਰ ਉਹ ਇਨਸਾਨ ਪਛਤਾ ਰਿਹਾ ਸੀ।ਲੇਖਕ ਨੇ ਸੰਤਾਲੀ ਤੇ ਚੁਰਾਸੀ ਦੀਆਂ ਘਟਨਾਵਾਂ ਨੂੰ ਜੋੜ ਕੇ ਇਸ ਤਕਲੀਫ਼ ਨੂੰ ਸਮਝਣ ਸਮਝਾਉਣ ਦੀ ਸਫ਼ਲ ਕੋਸ਼ਿਸ਼ ਕੀਤੀ ਹੈ।000

***(ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਿਜ, ਚੂੰਘ, ਤਰਨ ਤਾਰਨ)***



# ਪੁਸਤਕ ਰੀਵੀਊ

## ਜ਼ੀਲ (ਕਾਵਿ ਸੰਗ੍ਰਹਿ) ਮਨਮੋਹਨ

ਮਨਮੋਹਨ ਰਿਸ਼ਤਿਆਂ ਤੇ ਸਿਮਰਤੀਆਂ ਦਾ ਕਵੀ ਹੈ। ਉਸ ਦਾ ਨੌਵਾਂ ਕਾਵਿ ਸੰਗ੍ਰਹਿ 'ਜ਼ੀਲ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 120, ਮੁੱਲ 175 ਰੁਪਏ) ਉਸ ਦੇ ਚੰਡੀਗੜ੍ਹ ਵਾਸ ਦੇ ਇਕਲਾਪੇ ਤੇ ਸਿਮਰਤੀਆਂ ਨੂੰ ਪਰਨਾਇਆ ਹੋਇਆ ਹੈ। ਸੱਜਰੀਆਂ ਸਿਮਰਤੀਆਂ ਵਿਚ ਇਕੱਲ ਵੀ ਹੈ, ਰਿਸ਼ਤਿਆਂ ਦੀ ਯਾਦ ਵੀ ਤੇ ਮੌਤ ਦਾ ਪ੍ਰਛਾਵਾਂ ਵੀ। ਵੱਡੀ ਗੱਲ ਇਹ ਕਿ ਉਸ ਦੀ ਕਾਵਿ ਵਿਧਾ ਨਿਰਾਲੀ ਹੈ। ਉਸ ਦਾ ਚਿੰਤਨ ਉਸ ਦੇ ਅਨੁਭਵ ਨਾਲ ਟਕਰਾਉਂਦਾ ਹੈ ਤੇ ਇਸ ਵਿਚੋਂ ਉਸ ਦੀ ਦਾਰਸ਼ਨਿਕ ਸੂਝ ਤੇ ਸਿਆਣਪ ਪੈਦਾ ਹੁੰਦੀ ਹੈ। 'ਜ਼ੀਲ' ਤੋਂ ਪਹਿਲਾਂ ਵਾਲੇ ਕਿਸੇ ਸੰਗ੍ਰਹਿ ਵਿਚ ਉਸ ਨੇ ਲਿਖਿਆ ਸੀ:

*ਚੰਗਾ ਹੀ ਹੈ, ਨਹੀਂ ਪਰਤਿਆ ਤੂੰ ਬੁੱਧ ਵਾਂਗ*
*ਨਿਰਵਾਣ ਨਾਲ ਪਰਤਿਆ ਵਿਅਕਤੀ, ਹੋ ਜਾਂਦੈ ਮਿੱਥ*
*ਪ੍ਰਸ਼ਨ ਨਾਲ ਪਰਤਿਆ -ਇਤਿਹਾਸ*

ਇਹ ਗੁਣ 'ਜ਼ੀਲ' ਵਿਚਲੀਆਂ ਕਵਿਤਾਵਾਂ ਵਿਚ ਵੀ ਹੈ:

*ਕੰਧ 'ਚੋਂ ਇੱਟ ਡਿੱਗੇ, ਇੱਟ 'ਚੋਂ ਕੰਧ ਨਹੀਂ*
*ਪੁੱਛਿਆ ਹੋਸ਼ਮੰਦ ਕਿਸੇ*
*ਇੱਟਾਂ... ਕੰਧਾਂ ਦੇ ਘਰਾਂ 'ਚ ਵਸਣ ਬੰਦੇ*
*ਰਹਿੰਦੀਆਂ ਤੁਸੀਂ ਕਿੱਥੇ?*
*ਇੱਟਾਂ ਕਿਹੈ... ਕੰਧ 'ਚ, ਕੰਧ ਬੋਲੀ ਇੱਟਾਂ 'ਚ*
*ਮਿੱਟੀ ਦੇ ਵੀ ਕੇਹੇ ਕੇਹੇ ਰੂਪ...!*

'ਜ਼ੀਲ' ਵਿਚਲੀਆਂ ਕਵਿਤਾਵਾਂ ਚੰਡੀਗੜ੍ਹ ਦੀ ਉਪਜ ਹਨ। ਮੈਂ ਆਪਣੀ ਗੱਲ ਉਸ ਕਵਿਤਾ ਨਾਲ ਆਰੰਭ ਕਰਦਾ ਹਾਂ, ਜਿਹੜੀ ਕਵੀ ਨੇ ਇਸ ਸ਼ਹਿਰ ਬਾਰੇ ਲਿਖੀ ਹੈ:

*ਨਵਾਂ ਸ਼ਹਿਰ... ਘਰ...ਲੋਕ ਨਵੇਂ...*
*ਬੱਸ ਮੈਂ ਹੀ ਪੁਰਾਣਾ*
*ਬਦਲੀ ਦਾ ਖ਼ੌਫ਼....ਅਸੁਰੱਖਿਆ...ਓਪਰਾਪਨ*
*ਬਕੌਲ ਸ਼ਿਵ ਕੁਮਾਰ ਬਟਾਲਵੀ*
*ਪੱਥਰਾਂ ਦਾ ਸ਼ਹਿਰ... ਇਹਦਾ ਮਿਜਾਜ਼ ਪਥਰੀਲਾ*

ਇਹ ਕਹਿ ਕੇ ਮਨਮੋਹਨ ਸ਼ਿਵ ਦੇ ਨਾਲ ਨਾਲ ਅਮਿਤੋਜ, ਮ੍ਰਿਤਯੁਬੋਧ, ਕੁਮਾਰ ਵਿਕਲ ਤੇ ਨਿਰੂਪਮਾ ਦੱਤ ਨੂੰ ਵੀ ਚੇਤੇ ਕਰਦਾ ਹੈ। ਪਰ ਉਸ ਦੀ ਹੈਰਾਨੀ ਦੀ ਕੋਈ ਹੱਦ ਨਹੀਂ ਰਹਿੰਦੀ ਜਦੋਂ ਰਹਿਣ ਲਈ ਮਿਲੇ ਘਰ ਵਿਚ ਪ੍ਰਵੇਸ਼ ਕਰਦਾ ਹੈ:

*ਵਾਕਫ਼ੀਅਤ ਖ਼ਾਤਿਰ ਘਰ ਘੁੰਮ ਫਿਰ ਦੇਖਿਆ*
*ਸਟਾਫ਼ ਦੇ ਨਾਂ ਜਾਣੇ... ਪਤਾ ਲੱਗਾ*
*ਰਸੋਈਏ ਦਾ ਨਾਂ ਪ੍ਰੇਮ ਕੁਮਾਰ*
*ਡਰਾਈਵਰ ਪਿਆਰਾ ਸਿੰਘ*
*ਸਫ਼ਾਈ-ਪੋਚੇਵਾਲੀ ਪਿਆਰੀ।*

ਸ਼ਹਿਰ ਦੀ ਪਥਰਾਹਟ ਹੋਣ ਲੱਗੀ ਨਰਮ
ਹੌਲੀ ਹੌਲੀ ਪ੍ਰੇਮ-ਮਿਲਣ ਸੰਗ....।
...
ਕੁਝ ਦਿਨਾਂ ਤੋਂ, ਸ਼ਹਿਰ ਬਦਲ ਰਿਹੈ ਘਰ 'ਚ
ਘਰ ਕਮਰੇ 'ਚ
ਕਮਰੇ ਦੇ ਬਾਹਰ ਇਕ ਕਿਆਰੀ
ਜਿਸ 'ਚ ਕੋਈ ਗੁਲ ਖਿੜਨ
ਏਸ ਖੇੜੇ 'ਚ,ਦਿੱਲੀ ਯਾਦ ਤਾਂ ਆਵੇ ਪਰ ਕਦੇ ਕਦਾਈਂ।

ਮਨਮੋਹਨ ਨੂੰ ਦਿੱਲੀ ਛੱਡਿਆਂ ਚਾਰ ਸਾਲ ਹੋਏ ਹਨ। ਮੈਂ ਵੀ ਦਿੱਲੀ ਤੋਂ ਹੀ ਚੰਡੀਗੜ੍ਹ ਆਇਆ ਸੀ। ਚਾਰ ਦਹਾਕੇ ਪਹਿਲਾਂ। ਮੇਰਾ ਹਾਲ ਵੀ ਇਹੀਓ ਸੀ। ਮੈਂ ਕਵੀ ਨਹੀਂ ਸਾਂ। ਆਪਣੇ ਆਪ ਨੂੰ ਕਿਵੇਂ ਪਰਚਾਉਂਦਾ? ਮੈਂ ਉਰਦੂ ਕਵੀ ਜ਼ੌਕ ਦੀ ਸ਼ਰਨ ਲਈ:

ਇਨ ਦਿਨੋਂ ਗਰਚਿ ਦਕਨ ਮੇਂ ਹੈ ਬਹੁਤ ਕਦਰ ਏ ਸੁਖਨ
ਕੌਨ ਜਾਏ ਜ਼ੌਕ ਪਰ ਦਿੱਲੀ ਕੀ ਗਲੀਆਂ ਛੋੜ ਕਰ

ਇਸ ਸਭ ਕੁਝ ਦੇ ਹੁੰਦਿਆਂ ਮਨਮੋਹਨ ਦੀ ਰਚਨਾਕਾਰੀ ਵਿਚ ਬੰਦ ਗਲੀ, ਬੰਦ ਦਰਵਾਜ਼ਾ, ਸ਼ਾਂਤ ਸੁੱਤਾ ਘਰ, ਆਪਣੇ ਸਾਹਾਂ ਦਾ ਡਰ, ਪੱਗਾਂ ਨਾਲ ਗੱਲਬਾਤ, ਨਿਰਵਸਤਰ ਕਾਇਆ, ਹਾਜ਼ਰੀ 'ਚ ਗੈਰਹਾਜ਼ਰੀ, ਸੋਚ ਦੀ ਭੁਰਦੀ ਰੇਤਲੀ ਮਿੱਟੀ, ਸੁੰਞੇਂ ਅੰਦਰ ਦੀ ਇਕੱਲਤਾ, ਧੁੰਦਲੀ ਤੇ ਬਰਫ਼ੀਲੀ ਸਿਆਲੀ ਸ਼ਾਮ ਤੇ ਆਪਣੇ ਪਿਆਰੇ ਦੀ ਅਣਹੋਂਦ ਵਿਚ ਅੱਖਾਂ ਬੰਦ ਕਰਕੇ ਉਸ ਨੂੰ ਮੁੜ ਸਿਰਜਣ ਵਰਗੇ ਬਿੰਬ ਪ੍ਰਧਾਨ ਹਨ। ਉਸ ਦਾ ਕਾਵਿ ਉਡਾਰੀ ਰਾਹੀਂ ਇਸਤੰਬੋਲ, ਵਾਸ਼ਿੰਗਟਨ ਤੇ ਮਾਸਕੋ ਘੁੰਮਣਾ ਵੀ ਉਸ ਦੇ ਮਨ ਅੰਦਰ ਦੀ ਇਕੱਲਤਾ ਦੀ ਬਾਤ ਪਾਉਂਦਾ ਹੈ। ਅੰਮ੍ਰਿਤਸਰ ਦੇ ਬਾਜ਼ਾਰ ਤੇ ਗਲੀਆਂ, ਚਾਹ ਵਾਲੇ ਦਾ ਖੋਖਾ, ਤਾਂਗੇ ਵਾਲੇ ਦੀ ਤਾੜਨਾ, ਪਾਨ ਵੇਚਣ ਵਾਲੇ ਦੀ ਕਲਾਕਾਰੀ ਨੂੰ ਚੇਤੇ ਕਰਨ ਆਦਿ ਦਾ ਪ੍ਰਸੰਗ ਵੀ ਏਹੀ ਹੈ।

ਉਂਝ ਇਕੱਲਤਾ ਤੇ ਸਿਮਰਤੀਆਂ ਦਾ ਸੁਮੇਲ ਮਨਮੋਹਨ ਦੀ ਕਾਵਿਕਤਾ ਨੂੰ ਸੂਖਮ ਬਣਾਉਂਦਾ ਹੈ। ਸੂਖਮਤਾ ਕਾਰਨ ਉਸ ਦੀ ਹਰ ਕਵਿਤਾ ਦੇ ਹਰ ਵਾਰੀ ਨਵੇਂ ਅਰਥ ਨਿਕਲਦੇ ਹਨ। ਤੇ ਇਹ ਸਭ ਕੁਝ ਉਸ ਨੂੰ ਬਾਕੀ ਕਵੀਆਂ ਨਾਲੋਂ ਨਿਰਾਲਾ ਬਣਾਉਂਦਾ ਹੈ। ਉਸ ਦੀ ਕਵਿਤਾ ਨੂੰ ਨਿੱਠ ਕੇ ਪੜ੍ਹਨ ਵਾਲੇ ਹਰ ਰੋਜ਼ ਇਸ ਦੇ ਨਵੇਂ ਅਰਥਾਂ ਨੂੰ ਮਾਣਦੇ ਹਨ। ਪਹਿਲਾਂ 'ਮੁਰਦਾ ਤਾਰੀ' ਦੇ ਕੁਝ ਅੰਸ਼ ਮਾਣੋ ਤੇ ਫੇਰ 'ਸਰਵੇਖਣ' ਦੇ।

ਬਚਪਨ 'ਚ ਅੰਮ੍ਰਿਤਸਰ ਤਾਰਾਂ ਵਾਲੇ ਪੁਲ ਦੀ ਨਹਿਰ 'ਤੇ
ਜਦ ਤੈਰਨ ਜਾਂਦਾ ਮੈਂ ਅਕਸਰ ਹੈਰਾਨ
ਕਿਵੇਂ ਕੋਈ ਲੇਟਿਆ ਲੇਟਿਆ ਤੈਰ ਸਕਦੈ ਅਹਿੱਲ
ਬੇਆਹਟ ਸੁੱਤਾ ਹੋਵੇ ਜੀਕੁਰ ਗਹਿਰੀ ਨੀਂਦ 'ਚ
ਲੱਤ ਯਤਨਾਂ ਬਾਅਦ ਵੀ ਮੈਂ ਨਹੀਂ ਸਿੱਖ ਸਕਿਆ ਇੰਝ ਤਰਨਾ
ਅੱਜ ਗਿਰਦ ਫੈਲੇ ਅਸਗਾਹ ਸਮੁੰਦਰਾਂ 'ਚ
ਕਈ ਦੀਪ, ਉਪਮਹਾਦੀਪ, ਮਹਾਦੀਪ
ਛੋਟੇ ਛੋਟੇ ਦੀਪ ਸਮੂਹ ਮੁਹੱਬਤਾਂ ਮਜਬੂਰੀਆਂ ਦੇ
ਇਨ੍ਹਾਂ ਵਿਚਕਾਰ ਫੈਲੀਆਂ ਦੂਰੀਆਂ...ਦੁਸ਼ਵਾਰੀਆਂ ਪਾਰ ਕਰਦਾਂ ਰੋਜ਼
ਛੱਡ ਦਿੰਨਾਂ ਆਪਣਾ ਆਪ ਪਾਣੀਆਂ 'ਤੇ ਪੱਤਿਆਂ ਵਾਂਗ
ਤੁਰ ਪੈਨਾਂ ਜਿੱਧਰ ਲੈ ਜਾਣ ਲਹਿਰਾਂ... ਛੱਲਾਂ ਦਾ ਵਹਾਅ



ਪਹੁੰਚ ਜਾਨਾਂ ਕਈ ਵਾਰ ਬਿਨ ਪਹੁੰਚਿਆਂ
ਕਈ ਵਾਰ ਪਹੁੰਚ ਕੇ ਵੀ ਕਿਤੇ ਨਹੀਂ ਪਹੁੰਚਦਾ
ਅਟਕ ਜਾਨਾਂ ਕਦੇ ਕਿਸੇ ਥਾਂ... ਅੱਧ ਵਿਚਾਲੇ
ਫਰਕ ਨਹੀਂ ਪੈਂਦਾ ਬਹੁਤਾ ਹੁਣ
ਪਾਣੀ ਤੁਹਾਨੂੰ ਸਮਝ ਲੈਂਦਾ, ਤੁਸੀਂ ਪਾਣੀ ਨੂੰ।
---
ਅਵਿਰਲ ਜੰਗਲ...ਅਸਗਾਹ ਪਰਬਤ...ਅਸਮਤਲ ਮੈਦਾਨ
ਉੱਚੇ ਘਾਟ... ਡੂੰਘੀਆਂ ਘਾਟੀਆਂ... ਕੰਢੀ, ਤਰਾਈਆਂ.. ਤੰਗ ਦੱਰੇ
ਵਿਰਾਟ ਦਰਿਆਵਾਂ ਦੇ ਪਾਟ... ਦੂਰ ਦੂਰ ਤਕ ਫੈਲੇ ਡੈਲਟੇ
ਵਿਸ਼ਾਲ ਅਥਾਹ ਸਮੁੰਦਰ... ਕਿਤੇ ਮੀਲਾਂ ਮੀਲ ਰੇਗ਼ਿਸਤਾਨ

ਤੇਰਾ ਜਿਸਮ ਅੰਤਹੀਣ ਮਿਰਾਜ... ਹੁੰਦਾ ਹੀ ਨਹੀਂ ਕਿਤੇ ਖਤਮ... !

ਤੇਰੇ ਨਕਸ਼ਾਂ 'ਤੇ ਉਤਰਣ ਕਈ ਰੁੱਤਾਂ... ਮੌਸਮ...
ਲਲਾਟ ਜਗਦਾ - ਗਰਮੀਆਂ
ਅੱਖਾਂ ਗਹਿਰੀਆਂ - ਸਰਦ ਸੁੰਨ
ਬੁੱਲ੍ਹ ਖਿੜੀ ਬਹਾਰ... ਗੱਲ੍ਹਾਂ ਬਸੰਤ ਰੁੱਤੀ ਖੇੜਾ
ਕੇਸ ਮਾਨਸੂਨ ਦੀਆਂ ਕਾਲੀਆਂ ਘਟਾਵਾਂ
ਨਾਭੀ... ਕਮਰ...ਵੱਖੀਆਂ...ਜਾਂਘਾਂ 'ਤੇ
ਵੱਸਣ ਕਈ ਸ਼ਹਿਰ... ਕਸਬੇ ... ਨਗਰ... ਗਰਾਂ

ਤੇਰੀ ਰੂਹ ਕੋਈ ਪੁਰਾਤਨ ਥੇਹ... ਪੁਰਾਤੱਤਵੀ ਅਵਿਸ਼ੇਸ਼
ਕਈ ਸੱਭਿਅਤਾਵਾਂ ਸੰਸਕ੍ਰਿਤੀਆਂ ਗਰਕ ਤਹਿ ਦਰ ਤਹਿ
ਸੈਆਂ ਭੂਕੰਮ ਜ਼ਲਜ਼ਲੇ ਦੇਖੇ... ਕਈ ਸੈਲਾਬਾਂ ਦੀ ਤੂੰ ਸਾਖਸ਼ੀ
ਤੂੰ ਮੇਰੇ ਲਈ ਓਨੀ ਹੀ ਅਣਜਾਣ ਧਰਤੀ
ਜਿਵੇਂ ਕੋਲੰਬੋਸ ਲਈ ਅਮਰੀਕਾ

ਸਰਵੇਖਣਕਰਤਾ ਮੈਂ ਜੌਰਜ ਐਵਰੈਸਟ ਵਾਂਗ
ਤੇਰਾ ਭੂਗੋਲ ਸਮਝਣ ਦੀ ਕੋਸ਼ਿਸ਼ 'ਚ ਹਾਂ...।

ਮਨਮੋਹਨ ਦੀਆਂ ਕਾਵਿ ਕ੍ਰਿਤੀਆਂ ਵਿਚ ਇਹ ਸਿਲਸਿਲਾ ਮੁਕਦਾ ਹੀ ਨਹੀਂ:

ਕਦੇ ਉਹ ਵੀ ਦਿਨ ਸੀ
ਕਵੀ ਨੂੰ ਲਗਦਾ ਚੰਨ ਰੋਟੀ ਜਿਹਾ... ਮਿੱਠਾ
ਰੋਟੀ ਚੰਨ ਜਿਹੀ ਨਰਮ... ਗੋਲ
ਅੱਜ ਰੋਟੀ ਮਿੱਠੀ... ਨਾ ਗੋਲ

ਮਨਮੋਹਨ ਉਪਰੋਕਤ ਬੋਲਾਂ ਨੂੰ 'ਪ੍ਰਤੱਖਣ' ਕਹਿੰਦਾ ਹੈ ਤੇ ਹੇਠ ਲਿਖਿਆਂ ਨੂੰ 'ਰਹੱਸ'।

ਅੱਗ/ਪੱਥਰਾਂ ਅੰਦਰ ਬੈਠੀ ਇਵੇਂ
ਕੁੱਖ 'ਚ/ਰਚਿਆਂ ਗਰਭ ਜਿਵੇਂ

ਉਸ ਦੀ ਇਕ ਹੋਰ ਕਵਿਤਾ 'ਆਰਜ਼ੀ' ਵੀ 'ਪ੍ਰਤੱਖਣ' ਤੇ 'ਰਹੱਸ' ਵਿਚਲੇ ਭਾਵਾਂ ਉੱਤੇ ਮੁਹਰ ਲਾਉਂਦੀ ਹੈ:

*ਚਾਹ ਦਾ ਖੋਖਾ, ਉਦਾਸ ਪਲਾਂ ਦੀ ਪਨਾਹਗਾਹ*
*ਤੁਸੀਂ ਰਿਣੀ ਪਨਾਹਗਾਹਾਂ ਦੇ*
*ਕਿਤੇ ਚਲੇ ਜਾਓ ਕਿਸੇ ਸ਼ਹਿਰ...ਦੇਸ਼*
*ਨਾਲ ਨਾਲ ਰਹਿੰਦੀਆਂ ਸਦਾ*
*ਸਿਰਫ਼ ਨਾਂ... ਥਾਂ ਬਦਲਦੇ*
*ਰੂਹ ਹੂ-ਬ-ਹੂ ਓਹੀ... ਹਮੇਸ਼ਾ*

*ਰਸਮੀ ਵਾਕਫ਼ੀਅਤ ਬਦਲ ਜਾਂਦੀ ਡੂੰਘੀ ਅਪਣੱਤ 'ਚ*
*ਇਨ੍ਹਾਂ ਸੰਗ ਰਿਸ਼ਤਿਆਂ ਦਾ ਕੋਈ ਨਾਮ ਨਹੀਂ ਹੁੰਦਾ*
*ਬੋਲਣ ਬੇਬੋਲ ਭਾਸ਼ਾ... !*

*ਗ਼ਰੀਬੀ ਤੰਗਦਸਤੀ ਦੇ ਬਾਵਜੂਦ ਚਾਹ ਵਾਲਾ*
*ਜਾਣਦੈ ਮਹਿਮਾਨ ਨਿਵਾਜ਼ੀ ਦਾ ਸ਼ਿਸ਼ਟਾਚਾਰ*
*ਦੂਰੋਂ ਆਉਂਦਿਆਂ ਦੇਖ... ਰਹਿੰਦਾ ਤਿਆਰ*
*ਤੁਹਾਡੇ ਜ਼ਾਇਕੇ ਦੀ ਚਾਹ ਬਣਾਈ*
*ਜਾਣਦੈ ਖੰਡ ਦੁੱਧ ਪੱਤੀ ਦੀ ਮਿਕਦਾਰ*
*ਤੁਸੀਂ ਬਿਨਾਂ ਝਿਜਕ ਬੈਠ ਸਕਦੇ ਕਿਸੇ ਵੀ ਥਾਂ*
*ਅਖਬਾਰ ਪੜ੍ਹੋ ਚਾਹੇ ਲੋਕਾਂ ਦੀਆਂ ਨਜ਼ਰਾਂ*
*ਕੱਢ ਸਕਦੇ ਬਿਨ ਪੁੱਛਿਓਂ ਮਰਤਬਾਨ 'ਚੋਂ,ਵੇਸਣ...ਬਾਲੂਸ਼ਾਹੀ...ਮੱਠੀਆਂ*
*ਸਭ ਕਾਸੇ 'ਚ ਇਕ ਗ਼ੈਰ ਰਸਮੀ ਸਵਿਕਾਰ*
*ਸਾਰਾ ਹਿਸਾਬ ਤੁਹਾਡੇ ਖਾਤੇ 'ਚ ਲਿਖਿਆ ਜਾਂਦੈ ਚੁੱਪ ਚਾਪ*
*ਭਾਵੇਂ ਕਿੰਨੀ ਦੇਰ ਬੈਠੇ ਰਹੋ ਕੋਈ ਨਹੀਂ ਪੁੱਛਣ ਵਾਲਾ*
*ਪਰ ਫਿਰ ਵੀ ਨਹੀਂ ਬੈਠ ਸਕਦੇ ਬਹੁਤ ਦੇਰ... ਜਾਣਾ ਹੁੰਦੈ*
*ਕਿਉਂਕਿ ਪਨਾਹਗਾਹਾਂ ਘਰ ਨਹੀਂ ਹੁੰਦੀਆਂ*
*ਘਰਾਂ 'ਚ ਪਨਾਹਗਾਹਾਂ ਜਿਹਾ ਸੁੱਖ ਕਿੱਥੇ...?*

ਮੈਂ ਮਨਮੋਹਨ ਨੂੰ ਰਿਸ਼ਤਿਆਂ ਤੇ ਸਿਮਰਤੀਆਂ ਦੇ ਰਹੱਸ ਦਾ ਕਵੀ ਕਿਹਾ ਹੈ। ਇਹ ਗੱਲ ਆਪਣੇ ਆਪ ਵਿਚ ਬੜਾ ਮਹੱਤਵ ਰਖਦੀ ਹੈ। ਪਰ ਉਹ ਸਾਨੂੰ ਦੇਸ਼ਾਂ ਦੇਸ਼ਾਂਤਰਾਂ ਦੀ ਸੈਰ ਹੀ ਨਹੀਂ ਕਰਾਉਂਦਾ: ਇਤਿਹਾਸਕ, ਮਿਥਿਹਾਸਕ ਤੇ ਅਧਿਆਤਮਕ ਡੂੰਘਾਣਾਂ ਵਿਚ ਵੀ ਲੈ ਜਾਂਦਾ ਹੈ। ਉਸ ਦੀ ਇਸ ਰੁਚੀ ਨੇ ਸਾਨੂੰ ਮੌਤ ਦੇ ਦਰਸ਼ਨ ਵੀ ਕਰਵਾਏ ਹਨ। ਉਸ ਦੀਆਂ ਅੱਧੀ ਦਰਜਨ ਕਵਿਤਾਵਾਂ ਵਿਚ ਮੌਤ ਦਾ ਪਰਛਾਵਾਂ ਛਾਇਆ ਹੋਇਆ। ਸਿੱਧਾ ਤੇ ਅਸਿੱਧਾ:

*ਬਹੁਤ ਰੋਇਆ ਸੁਪਨੇ 'ਚ ਰਾਤੀਂ, ਭੁੱਬੀਂ ਕਦੇ ਹੁੱਬਕੀਂ*
*ਸੁਪਨਾ ਕਿ ਮਾਂ ਮਰ ਗਈ...।*
*ਆਪਣੇ ਸੰਗ ਲੜਿਆ ਬਹਿਸਿਆ*
*ਇਹ ਸੱਚ ਨਹੀਂ ਸੁਪਨਾ,ਸੁਪਨੇ ਸੱਚ ਥੋੜ੍ਹੀ ਹੁੰਦੇ*
*ਰਾਤ ਬੀਤਿਆਂ ਨਾ ਬੀਤੇ. ਸੁਪਨਾ ਮੁੱਕਿਆਂ ਨਾ ਮੁੱਕੇ*



*ਜ਼ਿਦ ਆਪਣੇ ਆਪ ਨਾਲ*
*ਇਹ ਤਾਂ ਸੁਪਨਾ ਜਾਗਿਆਂ ਬਿਨਸ ਜਾਣੈ*
*ਜੋ ਦੇਖ ਰਿਹਾਂ ਸਭ ਮਿਟ ਜਾਣੈ*
*ਸੁਪਨਾ... ਜਿੱਥੇ ਮੁੱਕੇ, ਮੁੜ ਹੋ ਜਾਵੇ ਉਥੋਂ ਸ਼ੁਰੂ...।*
*ਸਵੇਰੇ ਜਾਗਿਆ ਸੁਪਨਾ ਬੀਤਿਆ,ਝੱਟ ਦੇਣੀ ਜਾ ਦੇਖਿਆ*
*ਮਾਂ ਕਮਰੇ 'ਚ ਬੈਠੀ ਜਪੁਜੀ ਪੜ੍ਹੇ*
*ਸੋਚ ਰਿਹਾਂ ਪੁੱਤ ਮਾਵਾਂ ਜਾਏ, ਕਦੇ ਮਰਨ ਦੇਂਦੇ ਮਾਵਾਂ*
*ਸੱਚ ਹੋਵੇ ਜਾਂ ਸੁਪਨਾ...!*
---

*'ਮੋਇਆਂ ਬਾਰੇ ਪ੍ਰਥਮ ਸੰਦੇਹ*
*ਹੈਣ ਕਿ ਨਾਂਹ? ਭੇਤ ਨਾ ਕੋਈ ਕਹੇ'* (ਕਠੋ ਉਪਨਿਸ਼ਦ)

*ਸੇਵਾਮੁਕਤੀ ਤੋਂ ਬਾਅਦ ਲਗਾਤਾਰ ਬੁੱਢੇ ਹੋ ਰਹੇ ਪਿਤਾ*
*ਸਾਹਾਂ ਤੋਂ ਲੈ ਕੇ ਸਨਾਯੂ ਤੰਤੂਆਂ ਤਕ*
*ਬੀਤ... ਹੋ ਰਹੇ ਹੌਲ਼ੀ ਹੌਲ਼ੀ*
*ਮਰਦਾਵੇਂ ਕਦਮ ਹੋ ਗਏ ਬੇਬੀ ਸਟੈਪਸ*
*ਹੋ ਗਈ ਸੰਕੁਚਤ ਨਿੱਕੀ ਜਿਹੀ ਵੱਡੀ ਦੇਹ*
*ਬੈਠੇ ਰਹਿੰਦੇ ਨਿਮਾਣਿਆਂ ਵਾਂਗ ਚੁੱਪ ਚਾਪ*
*ਕੁਝ ਸੋਚਦੇ... ਮਨਬਚਨੀਆਂ 'ਚ ਡੁੱਬੇ।*

*ਪੱਗ ਵੀ ਪਈ ਰਹਿੰਦੀ ਉਨ੍ਹਾਂ ਦੀ ਕਾਰਨਸ 'ਤੇ ਬੇਆਰਾਮ*
*ਜੋ ਸਜਾਉਂਦੇ ਕਦੇ ਕਦਾਈਂ ਜਦ ਜਾਣਾ ਹੁੰਦਾ ਬਾਹਰ*
*ਪੱਗ ਦੇ ਖੰਡਰਾਤਾਂ ਨਾਲ ਹੀ ਪਿਆ ਰਹਿੰਦਾ*
*ਪਾਸ ਬੁਕਾਂ, ਚੈੱਕਾਂ, ਐੱਫ਼ਡੀਆਂ ਦਾ ਖਾਕੀ ਲਿਫ਼ਾਫ਼ਾ*
*ਲਾਗੇ ਹੀ ਪਈਆਂ ਹੁੰਦੀਆਂ ਡਾਇਰੀਆਂ... ਰਹਿਰਾਸ ਦਾ ਗੁਟਕਾ*
*ਦਵਾਈਆਂ ਵਾਲਾ ਬੀਮਾਰ ਜਿਹਾ ਪੁਰਾਣਾ ਡੱਬਾ*
*ਨੰਗੇ ਸਿਰ ਹੀ ਦੇਖਦਾਂ ਅੱਜ ਕੱਲ੍ਹ ਬਰਾਂਡੇ 'ਚ ਬੈਠੇ*
*ਰੋਜ਼ ਦਾ ਸ਼ੁਗਲ ਅੰਤਹੀਣ ਹਿਸਾਬ ਕਿਤਾਬ*
*ਜਿਵੇਂ ਕੋਈ 'ਕੱਲਾ ਹੀ ਖੇਲ੍ਹੇ ਸ਼ਤਰੰਜ... ਤਾਸ਼ ਆਪਣੇ ਆਪ ਨਾਲ*

*ਅਚਾਨਕ ਬਾਹਰ ਬੂਹੇ ਦੀ ਬੈੱਲ ਵੱਜੀ*
*'ਮੈਂ ਦੇਖਦਾਂ ਬਾਹਰ ਗਵਾਂਢੀਆਂ ਦਾ ਮੁੰਡਾ ਸੁਨੇਹਾ ਦੇ ਰਿਹੈ,*
*'ਸਾਡੇ ਦਾਰ ਜੀ ਰਾਤੀਂ ਪੂਰੇ ਹੋ ਗਏ, ਸ਼ਾਮੀਂ ਚਾਰ ਵਜੇ ਹੈ ਸਸਕਾਰ...।'*
*ਡਰ ਗਿਆਂ ਅੰਦਰੋਂ, ਐਵੇਂ ਬਾਹਰ ਚਲਾ ਜਾਨਾਂ ਚੌਂਤੀ ਸੈਕਟਰ*
*ਭਾਵੇਂ ਕੁੱਝ ਖਰੀਦਣਾ ਖਰੂਦਣਾ ਨਹੀਂ...।*
---

ਮਾਈਲੋ ਬੀਮਾਰ ਹੈ
ਹਾਜ਼ਿਰ ਰਹਿੰਦਾ ਸਭ ਥਾਂ ਘਰ 'ਚ
ਛੋਟਾ ਜਿਹਾ ਸਾਮਰਾਜ ਉਸ ਦਾ, ਬਿਸਤਰਾ... ਭਾਂਡਾ... ਸੰਗਲੀ
ਡਾਢਾ ਮੋਹ ਉਸ ਨੂੰ ਆਪਣੀਆਂ ਚੀਜ਼ਾਂ ਨਾਲ
ਅੱਜ ਕੱਲ੍ਹ ਉਹ ਹੋ ਰਿਹੈ ਖਾਰਿਜ ਸਾਡੇ ਦ੍ਰਿਸ਼ 'ਚੋਂ
ਜਿਵੇਂ ਕੋਈ ਹੁੰਦੈ ਬੰਦਾ ਲਗਾਤਾਰ ਬੁੱਢਾ

ਬੀਮਾਰ ਮਾਈਲੋ ਲਈ, ਕੋਈ ਇਲਾਜ ਕਾਰਗਰ ਨਹੀਂ ਹੁਣ
ਸ਼ਾਇਦ ਜਾਣ ਗਿਐ ਉਹ ਇਸੇ ਲਈ
ਸਾਰੇ ਕਾਸੇ 'ਚੋਂ ਕਰ ਰਿਹੈ ਆਪਣੇ ਆਪ ਨੂੰ ਮਨਫ਼ੀ
ਪਹਿਲਾਂ ਹੁੰਦਾ ਸੀ ਕਮਰੇ 'ਚ ਮੇਰੇ ਕੋਲ
ਫਿਰ ਚਲਾ ਗਿਆ ਦਹਿਲੀਜ਼ 'ਤੇ
ਹੁਣ ਕਰ ਲਿਆ ਉਸ ਨੇ ਬਸੇਰਾ ਬਾਹਰ

ਕਹਿੰਦੇ ਕੁੱਤਾ ਹੁੰਦੈ ਦਰਵੇਸ਼
ਸੋਝੀ ਹੋ ਜਾਂਦੀ ਉਸ ਨੂੰ ਹੋਣੀ ਦੀ

ਮੁੱਕ ਰਿਹੈ ਮਾਇਲੋ ਹੌਲੀ ਹੌਲੀ... ਅੰਦਰ ਅੰਦਰ
ਇੰਝ ਲਗਦਾ ਮੇਰੇ ਅੰਦਰ ਵੀ ਮਰ ਰਿਹੈ ਕੁਝ
ਬੰਦਾ ਜਾਂ ਜਾਨਵਰ.. ਪਤਾ ਨਹੀਂ...।

'ਜ਼ੀਲ' ਬਾਰੇ ਮੇਰੀ ਟਿੱਪਣੀ ਕੁਝ ਨਿਰਾਸ਼ਾਵਾਦੀ ਹੋ ਗਈ ਹੈ। ਸ਼ਾਇਦ ਇਸ ਲਈ ਕਿ ਮੈਂ ਖੁਲ੍ਹੀ ਕਵਿਤਾ ਦਾ ਪਾਠਕ ਨਹੀਂ। ਇਹ ਵੀ ਕਿ ਮੈਂ ਬਹੁਤ ਮਾੜਾ ਪਾੜ੍ਹਾ ਹਾਂ। ਵਿਦਵਾਨਾਂ ਨਾਲ ਸਿੰਗ ਨਹੀਂ ਫਸਾਉਂਦਾ। ਪਰ ਇਹ ਵੀ ਨਾ ਸਮਝ ਲੈਣਾ ਕਿ ਮਨਮੋਹਨ ਇਕਲਾਪੇ ਤੇ ਨਿਰਾਸ਼ਾ ਦਾ ਕਵੀ ਹੈ। ਉਸਦੀ ਰਿਸ਼ਤਿਆਂ ਬਾਰੇ ਧਾਰਨਾ ਕਿਧਰੇ ਵਿਚ ਵਿਚਾਲੇ ਗੁਆਚ ਗਈ। ਸੰਤਾਲੀ ਦੀ ਵੰਡ ਵਾਲੀ ਤਾਂ ਕਰ ਹੀ ਲਈਏ।

ਟੁੱਟੇ ਤਾਂ ਜਿਵੇਂ ਕੱਚ ਦੀ ਕੰਧ
ਚਿਹਰੇ ਸਾਬਤ ਸਬੂਤ ਹੋ ਗਏ ਕਿਰਚ ਕਿਰਚ
ਦੂਰ ਹੋਏ ਇੰਝ ਇਕ ਦੂਜੇ ਤੋਂ
ਜਿਵੇਂ ਦੂਰ ਹੁੰਦੈ ਦਿਲ ਵਿਚੋਂ ਕੋਈ
ਬਦਲ ਗਏ ਸਾਰੇ ਲਗਾਓ ਗਿਲਿਆਂ 'ਚ
ਆਕਰਸ਼ਣ ਕਦ ਬਦਲ ਗਏ ਨਫ਼ਰਤ 'ਚ
ਨਾ ਪਤਾ ਲੱਗਿਆ ... ਨਾ ਸਮਝ ਪਾਏ
ਜੋ ਹੋਇਆ... ਕੀ ਉਸ ਇੰਝ ਹੀ ਵਾਪਰਨਾ ਸੀ?

ਕੁਝ ਏਸੇ ਤਰ੍ਹਾਂ ਦੀ ਭਾਵਨਾ ਉਸ ਦੀ ਕਵਿਤਾ 'ਸਫ਼ੇਦ ਲਾਲ' ਵਿਚ ਹੈ:

ਅਜੀਬ ਇਤਫਾਕ
ਕੁਝ ਘਟਨਾਵਾਂ 'ਚ ਨਹੀਂ ਹੁੰਦੈ ਕੋਈ ਰਿਸ਼ਤਾ
ਫਿਰ ਵੀ ਕਿੰਨੀਆਂ ਹਮਸ਼ਕਲ



ਜਿਵੇਂ ਤੇਰਾ ਰੁੱਸ ਕੇ ਚਲੇ ਜਾਣਾ ਤੇ
ਪਸੰਦੀਦਾ ਕਮੀਜ਼ ਦਾ ਬਟਣ ਟੁੱਟਾ ਮਿਲਣਾ...
ਦਾਗ਼ ਜਾਂਦੇ ਨਹੀਂ ਦੇਹਾਂ ਤੋਂ ਦੇਰ ਤਕ
ਦਾਮਨ ਦਿਸਣ ਭਾਵੇਂ ਬਾਹਰੋਂ ਪਾਕ ਸਾਫ਼...!

ਅਸਲ ਵਿਚ ਮਨੁੱਖੀ ਮਾਨਸਿਕਤਾ ਵਿਚੋਂ ਰਿਸ਼ਤਿਆਂ ਦਾ ਸਹਿਜ ਤੇ ਸੁਹਜ ਅਲੋਪ ਹੋ ਰਿਹਾ ਹੈ। ਮਨਮੋਹਨ ਇਸ ਨੂੰ ਪਰੰਪਰਾ, ਮਿੱਥ, ਲੋਕਧਾਰਾ ਤੇ ਧਰਮ ਦੇ ਪੋਚੇ ਨਾਲ ਰੁਸ਼ਨਾਉਣ ਦਾ ਯਤਨ ਕਰਦਾ ਹੈ। ਪਰ ਮਨਮੋਹਨ ਦੀ ਅਲੋਕਾਰ ਬੁੱਧੀ ਉਸ ਨੂੰ ਏਸ ਰਾਹ ਤੁਰਨ ਨਹੀਂ ਦਿੰਦੀ। ਏਥੋਂ ਤਕ ਕਿ ਉਸ ਤੋਂ ਉਸਦੀਆਂ ਕਿਤਾਬਾਂ ਦੇ ਨਾਂ ਵੀ 'ਮਨ ਮਹੀਅਲ', 'ਸੁਰ ਸੰਕੇਤ', 'ਨਮਿੱਤ', 'ਅੱਥ', 'ਨੀਲੰਕਰ', 'ਬੈਖਰੀ', 'ਜ਼ੀਲ' ਆਦਿ ਰਖਵਾ ਦਿੰਦੀ ਹੈ, ਜਿਨ੍ਹਾਂ ਦੇ ਅਰਥ ਵੀ ਕਵੀ ਨੂੰ ਖੁਦ ਹੀ ਦੱਸਣੇ ਪੈਂਦੇ ਹਨ। ਕਦੀ ਮੁਖ ਬੰਦ ਰਾਹੀਂ ਤੇ ਕਦੀ ਜ਼ੁਬਾਨੀ।

ਕੁਝ ਵੀ ਹੋਵੇ ਮਨਮੋਹਨ ਦੇ ਬਿਆਨ ਵਿਚ ਰਸ ਹੈ। ਰਸ ਕਵਿਤਾ ਦਾ ਧੁਰਾ ਹੁੰਦਾ ਹੈ। ਉਰਦੂ ਵਿਚ ਇਸ ਨੂੰ ਅੰਦਾਜ਼ ਏ ਬਿਆਂ ਕਹਿੰਦੇ ਹਨ। ਮੇਰੇ ਪਿੱਛੇ ਨਾ ਜਾਇਓ। 'ਜ਼ੀਲ' ਨੂੰ ਪੜ੍ਹੋ ਤੇ ਰਸ ਮਾਣੋ।

**–ਗੁਲਜ਼ਾਰ ਸਿੰਘ ਸੰਧੂ**

## ਗੁਲਾਬੀ ਨਗ ਵਾਲੀ ਮੁੰਦਰੀ (ਨਾਵਲ) ਅਵਤਾਰ ਸਿੰਘ ਬਿਲਿੰਗ

ਅਵਤਾਰ ਸਿੰਘ ਬਿਲਿੰਗ ਪੰਜਾਬੀ ਨਾਵਲ ਵਿਚ ਸਥਾਪਿਤ ਹੋ ਚੁੱਕਾ ਨਾਂ ਹੈ। ਨਾਵਲਕਾਰ ਤੋਂ ਪਹਿਲਾਂ ਉਹ ਪ੍ਰਤਿਭਾਵਾਨ ਕਹਾਣੀਕਾਰ ਵਜੋਂ ਆਪਣੀ ਪਛਾਣ ਬਣਾ ਚੁੱਕਾ ਸੀ। ਪੰਜਾਬੀ ਨਾਵਲ ਸੰਸਾਰ ਵਿਚ ਉਸਦੇ ਸੱਤ ਨਾਵਲ ਆ ਚੁੱਕੇ ਹਨ। ਆਪਣੇ ਪਹਿਲੇ ਨਾਵਲ 'ਨਰੰਜਣ ਮਸ਼ਾਲਚੀ' ਰਾਹੀਂ ਉਹ ਪੰਜਾਬੀ ਸਮਾਜ ਦੇ ਕਠੋਰ ਯਥਾਰਥ ਦੀ ਪੇਸ਼ਕਾਰੀ ਕਰਕੇ ਚਰਚਾ ਵਿਚ ਆ ਗਿਆ ਸੀ। ਉਸ ਪਿੱਛੋਂ 'ਖੇੜੇ ਸੁੱਖ ਵਿਹੜੇ ਸੁੱਖ', 'ਇਹਨਾਂ ਰਾਹਾਂ ਉਤੇ', 'ਪੱਤ ਕੁਮਲਾ ਗਏ', 'ਦੀਵੇ ਜਗਦੇ ਰਹਿਣਗੇ', 'ਖ਼ਾਲੀ ਖੂਹਾਂ ਦੀ ਕਥਾ' ਰਾਹੀਂ ਕਿਸਾਨੀ ਸੰਸਕ੍ਰਿਤੀ ਦੀ ਸਮਾਜਕ ਸੰਰਚਨਾ, ਕਿਸਾਨੀ ਦੇ ਖੁਸ਼ਹਾਲੀ ਤੋਂ ਕੰਗਾਲੀ ਵੱਲ ਜਾਣ ਦਾ ਬਿਰਤਾਂਤ, ਜਾਗੀਰੂ ਰਿਸ਼ਤਾ-ਨਾਤਾ ਪ੍ਰਬੰਧ, ਸਮਾਜਕ ਮਾਨਤਾਵਾਂ, ਆਰਥਿਕ ਪ੍ਰਬੰਧ ਦਾ ਪੂੰਜੀਵਾਦੀ ਸਮਾਜ ਵਿਚ ਹੁੰਦਾ ਵਿਗਠਨ ਆਦਿ ਦੀ ਭਰਵੀਂ ਪੇਸ਼ਕਾਰੀ ਅਤੇ ਢਾਹੇ ਦੇ ਇਲਾਕੇ ਦੇ ਵਿਸ਼ੇਸ਼ ਭਾਸ਼ਾਈ ਸ਼ਬਦਾਂ ਅਤੇ ਜੁਗਤਾਂ ਨਾਲ ਉਹ ਗਹਿਰ ਗੰਭੀਰ ਨਾਵਲਕਾਰ ਵਜੋਂ ਸਥਾਪਤ ਹੋ ਜਾਂਦਾ ਹੈ। ਹੱਥਲੇ ਨਾਵਲ 'ਗੁਲਾਬੀ ਨਗ ਵਾਲੀ ਮੁੰਦਰੀ' ਵਿਚ ਉਹ ਪਿਆਰ-ਵਿਆਹ ਕਰਵਾਉਣ ਦੇ ਮਸਲੇ ਨੂੰ ਲੈ ਕੇ ਅੱਜੋਕੀ ਨੌਜਵਾਨ ਪੀੜ੍ਹੀ ਅਤੇ ਉਹਨਾਂ ਦੇ ਪਰਿਵਾਰਕ ਮੈਂਬਰਾਂ ਦੀ ਮਾਨਸਿਕ ਹਾਲਤ ਅਤੇ ਟੱਕਰ ਨੂੰ ਰੂਪਮਾਨ ਕਰਦਾ ਹੈ। ਭਾਰਤ ਦੇ ਅਰਧ ਜਾਗੀਰੂ ਅਤੇ ਅਰਧ ਪੂੰਜੀਵਾਦੀ ਦੇਸ਼ ਹੋਣ ਕਾਰਨ ਇਹ ਮਸਲਾ ਲੰਮੇ ਸਮੇਂ ਤੋਂ ਭਾਰਤ ਦੇ ਕਈ ਰਾਜਾਂ ਵਿਚ ਆਪਣੀ ਅਣਖ ਇੱਜ਼ਤ ਦੀ ਸਲਾਮਤੀ ਨਾਲ ਸੰਬੰਧਤ ਰਿਹਾ ਹੈ। ਪੰਜਾਬ ਵਿਚ ਸਿੱਖ ਧਰਮ ਦੀ ਫਿਲਾਸਫੀ ਦੇ ਬਾਵਜੂਦ ਜਾਤ-ਪਾਤ, ਊਚ-ਨੀਚ ਤੇ ਸੁੱਚ-ਭਿੱਟ ਦਾ ਖਿਆਲ ਰੱਖਿਆ ਜਾਂਦਾ ਰਿਹਾ ਹੈ। ਨਾ ਕੇਵਲ ਅਨਪੜ੍ਹ ਜਾਂ ਅੱਧਪੜ੍ਹ ਪਰਿਵਾਰਾਂ ਵਿਚ ਬਲਕਿ ਪੜ੍ਹੇ-ਲਿਖੇ ਅਗਾਂਹਵਧੂ ਕਹਾਉਂਦੇ ਪਰਿਵਾਰਾਂ ਵਿਚ ਵੀ ਇਸਦਾ ਖਿਆਲ ਰੱਖਿਆ ਜਾਂਦਾ ਹੈ। ਇਹ ਨਾਵਲ ਇਸੇ ਦ੍ਰਿਸ਼ਟੀ ਤੋਂ ਇਕ ਪਰਿਵਾਰ ਦੀ ਮਾਨਸਿਕ ਸਥਿਤੀ ਨੂੰ ਬਿਆਨਦਾ ਹੈ।

ਬੈਂਕ ਮੁਲਾਜ਼ਮ ਸਾਧੂ ਸਿੰਘ ਤੇ ਉਸਦੀ ਅਧਿਆਪਕ ਪਤਨੀ ਸੱਤੀ ਆਪਣੇ ਤਿੰਨ ਬੱਚਿਆਂ ਦੇ ਬਿਹਤਰ ਭਵਿੱਖ ਲਈ ਤੇ ਆਪਣੀ ਨੌਕਰੀ ਦੀ ਸੌਖ ਲਈ ਪਿੰਡ ਦੀ ਥਾਂ ਸ਼ਹਿਰ ਰਹਿ ਰਹੇ ਹਨ। ਸ਼ਹਿਰ ਦੀ ਜੀਵਨ-ਜਾਚ ਪਿੰਡ ਦੇ ਮੁਕਾਬਲੇ ਤੇਜ਼ ਤੇ ਖੁੱਲ੍ਹੀ ਹੈ। ਵਿਸ਼ਵੀਕਰਨ ਤੇ ਮੰਡੀ ਦਾ ਪ੍ਰਭਾਵ ਪਿੰਡਾਂ ਨਾਲੋਂ ਸ਼ਹਿਰਾਂ ਵਿਚ ਪਹਿਲਾਂ ਪਹੁੰਚਦਾ ਹੈ। ਇਸ ਪ੍ਰਭਾਵ ਕਾਰਨ ਨਵੀਂ ਪੀੜ੍ਹੀ ਆਪਣੇ ਆਪ

ਨੂੰ ਆਜ਼ਾਦ ਸਮਝਦੀ ਹੋਈ ਆਪਮੁਹਾਰੀਆਂ ਨਵੀਆਂ ਖੁੱਲ੍ਹਾਂ ਲੈ ਲੈਂਦੀ ਹੈ। ਉਸ ਪੀੜ੍ਹੀ ਦੇ ਮਾਪੇ ਇਹਨਾਂ ਖੁੱਲ੍ਹਾਂ ਨੂੰ ਬਗ਼ਾਵਤ ਸਮਝਦੇ ਹਨ। ਇਸ ਤਰ੍ਹਾਂ ਪੈਦਾ ਹੋਣ ਵਾਲਾ ਟਕਰਾਅ ਦੁਖਾਂਤਮਈ ਹੋ ਨਿਬੜਦਾ ਹੈ। ਨਾਵਲ ਵਿਚ ਇਹ ਟਕਰਾਅ ਕਈ ਪੱਖਾਂ ਤੋਂ ਪੇਸ਼ ਹੋਇਆ ਹੈ। ਇਕ ਪਾਸੇ ਪੇਂਡੂ ਤੇ ਸ਼ਹਿਰੀ ਜੀਵਨ- ਜਾਚ, ਕਦਰਾਂ-ਕੀਮਤਾਂ ਦਾ ਟਕਰਾਓ, ਇਕ ਪੀੜ੍ਹੀ ਦਾ ਦੂਜੀ ਪੀੜ੍ਹੀ ਨਾਲ ਵਿਚਾਰਾਂ, ਮਾਨਤਾਵਾਂ ਦਾ ਟਕਰਾਓ, ਆਰਥਿਕਤਾ ਕਾਰਨ ਖ਼ੂਨ ਦੇ ਰਿਸ਼ਤਿਆਂ ਵਿਚ ਟਕਰਾਓ ਆਦਿ ਪੱਖਾਂ ਤੋਂ ਪੇਸ਼ ਹੋਇਆ ਪੂੰਜੀਵਾਦ ਦੇ ਕਰੂਰ ਜੀਵਨ- ਯਥਾਰਥ ਨੂੰ ਰੂਪਮਾਨ ਕਰਦਾ ਹੈ। ਸਾਧੂ ਸਿੰਘ ਤੇ ਸੱਤੀ ਸ਼ਹਿਰ ਵਿਚ ਰਹਿ ਕੇ ਆਪਣੇ ਬੱਚਿਆਂ ਨੂੰ ਨਵੀਂ ਜੀਵਨ-ਜਾਚ ਅਨੁਸਾਰ ਪਾਲਣ ਦੇ ਇੱਛੁਕ ਹਨ ਪਰ ਇਸ ਨਵੀਂ ਜੀਵਨ-ਜਾਚ ਵਿਚ ਆਉਣ ਵਾਲੇ ਵਿਗਾੜਾਂ ਨੂੰ ਸਵੀਕਾਰ ਕਰਨ ਤੋਂ ਇਨਕਾਰੀ ਹਨ। ਉਹਨਾਂ ਦਾ ਵੱਡਾ ਮੁੰਡਾ ਲਾਡੀ ਜਿਸ ਕੁੜੀ ਨਾਲ ਵਿਆਹ ਕਰਵਾਉਣਾ ਚਾਹੁੰਦਾ ਹੈ, ਉਹ ਨੀਵੀਂ ਜਾਤ ਵਿਚੋਂ ਹੋਣ ਕਾਰਨ ਪਰਿਵਾਰ ਨੂੰ ਮਨਜ਼ੂਰ ਨਹੀਂ ਹੈ। ਲਾਡੀ ਜਾਤ ਪਾਤ ਨੂੰ ਮੰਨਣ ਤੋਂ ਇਨਕਾਰੀ ਹੈ। ਉਸਨੂੰ ਆਪਣੇ ਮਾਂ-ਪਿਉ ਆਪਣੇ ਦੁਸ਼ਮਣ ਜਾਪਦੇ ਹਨ: "ਬਕਵਾਸ ਬੰਦ ਕਰ ਮੰਮੀ... ਮੈਂ ਮਿੱਟੀ ਦਾ ਤੇਲ ਪਾ ਕੇ ਮੱਚ ਜਾਊਂਗਾ।ਐਥੀ।ਐਸੇ ਵਖ਼ਤ 'ਤੇ।...ਮੈਂ ਉਹਦੇ ਪਿਓ ਜਾਂ ਕੁਨਬੇ ਤੋਂ ਕੀ ਲੈਣਾਂ ? ਜ਼ਾਤ ਹੁੰਦੀ ਕੀ ਐ? ਮੈਨੂੰ ਸਿਰਫ਼ ਰਾਣੋ ਚਾਹੀਦੀ। ਉਹਦੀ ਕੋਈ ਜ਼ਾਤ ਨਹੀਂ। ਏਹ ਸਾਰਾ ਗੰਦ ਥੋਡੀਆਂ ਖੋਪਰੀਆਂ 'ਚ ਭਰਿਆ ਏ।"

ਸੱਤੀ ਤੇ ਸਾਧੂ ਸਿੰਘ ਇਸੇ ਜਾਗੀਰੂ ਸੋਚ ਦੇ ਧਾਰਨੀ ਹਨ। ਉਂਝ ਉਹਨਾਂ ਨੇ ਪੂੰਜੀਵਾਦੀ ਜੀਵਨ-ਜਾਚ ਦੇ ਦੰਭ ਨੂੰ ਇਕ ਸਟੇਟਸ ਵਜੋਂ ਅਪਣਾਇਆ ਹੋਇਆ ਹੈ। ਪੇਂਡੂ ਜੀਵਨ-ਜਾਚ ਵਿਚੋਂ ਸ਼ਹਿਰ ਆਉਣ ਵਾਲੇ ਵਿਅਕਤੀ ਇਸ ਦੰਭ ਦਾ ਜ਼ਿਆਦਾ ਸ਼ਿਕਾਰ ਹਨ। ਉਹਨਾਂ ਨੂੰ ਜਾਪਦਾ ਹੈ ਕਿ ਸ਼ਹਿਰ ਵਿਚ ਉਹਨਾਂ ਦੀ ਇੱਜ਼ਤ ਇਸੇ ਦੰਭ ਨੂੰ ਕਾਇਮ ਰੱਖਣ ਵਿਚ ਹੀ ਬਣੀ ਰਹਿ ਸਕਦੀ ਹੈ। ਇਹੀ ਕਾਰਨ ਹੈ ਕਿ ਸਾਧੂ ਸਿੰਘ ਤੇ ਸੱਤੀ ਲਾਡੀ ਦੇ ਅਜਿਹੇ ਕਦਮ ਨੂੰ ਇੱਜ਼ਤ ਰੋਲਣ ਵਾਲਾ ਮੰਨਦੇ ਹਨ। ਉਨ੍ਹਾਂ ਲਈ ਇਕਲੌਤੇ ਪੁੱਤਰ ਦਾ ਵਿਆਹ ਸਮਾਜ ਵਿਚ ਨੱਕ ਨਮੂਜ ਰਹਿਣ ਨਾਲ ਜੁੜਿਆ ਹੋਇਆ ਕਾਰਜ ਹੈ। ਨੀਵੀਂ ਜਾਤ ਦੀ ਕੁੜੀ ਨਾਲ ਵਿਆਹ ਕਰਵਾ ਕੇ ਇਹ ਮਰਿਆਦਾ ਭੰਗ ਹੋ ਜਾਵੇਗੀ। ਕੁੜੀ ਬੇਬੀ ਦੁਆਰਾ ਆਪਣੀ ਸਹੇਲੀ ਦੇ ਭਰਾ ਨਾਲ ਵਿਆਹ ਕਰਵਾ ਕੇ ਵਿਦੇਸ਼ ਜਾਣ ਦੀ ਜ਼ਿਦ, ਛੋਟੇ ਮੁੰਡੇ ਰਿੰਕੂ ਦਾ ਪੜ੍ਹਨ ਦੀ ਥਾਂ ਵੇਖੋ-ਵੇਖੀ ਨਵੇਂ ਤੋਂ ਨਵੇਂ ਸਾਧਨਾਂ ਦੀ ਮੰਗ ਕਰਨਾ, ਆਪਣਾ ਭਵਿੱਖ ਅੰਧਕਾਰਮਈ ਦਿਸਣ ਕਰਕੇ ਨਿਰਾਸ਼ਾ ਵਿਚ ਚਲੇ ਜਾਣਾ ਅਤੇ ਅੰਤ ਆਤਮ ਹੱਤਿਆ ਕਰ ਜਾਣਾ ਆਦਿ ਅੱਜੋਕੀ ਪੀੜ੍ਹੀ ਦੀਆਂ ਸਮਕਾਲੀ ਸਮੱਸਿਆਵਾਂ ਹਨ। ਇਸ ਤਰ੍ਹਾਂ ਦੇ ਹਾਲਾਤ ਇਕ ਦਿਨ ਵਿਚ ਨਹੀਂ ਪੈਦਾ ਹੋਏ। ਇਹ ਸਭ ਕੁਝ ਲੰਬੇ ਸਮੇਂ ਦੇ ਵਿਕਾਸ ਦੌਰਾਨ ਵਾਪਰਿਆ ਹੈ। ਇਸ ਵਿਕਾਸ ਵਿਚ ਨਵੀਂ ਪੀੜ੍ਹੀ ਦੀ ਨਿਰਾਸ਼ਾ ਤੇ ਭਟਕਣਾ ਇਸ ਕਦਰ ਵਧ ਗਈ ਹੈ ਕਿ ਉਸਨੂੰ ਵਿਦੇਸ਼ ਜਾ ਕੇ ਰਹਿਣਾ ਹੀ ਇਸਦਾ ਇਕੋ ਇਕ ਹੱਲ ਨਜ਼ਰ ਆਉਂਦਾ ਹੈ। ਵਿਦੇਸ਼ ਜਾਣ ਲਈ ਵੀ ਉਹ ਆਪਣੀ ਮਿਹਨਤ ਕਰਕੇ ਜਾਣ ਦੀ ਥਾਂ ਫਰਜ਼ੀ ਵਿਆਹ ਕਰਵਾ ਕੇ ਜਾਂ ਆਪਣੇ ਕਿਸੇ ਰਿਸ਼ਤੇਦਾਰ ਦਾ ਸਹਾਰਾ ਭਾਲਦੇ ਹਨ। ਸਾਧੂ ਸਿੰਘ ਵਿਦੇਸ਼ ਜਾਣ ਲਈ ਕਾਹਲ਼ੇ ਛੋਟੇ ਪੁੱਤਰ ਰਿੰਕੂ ਨਾਲ ਇਹੀ ਗਿਲਾ ਕਰਦਾ ਹੈ: "ਤੁਸੀਂ ਆਪਹੁਦਰੇ ਹੋ। ਉਡੀਕ ਨਹੀਂ ਸਕਦੇ। ਕੰਡਿਆਂ ਉਪਰੋਂ ਧੂੰਹਦੇ ਹੋ। ਸੰਘਰਸ਼ ਕਰਨਾ ਤੁਸੀਂ ਸਿੱਖਿਆ ਹੀ ਨਹੀਂ। ਮਾਮੇ ਜਾਂ ਲੋਕਾਂ ਵੱਲ ਕਿਉਂ ਦੇਖਦੇ ਹੋ ? ਅਸੀਂ ਆਪਣੇ ਸਹਾਰੇ, ਆਪਣੀ ਮਿਹਨਤ ਨਾਲ ਤਰੱਕੀਆਂ ਕੀਤੀਆਂ। ਤੁਸੀਂ ਆਪਣੇ ਬਲਬੂਤੇ ਅਮਰੀਕਾ ਕੈਨੇਡਾ ਛੱਡ, ਚਾਹੇ ਚੰਦ 'ਤੇ ਪਹੁੰਚ ਜਾਇਓ? ਹੋਰਾਂ ਵੱਲ ਕਿਉਂ ਝਾਕਦੇ ਹੋ?"

ਅਸਲੀਅਤ ਇਹ ਹੈ ਕਿ ਪੂੰਜੀਵਾਦ ਨੇ ਬੰਦੇ ਤੋਂ ਉਸਦੀ ਬੰਦਿਆਈ ਖੋਹ ਲਈ ਹੈ। ਬਾਜ਼ਾਰ ਦੇ ਡਮਰੂ 'ਤੇ ਨੱਚਦਾ ਬੰਦਾ ਸਭ ਕੁਝ ਦੇ ਹੁੰਦੇ ਹੋਏ ਵੀ ਨਿਰਾਸ਼ਾ ਤੇ ਭਟਕਣਾ ਦਾ ਸ਼ਿਕਾਰ ਹੋ ਰਿਹਾ



ਹੈ। ਇਸ ਅੱਗੇ ਸਾਰੀਆਂ ਸਮੱਸਿਆਵਾਂ ਛੋਟੀਆਂ ਹਨ। ਸਾਧੂ ਦਾ ਆਪਣੇ ਭਰਾ ਨਾਲ ਜ਼ਮੀਨ ਦਾ ਝਗੜਾ ਰਿਸ਼ਤਾ ਟੁੱਟਣ ਤਕ ਚਲਾ ਜਾਂਦਾ ਹੈ। ਸਾਧੂ ਸਿੰਘ ਤੇ ਉਸਦੀ ਪਤਨੀ ਸੱਤੀ ਜ਼ਮੀਨ ਨਾਲ ਮੋਹ ਰੱਖਦੇ ਹਨ ਜਦਕਿ ਨਵੀਂ ਪੀੜ੍ਹੀ ਨੂੰ ਜ਼ਮੀਨ ਦਾ ਵੀ ਕੋਈ ਮੋਹ ਨਹੀਂ ਹੈ। ਉਸ ਲਈ ਵਿਦੇਸ਼ ਜਾਣਾ ਹੀ ਇਕੋ ਇਕ ਮਕਸਦ ਬਣ ਗਿਆ ਹੈ। ਉਹ ਚਾਹੇ ਕਿਸੇ ਵੀ ਤਰ੍ਹਾਂ ਜਾਣਾ ਪਵੇ। ਸਾਧੂ ਸਿੰਘ ਦੀ ਧੀ ਬੇਬੀ ਆਪਣੀ ਸਹੇਲੀ ਦੇ ਨਸ਼ੇੜੀ ਭਰਾ ਨਾਲ ਵਿਆਹ ਕਰਵਾ ਕੇ ਬਾਹਰ ਜਾਣਾ ਚਾਹੁੰਦੀ ਹੈ। ਮਾਂ ਵੱਲੋਂ ਜ਼ਮੀਨ ਜਾਇਦਾਦ ਅਤੇ ਖਾਨਦਾਨ ਦੀ ਗੱਲ ਕਰਨ 'ਤੇ ਉਸਦਾ ਇਹ ਆਖਣਾ: "ਜ਼ਮੀਨ ਤੋਂ ਆਪਾਂ ਨੂੰ ਕਿਹੜਾ ਨਿੰਘ ਮਿਲਦਾ, ਮੰਮੀ? ਹੁਣ ਤਕ ਤਾਂ ਤਾਏ ਨੇ ਦੱਬ ਰੱਖੀ। ਨਾਲੇ, ਸ਼ਹਿਰ ਵਿਚ ਸਾਰੇ ਬਰਾਬਰ ਨੇ। ਅਰ ਆਉਣ ਵਾਲੇ ਸਮੇਂ 'ਚ ਜ਼ਮੀਨਾਂ ਵਿਕ ਜਾਣੀਆਂ, ਸਭ ਬੇਜ਼ਮੀਨੇ ਹੋ ਜਾਣੈ। ਫੇਰ ਨਿਰੀ ਲਿਆਕਤ ਦੀ ਹੀ ਕਦਰ ਪਿਆ ਕਰੂ।" ਕਿਸਾਨੀ ਦੀ ਬਦਹਾਲੀ ਨੂੰ ਪੇਸ਼ ਕਰਨ ਦੇ ਨਾਲ ਨਾਲ ਨਵੀਂ ਪੀੜ੍ਹੀ ਦੇ ਜ਼ਮੀਨ ਤੋਂ ਮੋਹ ਭੰਗ ਹੋਣ ਦਾ ਸੰਕੇਤ ਵੀ ਦਿੰਦਾ ਹੈ। ਕਿਸਾਨੀ ਵਿਚ ਜ਼ਮੀਨ ਨੂੰ ਲੈ ਕੇ ਪੈਦਾ ਹੋਣ ਵਾਲੇ ਲੜਾਈ ਝਗੜੇ ਆਰਥਿਕਤਾ ਨਾਲ ਸੰਬੰਧ ਰੱਖਦੇ ਹਨ, ਜਦਕਿ ਪੂੰਜੀਵਾਦ ਨੇ ਆਰਥਿਕਤਾ ਦੇ ਨਾਲ-ਨਾਲ ਮਾਨਸਿਕਤਾ ਉਪਰ ਵੀ ਹੱਲਾ ਬੋਲਿਆ ਹੈ। ਮਾਨਸਿਕ ਪੱਖੋਂ ਨਪੀੜਿਆ ਵਿਅਕਤੀ ਵਧੇਰੇ ਦੁਖਾਂਤ ਭੋਗਦਾ ਹੈ।

ਨਾਵਲ ਵਿਚ ਮਰਦ ਮਾਨਸਿਕਤਾ ਨੂੰ ਬੜੇ ਯਥਾਰਥਮਈ ਢੰਗ ਨਾਲ ਪੇਸ਼ ਕੀਤਾ ਹੈ। ਸਾਧੂ ਸਿੰਘ ਦੀ ਸੋਚ ਵਿਚ ਪੂਰੀ ਤਰ੍ਹਾਂ ਜਾਗੀਰੂ ਅੰਸ਼ ਵਿਦਮਾਨ ਹਨ। ਉਹ ਆਪਣੇ ਮੁੰਡੇ ਲਾਡੀ ਦੇ ਨੀਵੀਂ ਜਾਤ ਦੀ ਕੁੜੀ ਨਾਲ ਵਿਆਹ ਕਰਵਾਉਣ ਨੂੰ ਇੱਜ਼ਤ ਨਾਲ ਜੋੜ ਕੇ ਦੇਖਦਾ ਹੈ ਪਰ ਦੂਜੇ ਪਾਸੇ ਆਪਣੀ ਬੈਂਕ ਵਿਚ ਸਫਾਈ ਸੇਵਕਾ ਨਾਲ ਸੰਬੰਧ ਰੱਖਦਾ ਹੈ। ਉਸਦਾ ਕਿਰਦਾਰ ਦੂਹਰਾ ਹੀ ਨਹੀਂ ਬਲਕਿ ਤੀਹਰਾ ਚੌਹਰਾ ਹੈ। ਬੱਚਿਆਂ ਪ੍ਰਤੀ ਅਲੱਗ ਧਾਰਨਾ, ਕਹਿਣੀ ਕਰਨੀ ਵਿਚ ਫਰਕ, ਆਪਣੀ ਪਤਨੀ ਬਾਰੇ ਦੂਹਰੇ ਮਾਪਦੰਡ ਰੱਖਣ ਕਾਰਨ ਉਹ ਗੁੰਝਲਦਾਰ ਪਾਤਰ ਵਜੋਂ ਰੂਪਮਾਨ ਹੁੰਦਾ ਹੈ। ਪਤਨੀ ਨੂੰ ਪਿਆਰ ਕਰਨ ਦੇ ਬਾਵਜੂਦ ਉਸਦਾ ਪਿਛੋਕੜ ਫਰੋਲਦਾ ਰਹਿੰਦਾ ਹੈ। ਆਪਣੀ ਸੰਤਾਨ ਦੇ ਵਿਚਾਰਾਂ ਨੂੰ ਮਾੜੇ ਬਣਾ ਕੇ ਇਸਦਾ ਦੋਸ਼ੀ ਪਤਨੀ ਨੂੰ ਸਮਝਦਾ ਹੈ। ਵਿਆਹ ਤੋਂ ਪਹਿਲਾਂ ਪਤਨੀ ਦਾ ਕਿਸੇ ਹੋਰ ਪੁਰਸ਼ ਨਾਲ ਸੰਬੰਧ ਹੋਣ ਜਾਂ ਕਿਸੇ ਹੋਰ ਮਰਦ ਬਾਰੇ ਸੋਚਣ ਨੂੰ ਉਹ ਬੱਚਿਆਂ ਉਪਰ ਪਿਆ ਅਸਰ ਮੰਨਦਾ ਹੈ। ਅਸਲ ਵਿਚ ਉਹ ਚਾਹੁੰਦਾ ਹੈ ਕਿ ਬੈਂਕ ਦੀ ਸਫਾਈ ਸੇਵਕਾ ਨਾਲ ਸੰਬੰਧਾਂ ਬਾਰੇ ਪਤਾ ਹੋਣ 'ਤੇ ਵੀ ਪਤਨੀ ਉਸਨੂੰ ਦੋਸ਼ੀ ਨਾ ਮੰਨੇ, ਇਸ ਲਈ ਉਹ ਪਤਨੀ ਨੂੰ ਦੋਸ਼ੀ ਬਣਾ ਕੇ ਆਪਣੀਆਂ ਗ਼ਲਤੀਆਂ ਤੇ ਕਮਜ਼ੋਰੀਆਂ ਉਪਰ ਪਰਦਾ ਪਾਉਣ ਦੀ ਕੋਸ਼ਿਸ਼ ਕਰਦਾ ਹੈ। ਆਪਣੀ ਅਜਿਹੀ ਮਾਨਸਿਕਤਾ ਕਾਰਨ ਉਸਦਾ ਚਰਿੱਤਰ ਜਾਗੀਰੂ ਰਹਿੰਦ-ਖੂੰਹਦ ਵਾਲੇ ਪੂੰਜੀਵਾਦੀ ਚਰਿੱਤਰ ਵਜੋਂ ਪੇਸ਼ ਹੋਇਆ ਹੈ। ਨਾਵਲ ਵਿਚ ਅੱਜੋਕੀ ਨੌਜਵਾਨ ਪੀੜ੍ਹੀ ਦਾ ਅਕਸ ਬੜਾ ਯਥਾਰਥਕ ਹੈ। ਵਿਸ਼ਵੀਕਰਨ ਦੇ ਦੌਰ ਵਿਚ ਅੱਜੋਕੀ ਨੌਜਵਾਨ ਪੀੜ੍ਹੀ ਅਸੰਤੁਸ਼ਟੀ ਹੰਢਾ ਰਹੀ ਹੈ। ਮੱਧ ਵਰਗੀ ਪਰਿਵਾਰਾਂ ਦੇ ਬੱਚੇ ਦੇਖਾ-ਦੇਖੀ ਉੱਚੀਆਂ ਖਾਹਿਸ਼ਾਂ ਤਾਂ ਰੱਖਦੇ ਹਨ ਪਰ ਉਹਨਾਂ ਦੀ ਪੂਰਤੀ ਲਈ ਉਸ ਕਿਸਮ ਦਾ ਸੰਘਰਸ਼ ਜਾਂ ਮਿਹਨਤ ਨਹੀਂ ਕਰਦੇ। ਸਿੱਟੇ ਵਜੋਂ ਉਹਨਾਂ ਵਿਚ ਨਿਰਾਸ਼ਾ ਪੈਦਾ ਹੋ ਜਾਂਦੀ ਹੈ। ਇਹ ਨਿਰਾਸ਼ਾ ਉਹਨਾਂ ਨੂੰ ਰਿੰਕੂ ਵਾਂਗ ਆਤਮ ਦਾਹ ਕਰਨ ਤਕ ਵੀ ਲੈ ਜਾਂਦੀ ਹੈ। ਜਿਹੜੇ ਲਾਡੀ ਵਰਗੇ ਇਸ ਵਿਚੋਂ ਨਿਕਲ ਜਾਂਦੇ ਹਨ ਉਹ ਪਹਿਲਾਂ ਵਾਂਗ ਚੇਤਨ ਤੇ ਸਥਿਰ ਨਹੀਂ ਰਹਿੰਦੇ।

ਸਮੁੱਚੇ ਨਾਵਲ ਦਾ ਬਿਰਤਾਂਤ ਲਾਡੀ ਤੇ ਰਾਣੋ ਦੇ ਆਪਸੀ ਪਿਆਰ-ਵਿਆਹ ਕਰਵਾਉਣ ਦੁਆਲੇ ਬੁਣਿਆ ਹੋਇਆ ਹੈ। ਵਿਆਹ ਕਰਵਾਉਣ ਲਈ ਉਹ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਹਨ। ਪਰਿਵਾਰ ਇਸਦੇ ਉਲਟ ਖੜ੍ਹਾ ਹੈ। ਦੋਹਾਂ ਦੇ ਵਿਰੋਧ ਵਿਚੋਂ ਹੀ ਨਾਵਲ ਦੀਆਂ ਦੂਜੀਆਂ ਘਟਨਾਵਾਂ ਦਾ ਵਿਕਾਸ ਹੁੰਦਾ ਹੈ। ਨਾਵਲ ਦੇ ਅੰਤ ਵਿਚ ਦੋਹਾਂ ਧਿਰਾਂ ਵਿਚ ਬਹੁਤ ਵੱਡੀ ਤਬਦੀਲੀ ਵਾਪਰਦੀ ਹੈ। ਸਾਧੂ ਸਿੰਘ ਦੀ ਬਿਮਾਰੀ ਦੌਰਾਨ ਲਾਡੀ ਵੱਲੋਂ ਗੁਰਦਾ ਦੇਣ ਉਪਰੰਤ

ਪਰਿਵਾਰ ਦਾ ਰਾਣੋ ਪ੍ਰਤੀ ਰਵੱਈਆ ਬਦਲਨ ਲੱਗ ਜਾਂਦਾ ਹੈ। ਉਹ ਲਾਡੀ ਦਾ ਵਿਆਹ ਕਰਨ ਲਈ ਤਿਆਰ ਹੋ ਜਾਂਦੇ ਹਨ ਪਰ ਦੂਜੇ ਪਾਸੇ ਘਰ ਪਰਿਵਾਰ ਤੇ ਸਮਾਜ ਵੱਲੋਂ ਲਗਾਤਾਰ ਪੈਣ ਵਾਲੇ ਦਬਾਅ ਕਾਰਨ ਲਾਡੀ ਰਾਣੋ ਨਾਲੋਂ ਟੁੱਟ ਜਾਂਦਾ ਹੈ। ਰਾਣੋ ਉਸਦੀ ਉਡੀਕ ਕਰਦੀ ਤੇ ਬੇਰੁਖੀ ਹੰਢਾਉਂਦੀ ਹੋਈ ਨਿਰਾਸ਼ ਹੋਣ ਦੀ ਥਾਂ ਲਾਡੀ ਦੇ ਤਾਏ ਦੇ ਮੁੰਡੇ ਸੁਖਪ੍ਰੀਤ ਨਾਲ ਵਿਆਹ ਕਰਵਾ ਕੇ ਆਸਟਰੇਲੀਆ ਚਲੀ ਜਾਂਦੀ ਹੈ। ਲਾਡੀ ਦੇ ਮਾਂ-ਪਿਉ ਆਪਣੇ ਜਾਗੀਰੂ ਵਿਚਾਰਾਂ ਵਿਚ ਤਬਦੀਲੀ ਲਿਆ ਕੇ ਨਵੀਨ ਬਣਾ ਲੈਂਦੇ ਹਨ ਜਦਕਿ ਲਾਡੀ ਦੇ ਵਿਚਾਰਾਂ ਦਾ ਵਿਕਾਸ ਨਵੀਨਤਾ ਤੋਂ ਪੁਰਾਤਨਤਾ ਵੱਲ ਹੋ ਜਾਂਦਾ ਹੈ। ਰਾਣੋ ਦੀ ਗੋਲਡੀ ਅਤੇ ਸੁਖਪ੍ਰੀਤ ਨਾਲ ਨੇੜਤਾ ਕਾਰਨ ਪੈਦਾ ਹੋਈ ਨਫ਼ਰਤ ਵਿਚੋਂ ਲਾਡੀ ਦੀ ਜਾਗੀਰੂ ਮਰਦ ਮਾਨਸਿਕਤਾ ਝਲਕਦੀ ਹੈ। ਇਸ ਪੜਾਅ 'ਤੇ ਪਹੁੰਚ ਕੇ ਉਹ ਆਪਣੇ ਬਾਪ ਸਾਧੂ ਸਿੰਘ ਵਰਗਾ ਬਣ ਜਾਂਦਾ ਹੈ ਜਦਕਿ ਉਸਦਾ ਬਾਪ ਅੱਗੇ ਵਿਕਾਸ ਕਰਕੇ ਲਾਡੀ ਦੀ ਸੋਚ ਦਾ ਬਣ ਜਾਂਦਾ ਹੈ। ਇਸ ਪੱਖ ਤੋਂ ਨਾਵਲ ਦੀ ਅਹਿਮੀਅਤ ਹੋਰ ਵੀ ਵਧ ਜਾਂਦੀ ਹੈ। ਵਿਸ਼ਵੀਕਰਨ ਨੇ ਨੌਜਵਾਨ ਪੀੜ੍ਹੀ ਨੂੰ ਇਸ ਕਦਰ ਆਪਣੇ ਕਲਾਵੇ ਵਿਚ ਲਿਆ ਹੈ ਕਿ ਉਹ ਕਿਸੇ ਵੀ ਤਰ੍ਹਾਂ ਇਸਦੀ ਗ੍ਰਿਫਤ ਵਿਚੋਂ ਬਾਹਰ ਨਹੀਂ ਨਿਕਲ ਸਕਦੀ।

ਨਾਵਲ ਦੇ ਕਲਾਤਮਕ ਪੱਖ ਤੋਂ ਨਾਵਲਕਾਰ ਦੀ ਪ੍ਰਬੀਨਤਾ ਅਤੇ ਪਕਿਆਈ ਝਲਕਦੀ ਹੈ। ਪਾਤਰਾਂ ਦੀ ਮਾਨਸਿਕਤਾ ਚਿਤਰਨ ਲਈ ਸੁਪਨਮਈ ਤੇ ਮਨੋਬਚਨੀ ਜੁਗਤ ਦੀ ਵਧੇਰੇ ਵਰਤੋਂ ਕੀਤੀ ਹੈ। ਕੁਝ ਥਾਵਾਂ 'ਤੇ ਗ਼ੈਰ ਬਿਰਤਾਂਤਕ ਅੰਸ਼ਾਂ ਰਾਹੀਂ ਲੋਕ ਕਹਾਵਤਾਂ ਤੇ ਲੋਕ ਪ੍ਰਸੰਗਾਂ ਦੀ ਵਰਤੋਂ ਕਰਕੇ ਆਪਣੀ ਗੱਲ ਨੂੰ ਵਜ਼ਨਦਾਰ ਬਣਾਇਆ ਹੈ। ਮਾਮਾ ਮਿਲਖੀ ਤੇ ਹੋਰ ਪਾਤਰਾਂ ਦਾ ਮੁਸੀਬਤ ਵਿਚ ਫਸੇ ਪਾਤਰਾਂ ਨੂੰ ਬਾਹਰ ਕੱਢਣ ਲਈ ਉਹਨਾਂ ਦੀ ਸਿਮਰਤੀ ਵਿਚ ਆਉਣਾ ਨਾਵਲਕਾਰ ਦੀ ਕਿੱਸਾ ਕਾਵਿ ਤੋਂ ਅਪਣਾਈ ਹੋਈ ਸੋਚੀ ਸਮਝੀ ਜੁਗਤ ਹੈ। ਇਸਦੀ ਬਹੁਤੀ ਵਰਤੋਂ ਕਈ ਵਾਰ ਬਿਰਤਾਂਤ ਦੀ ਯਥਾਰਥਕਤਾ ਅਤੇ ਸਹਿਜਤਾ ਨੂੰ ਪ੍ਰਭਾਵਤ ਕਰਦੀ ਹੈ। ਪਰੰਤੂ ਸਮੁੱਚੇ ਰੂਪ ਵਿਚ ਵਿਸ਼ੇ ਉਪਰ ਆਪਣੀ ਪਕੜ, ਸ਼ਬਦਾਂ, ਵਾਕਾਂ ਤੇ ਦ੍ਰਿਸ਼-ਚਿਤਰਨ ਵਿਚ ਮੁਹਾਰਤ ਹੋਣ ਕਾਰਨ ਇਹ ਨਾਵਲ ਰੌਚਿਕ ਹੈ। ਆਪਣੇ ਨਵੀਨ ਵਿਸ਼ੇ ਕਾਰਨ ਇਹ ਪੜ੍ਹਨਯੋਗ ਹੈ। ਇਸਦਾ ਸਵਾਗਤ ਕਰਨਾ ਬਣਦਾ ਹੈ।

**-ਹਰਿੰਦਰ ਸਿੰਘ**

## ਚਾਰ ਤੱਤ ਦਾ ਪੁਤਲਾ (ਕਹਾਣੀ-ਸੰਗ੍ਰਹਿ) ਸਰੂਪ ਸਿਆਲਵੀ

ਦਲਿਤ ਸਰੋਕਾਰਾਂ ਨੂੰ ਪੂਰੀ ਇਮਾਨਦਾਰੀ ਨਾਲ ਨਵੇਂ ਕੋਣ ਤੋਂ ਪ੍ਰਗਟਾਉਣ ਵਾਲੇ ਕਹਾਣੀਕਾਰ ਸਰੂਪ ਸਿਆਲਵੀ ਨੇ ਸਿਰਜਣਾਤਮਕ ਪੰਜਾਬੀ ਕਹਾਣੀ ਦੇ ਇਤਿਹਾਸ ਵਿਚ ਆਪਣੀ ਇਕ ਵਿਲੱਖਣ ਪਛਾਣ ਕਾਇਮ ਕਰ ਲਈ ਹੈ। ਉਸਦਾ ਸੱਜਰਾ ਕਹਾਣੀ-ਸੰਗ੍ਰਹਿ 'ਚਾਰ ਤੱਤ ਦਾ ਪੁਤਲਾ' (ਪੰਨੇ 144, ਮੁੱਲ 200 ਰੁਪਏ, ਪਰਵਾਜ਼ ਪ੍ਰਕਾਸ਼ਨ, ਜਲੰਧਰ) ਉਸਦੀ ਬਣ ਚੁੱਕੀ ਅਜਿਹੀ ਪਛਾਣ ਨੂੰ ਹੋਰ ਪੁਖ਼ਤਾ ਕਰਦਾ ਹੈ।

ਹੱਥਲੇ ਕਹਾਣੀ-ਸੰਗ੍ਰਹਿ ਦੀ ਸਿਰਲੇਖਕ ਕਹਾਣੀ 'ਚਾਰ ਤੱਤ ਦਾ ਪੁਤਲਾ' ਇਸ ਦਾਰਸ਼ਨਿਕ ਵਿਚਾਰ ਨੂੰ ਲੈ ਕੇ ਲਿਖੀ ਗਈ ਹੈ ਕਿ ਵਿਅਕਤੀ ਪੰਜ ਤੱਤਾਂ: ਜਲ, ਅਗਨੀ, ਪ੍ਰਿਥਵੀ, ਪਵਨ ਤੇ ਆਕਾਸ਼ ਵਿਚੋਂ ਆਕਾਸ਼ ਤੱਤ ਨੂੰ ਛੱਡ ਕੇ ਬਾਕੀ ਦੇ ਚਾਰ ਤੱਤਾਂ ਦੇ ਮੇਲ ਤੋਂ ਬਣਿਆ ਪੁਤਲਾ ਹੈ। ਕਹਾਣੀਕਾਰ ਨੇ ਅਜਿਹਾ ਭੌਤਿਕਵਾਦੀ ਦਾਰਸ਼ਨਿਕ ਵਿਚਾਰ 'ਲੋਕਾਇਤ' ਦੇ ਇਸ ਫਲਸਫੇ ਤੋਂ ਲਿਆ ਹੈ ਕਿ ਜਲ, ਅਗਨੀ, ਪ੍ਰਿਥਵੀ ਤੇ ਪਵਨ ਦੇ ਰੂਪਾਂਤਰਣ ਦੀ ਰਸਾਇਣਕ ਪ੍ਰਕਿਰਿਆ ਦੇ ਮਿਸ਼ਰਣ ਵਿਚੋਂ ਚੇਤਨਾ-ਸੰਪੰਨ ਸਰੀਰ ਪੈਦਾ ਹੁੰਦਾ ਹੈ। ਇਸ ਲਈ ਲੋਕਾਇਤ (ਲੋਕਾਂ ਦੇ ਸ਼ੰਕਿਆਂ ਦਾ ਭੌਤਿਕਵਾਦੀ ਢੰਗ-ਤਰੀਕਿਆਂ ਨਾਲ ਨਿਪਟਾਰਾ ਕਰਨ ਵਾਲੇ ਪੰਜਵੀਂ ਛੇਵੀਂ ਈਸਵੀ ਪੂਰਵ ਦੇ ਵਿਦਵਾਨ) ਮੰਨਦੇ ਸਨ ਕਿ ਵਿਅਕਤੀ ਪੰਜ ਤੱਤਾਂ ਦਾ ਨਹੀਂ ਬਲਕਿ ਚਾਰ ਤੱਤਾਂ ਦਾ ਬਣਿਆ



ਹੋਇਆ ਇਕ ਜੀਵ ਹੈ। ਆਮ ਲੋਕਾਂ ਦੇ ਹਿਤਾਂ ਦੀ ਗੱਲ ਕਰਨ ਵਾਲੇ ਇਹਨਾਂ ਲੋਕਾਇਤਾਂ ਅਥਵਾ ਰਿਸ਼ੀਆਂ ਦਾ ਮੰਨਣਾ ਹੈ ਕਿ ਉਸ ਗਿਆਨ ਨੂੰ ਹੀ ਵਿਸ਼ਵਾਸਯੋਗ ਮੰਨਿਆ ਜਾਣਾ ਚਾਹੀਦਾ ਹੈ ਜੋ ਪੰਜ ਗਿਆਨ ਇੰਦਰੀਆਂ (ਅੱਖ, ਕੰਨ, ਨੱਕ, ਜੀਭ ਤੇ ਚਮੜੀ) ਦੁਆਰਾ ਪ੍ਰਾਪਤ ਕੀਤਾ ਗਿਆ ਹੋਵੇ। ਇਸ ਲੋਕਾਇਤਵਾਦੀ ਗਿਆਨ ਦੀ ਰੋਸ਼ਨੀ ਰਾਹੀਂ ਸਰੂਪ ਸਿਆਲਵੀ ਨੇ ਵਿਗਿਆਨਕ ਯੁਗ ਅੰਦਰ ਵਿਚਰ ਰਹੇ ਅੱਜੋਕੇ ਵਿਅਕਤੀ ਦੇ ਆਤਮਾ-ਪਰਮਾਤਮਾ, ਸਵਰਗ-ਨਰਕ, ਅਗਲਾ ਜਨਮ-ਪਿਛਲਾ ਜਨਮ, ਮੁਕਤੀ-ਮੋਕਸ਼ ਆਦਿ ਵਿਸ਼ਵਾਸਾਂ ਦਾ ਖੰਡਨ ਕਰਕੇ ਇਹ ਗਲਪੀ ਵਿਵੇਕ ਉਸਾਰਿਆ ਹੈ ਕਿ ਅਜਿਹੇ ਅੰਧ-ਵਿਸ਼ਵਾਸੀ ਵਿਚਾਰ ਉਹਨਾਂ ਵਿਹਲੜਾਂ ਤੇ ਸ਼ੈਤਾਨਾਂ ਦੀ ਦੇਣ ਹਨ ਜੋ ਸਮਾਜਕ ਵਿਵਸਥਾ ਅੰਦਰ ਜਾਤ ਤੇ ਜਮਾਤ ਵਰਗੇ ਜਟਿਲ ਵਰਤਾਰਿਆਂ ਨੂੰ ਹੋਰ ਜਟਿਲ ਬਣਾ ਕੇ ਸਮਾਪਤ ਨਹੀਂ ਹੋਣ ਦੇਣਾ ਚਾਹੁੰਦੇ। ਅਜਿਹੇ ਵਿਹਲੜ ਤੇ ਸ਼ੈਤਾਨ ਮਨੁੱਖੀ ਵਿਕਾਸ ਦੇ ਇਤਿਹਾਸਕ ਦੌਰਾਂ ਅੰਦਰ ਪੂਰਵਜ਼ਾਂ ਤੋਂ ਚੱਲੀਆਂ ਆ ਰਹੀਆਂ ਸਮਾਜਕ ਵੰਡ-ਪਾਉਣੀਆਂ ਰਵਾਇਤਾਂ ਦਾ ਸਮਰਥਨ ਕਰਦੇ ਚਲੇ ਆ ਰਹੇ ਹਨ। ਤੇ ਆਮ ਲੋਕਾਂ ਦੇ ਤਨ, ਮਨ ਤੇ ਧਨ ਦਾ ਖੂਬ ਸ਼ੋਸ਼ਣ ਕਰਦੇ ਆ ਰਹੇ ਹਨ। ਜਿਵੇਂ ਕਹਾਣੀ ਵਿਚਲੇ ਡੇਰੇ ਦਾ ਬਾਬਾ ਢੇਰ ਨਾਥ, ਬਾਬਾ ਬੇਲੀ, ਕਾਲਾ ਕਲੂਟਾ ਬਾਬਾ ਆਦਿ ਪਾਤਰ ਕਰਦੇ ਹਨ। ਵਿਗਿਆਨਕ ਚੇਤਨਾ ਜਗਾਉਣ ਲਈ ਸਿਆਲਵੀ ਨੇ ਬਿਰਤਾਂਤਕਾਰ (ਮੈਂ-ਪਾਤਰ) ਦੇ ਰੂਪ ਵਿਚ ਅਹਿਮ ਭੂਮਿਕਾ ਨਿਭਾਈ ਹੀ ਹੈ, ਨਾਲ ਹੀ ਇਸਨੂੰ ਹੋਰ ਪੁਖਤਾ ਕਰਨ ਲਈ ਡਾਕਟਰ ਰਘਬੀਰ ਸਿੰਘ ਨਾਮੀ ਪਾਤਰ ਦੀ ਸਿਰਜਣਾ ਵੀ ਕੀਤੀ ਹੈ। ਕੁਲਵਿੰਦਰ, ਦਵਿੰਦਰ ਆਦਿ ਕਾਲਜੀਏਟ ਪਾਤਰਾਂ ਦੀ ਸਿਰਜਣਾ ਵੀ ਏਸੇ ਪ੍ਰਸੰਗ 'ਚ ਕੀਤੀ ਗਈ ਹੈ। ਇਹ ਕਹਾਣੀ ਭਾਰਤੀ ਸਮਾਜ ਵਿਚ ਫੈਲੇ ਡੇਰਾਵਾਦ ਤੇ ਡੇਰਿਆਂ ਵੱਲੋਂ ਫੈਲਾਏ ਜਾਂਦੇ ਅੰਧ-ਵਿਸ਼ਵਾਸਾਂ ਨੂੰ ਲੋਕਾਇਤਵਾਦੀ ਵਿਚਾਰਧਾਰਾ ਰਾਹੀਂ ਛੰਡਦੀ ਹੋਈ ਪਾਤਰ-ਸਿਰਜਣ ਦੀ ਇਕ ਨਵੀਂ ਅੰਤਰ-ਦ੍ਰਿਸ਼ਟੀ ਪ੍ਰਸੁਤਤ ਕਰਦੀ ਹੈ।

ਸਰੂਪ ਸਿਆਲਵੀ ਆਪਣੇ ਪਾਤਰਾਂ ਦੇ ਮਨਾਂ ਅੰਦਰਲੇ ਅੰਨ੍ਹੇਰੇ ਕੋਨਿਆਂ ਨੂੰ ਰੋਸ਼ਨ ਕਰਕੇ ਪਾਤਰ-ਸਿਰਜਣ ਵਿਚ ਨਵੀਆਂ ਅੰਤਰ-ਦ੍ਰਿਸ਼ਟੀਆਂ ਨੂੰ ਪੇਸ਼ ਕਰਦਾ ਹੈ। ਜਿਵੇਂ,'ਰਵਿੰਦਰ ਰਾਵਣ' ਨਾਮਕ ਕਹਾਣੀ ਵਿਚ ਰਵਿੰਦਰ ਨਾਮੀ ਪਾਤਰ ਦੇ ਦੁਬਿਧਾਗ੍ਰਸਤ ਮਨ ਦੀ ਨਵਿਰਤੀ ਲਈ ਘੁੰਮਣ ਸਿੰਘ ਨਾਮੀ ਪਾਤਰ ਦੀ ਸਿਰਜਣਾ ਕੀਤੀ ਗਈ ਹੈ। ਇਸ ਪਾਤਰ ਰਾਹੀਂ ਇਹ ਅੰਤਰ-ਦ੍ਰਿਸ਼ਟੀ ਸਾਹਵੇਂ ਆਉਂਦੀ ਹੈ ਕਿ ਪ੍ਰਾਚੀਨ ਤੇ ਮੱਧਕਾਲੀਨ ਇਤਿਹਾਸ ਦੀ ਬਾਹਰਮੁਖੀ ਸਹੀ ਸਮਝ ਸਮਕਾਲ ਵਿਚ ਵਿਚਰਨ ਵਾਲੇ ਪ੍ਰਾਣੀਆਂ ਨੂੰ ਜਿਉਣ ਜੋਗਿਆਂ ਬਣਾ ਸਕਦੀ ਹੈ। ਇਸ ਕਹਾਣੀ ਦਾ ਮੁੱਖ ਪਾਤਰ ਰਵਿੰਦਰ ਰਾਓ ਰਾਮ ਲੀਲ੍ਹਾ ਵਿਚ ਰਾਵਣ ਪਾਤਰ ਦੀ ਭੂਮਿਕਾ ਨਿਭਾਉਂਦਾ ਹੋਇਆ ਜਿਸ ਦੁਚਿੱਤੀ ਦਾ ਸ਼ਿਕਾਰ ਹੁੰਦਾ ਹੈ, ਉਸਦੀ ਨਵਿਰਤੀ ਲਈ ਕਹਾਣੀਕਾਰ ਨੇ ਘੁੰਮਣ ਸਿੰਘ ਨਾਮੀ ਪਾਤਰ ਰਾਹੀਂ ਲੋਕ-ਪੱਖੀ ਇਤਿਹਾਸਕ ਸਮਝ ਦੀ ਵਰਤੋਂ ਕੀਤੀ ਹੈ। ਘੁੰਮਣ ਸਿੰਘ ਦੀ ਏਹੋ ਸਮਝ ਪੱਲੇ ਪੈਂਦਿਆਂ ਹੀ ਰਵਿੰਦਰ ਰਾਓ ਨੂੰ ਰਵਿੰਦਰ ਰਾਵਣ ਬਣਨ ਵਿਚ ਫ਼ਖ਼ਰ ਮਹਿਸੂਸ ਹੁੰਦਾ ਹੈ। 'ਸਿੰਗਲ ਮਦਰ' ਨਾਂ ਦੀ ਕਹਾਣੀ ਵਿਚ ਪਤੀ ਦੀਆਂ ਲਾਈਆਂ ਜਾਤ ਆਧਾਰਤ ਅਪਮਾਨਤ ਚੋਭਾਂ ਤੋਂ ਸਤਾਈ ਇਕ ਪਤਨੀ ਹੱਥੋਂ ਆਪਣੇ ਪਤੀ ਦਾ ਕਤਲ ਹੋ ਜਾਂਦਾ ਹੈ। ਲੋਕ ਲਾਜ ਦੀ ਪਰਵਾਹ ਨਾ ਕਰਦੀ ਹੋਈ ਇਹ ਔਰਤ ਆਪਣੀ ਕੁੱਖ ਵਿਚ ਪਲਦੇ ਉਸਦੇ ਬੱਚੇ ਨੂੰ ਜਨਮ ਦੇਣ ਵਿਚ ਫ਼ਖ਼ਰ ਮਹਿਸੂਸ ਕਰਦੀ ਹੈ। ਕਹਾਣੀਕਾਰ ਨੇ ਉਸਦੀ ਸੋਚ ਵਿਚ ਇਹ ਵਿਚਾਰ ਤਰਦਾ ਰੱਖਿਆ ਹੈ ਕਿ ਵੈਦਿਕ ਕਾਲ ਤੋਂ ਉਪਨਿਸ਼ਦ ਕਾਲ ਤਕ ਮਾਤਾ ਪ੍ਰਧਾਨ ਪਰਿਵਾਰ ਪਰੰਪਰਾ ਮੌਜੂਦ ਸੀ। ਇਸ ਪਰੰਪਰਾ ਨੂੰ ਸਮਕਾਲ ਵਿਚ ਵੀ ਜੀਵਤ ਰੱਖਿਆ ਜਾ ਸਕਦਾ ਹੈ। ਇਸ ਪਰੰਪਰਕ ਸੋਚ ਨੂੰ ਵਰਤਮਾਨ ਨਾਲ ਜੋੜਨ ਵਾਸਤੇ ਕਹਾਣੀਕਾਰ ਨੇ ਪਾਤਰ-ਸਿਰਜਣ ਲਈ ਇਕ ਅਜਿਹੀ ਅੰਤਰ-ਦ੍ਰਿਸ਼ਟੀ ਦਾ ਇਸਤੇਮਾਲ ਕੀਤਾ ਹੈ ਜਿਸ ਅਨੁਸਾਰ ਇਤਿਹਾਸ ਤੇ ਮਿਥਿਹਾਸ ਵਿਚਲੀਆਂ ਚੰਗੀਆਂ ਕੀਮਤਾਂ ਨੂੰ ਗ੍ਰਹਿਣ ਕਰਕੇ ਵਰਤਮਾਨ ਪਰਿਵਾਰਾਂ ਦੀਆਂ ਪਰਿਵਾਰਕ

ਸਮੱਸਿਆਵਾਂ ਦਾ ਹੱਲ ਢੂੰਡਿਆ ਜਾ ਸਕਦਾ ਹੈ। ਕਹਾਣੀ ਵਿਚਲੀ ਸ਼ੈਲੀ ਨਾਂ ਦੀ ਔਰਤ ਭਾਰਤੀ ਰਾਜ ਦੀ ਨਿਆਇਕ ਵਿਵਸਥਾ ਕੋਲ਼ੋਂ 'ਸਿੰਗਲ ਮਦਰ' ਬਣਨ ਦੇ ਅਧਿਕਾਰ ਨੂੰ ਪ੍ਰਾਪਤ ਕਰਨ ਲਈ ਕਾਨੂੰਨੀ ਲੜਾਈ ਲੜਨ ਲਈ ਵੀ ਤਿਆਰ ਹੈ। ਤੇ ਉਸਨੂੰ ਇਨਸਾਫ ਦੀ ਵੀ ਪੂਰੀ ਉਮੀਦ ਹੈ। ਪਰ ਪਾਠਕਾਂ ਨੂੰ 'ਉਹ ਬਾਰਾਂ ਦਿਨ' ਨਾਂ ਦੀ ਕਹਾਣੀ ਵਿਚ ਕਿਸੇ ਹੋਰ ਪ੍ਰਸੰਗ ਅਧੀਨ ਨਿਆਇਕ ਵਿਵਸਥਾਵਾਂ ਦੇ ਸਾਲਾਂ ਬੱਧੀ ਉਡੀਕੇ ਜਾਣ ਵਾਲੇ ਫੈਸਲਿਆਂ ਦੇ ਬਿਰਤਾਂਤ ਨੂੰ ਵੀ ਸਮਝਣਾ ਹੋਵੇਗਾ।

ਇਹ ਦੋਵੇਂ ਕਹਾਣੀਆਂ ਦਲਿਤ ਜੀਵਨ-ਯਥਾਰਥ ਦੇ ਉਹਨਾਂ ਅਣਗੌਲੇ ਪੱਖਾਂ ਨੂੰ ਸਾਹਵੇਂ ਲਿਆਉਂਦੀਆਂ ਹਨ ਜਿਹਨਾਂ ਵਿਚੋਂ ਇਕ ਦਾ ਸੰਬੰਧ ਇਕ ਪੜ੍ਹੇ ਲਿਖੇ ਦਲਿਤ ਪਰਿਵਾਰ ਦੇ ਮੁਖੀਆ ਦੀ ਆਪਣੇ ਬੱਚਿਆਂ ਕੋਲ਼ੋਂ ਆਪਣੀ ਦਲਿਤ ਪਛਾਣ ਨੂੰ ਲੁਕਾ ਕੇ ਉਹਨਾਂ ਨੂੰ ਸਮਾਜ ਵਿਚ ਵਿਚਰਨਯੋਗ ਬਣਾਉਣ ਨਾਲ ਹੈ, ਤੇ ਦੂਸਰੀ ਵਿਚ ਇਕ ਵਿਅਕਤੀ ਨੂੰ ਦਲਿਤ ਹੋਣ ਕਰਕੇ ਪਿੰਡ ਦੀ ਪੰਚਾਇਤ ਤੇ ਪਿੰਡ ਦੇ ਲੋਕਾਂ ਵੱਲੋਂ ਵਿੰਗੀ ਸਿੱਧੀ ਗ਼ਲੀ ਦੇ ਝਗੜੇ ਵਿਚ ਉਲਝਾ ਕੇ ਉਸਨੂੰ ਮਾਨਸਿਕ ਤੌਰ ਉੱਤੇ ਪ੍ਰੇਸ਼ਾਨ ਕਰੀ ਰੱਖਣ ਨਾਲ ਹੈ। 'ਚਾਰ ਤੱਤ ਦਾ ਪੁਤਲਾ' ਨਾਂ ਦੀ ਕਹਾਣੀ ਵਿਚ ਦਲਿਤਾਂ ਦੇ ਡੇਰਿਆਂ ਨੂੰ ਦਲਿਤ ਪਛਾਣ ਦੇ ਅਹਿਮ ਸੋਮੇ ਮੰਨਿਆ ਗਿਆ ਹੈ। ਪਰ ਸਮੁੱਚੀ ਪੁਸਤਕ ਵਿਚਲੇ ਦਲਿਤ ਪ੍ਰਸੰਗ ਸਰੂਪ ਸਿਆਲਵੀ ਦੀ ਇਸ ਦਲਿਤ-ਦ੍ਰਿਸ਼ਟੀ ਨੂੰ ਉੱਭਾਰਦੇ ਹਨ ਕਿ ਦਲਿਤ ਨੂੰ ਖੁਦ ਨੂੰ ਸਮਾਜਕ ਤੌਰ ਉੱਤੇ ਜਾਗਰੂਕ ਰਹਿ ਕੇ ਆਪਣੀਆਂ ਸਮੱਸਿਆਵਾਂ ਦੇ ਨਿਬੇੜੇ ਲਈ ਹਰ ਵੇਲੇ ਯਤਨਸ਼ੀਲ ਰਹਿਣਾ ਚਾਹੀਦਾ ਹੈ।

ਸਰੂਪ ਸਿਆਲਵੀ ਨੇ ਕਹਾਣੀਆਂ ਵਿਚ ਇਤਿਹਾਸਕ ਤੇ ਮਿਥਿਹਾਸਕ ਹਵਾਲਿਆਂ ਦੀ ਭਰਪੂਰ ਵਰਤੋਂ ਇਹ ਸਿੱਧ ਕਰਨ ਲਈ ਕੀਤੀ ਹੈ ਕਿ ਗਲਪ ਦਾ ਸੱਚ ਇਤਿਹਾਸ ਦੇ ਸੱਚ ਤੋਂ ਵੱਧ ਪ੍ਰਮਾਣਿਕ ਹੁੰਦਾ ਹੈ। ਜਿਵੇਂ 'ਨ੍ਹੇਰੇ ਤੋਂ ਚਾਨਣ ਵੱਲ' ਨਾਂ ਦੀ ਕਹਾਣੀ ਵਿਚ ਸਿਆਲਵੀ ਨੇ ਆਰੀਆ ਜਾਤੀ ਦੇ ਇਕ ਉਪ-ਕਬੀਲੇ (ਦਾਰੋਕਿਪਾ ਗਣ) ਦੇ ਇਤਿਹਾਸ ਨੂੰ ਗਲਪੀ ਰੂਪ ਵਿਚ ਚਿਤਰਣ ਦਾ ਪ੍ਰਯਾਸ ਕੀਤਾ ਹੈ। ਇਸ ਗਣ ਦੇ ਵਾਸੀਆਂ ਦੇ ਜੀਵਨ ਨੂੰ ਚਿਤਰਦਿਆਂ ਸਿਆਲਵੀ ਦੀ ਦ੍ਰਿਸ਼ਟੀ ਮੂਲ ਰੂਪ ਵਿਚ ਮਨੁੱਖੀ ਜੀਵਨ ਦੇ ਮੂਲਭੂਤ ਆਧਾਰਾਂ ਜਲ, ਜੰਗਲ ਤੇ ਜ਼ਮੀਨ ਦੀ ਲੁੱਟ-ਖਸੁੱਟ ਉੱਤੇ ਟਿਕੀ ਰਹਿੰਦੀ ਹੈ, ਕਿ ਕਿਸ ਤਰ੍ਹਾਂ ਰਾਜ ਆਪਣੀ ਸਰਕਾਰੀ ਮਸ਼ੀਨਰੀ ਦੀ ਵਰਤੋਂ ਰਾਹੀਂ ਆਦਿਵਾਸੀ ਕਬੀਲਿਆਂ ਕੋਲ਼ੋਂ ਉਹਨਾਂ ਦੇ ਇਹਨਾਂ ਮੂਲ ਆਧਾਰਾਂ ਨੂੰ ਖੋਂਹਦਾ ਆਇਆ ਹੈ। ਤੇ ਉਹਨਾਂ ਦੇ ਅਸਲ ਅਸਤਿਤਵ ਨੂੰ ਮਿਟਾ ਕੇ ਉਹਨਾਂ ਨੂੰ ਸ਼ਹਿਰਾਂ ਦੇ ਕੋਲ਼ ਝੁੱਗੀਆਂ-ਝੌਂਪੜੀਆਂ ਵਿਚ ਰਹਿਣ ਵਾਲੀਆਂ 'ਜਨ-ਜਾਤੀਆਂ' ਬਣਾ ਦਿੰਦਾ ਹੈ। ਇਸ ਸੰਦਰਭ ਵਿਚ ਭਾਰਤੀ ਰਾਜ ਲੋਕ-ਪੱਖੀ ਨਹੀਂ, ਬਲਕਿ ਸਰਮਾਏਦਾਰ-ਪੱਖੀ ਰਾਜ ਵਾਲੀ ਭੂਮਿਕਾ ਨਿਭਾਉਂਦਾ ਆਇਆ ਹੈ।ਕਹਾਣੀ ਵਿਚਲੀ ਜੰਸਕਾਰ ਘਾਟੀ ਤੋਂ ਬਾਹਰਲੀ ਦੁਨੀਆਂ(ਸ਼ਹਿਰ) ਵਿਚ ਸੇਠ ਕਰੋੜੀ ਮੱਲ ਵੱਲੋਂ ਜੰਗਲ-ਵਾਸੀਆਂ ਦੀ ਕੀਤੀ ਜਾਂਦੀ ਲੁੱਟ-ਖਸੁੱਟ ਅਤੇ ਸ਼ਹਿਰ ਵਿਚ ਸਮੂਹਕ ਬਲਾਤਕਾਰ ਵਰਗੀਆਂ ਘਟਨਾਵਾਂ ਦੇ ਸੰਕੇਤਕ ਹਵਾਲਿਆਂ ਨਾਲ ਦਾਰੋਕਿਪਾ ਗਣ ਦੇ ਜਨਾਂ ਦੇ ਤਿੰਨ ਹਜ਼ਾਰ ਸਾਲ ਦੇ ਇਤਿਹਾਸ ਨੂੰ ਵਰਤਮਾਨ ਨਾਲ ਜੋੜਨ ਵਾਲੀ ਇਕ ਕਲਾਤਮਕ ਅੰਤਰ-ਦ੍ਰਿਸ਼ਟੀ ਦਾ ਇਸਤੇਮਾਲ ਕੀਤਾ ਗਿਆ ਹੈ।

ਵਰਤਮਾਨ ਨੂੰ ਭਵਿੱਖ ਨਾਲ ਜੋੜਨ ਵਾਲੀ ਅੰਤਰ-ਦ੍ਰਿਸ਼ਟੀ ਦੇ ਅੰਤਰਗਤ ਹੀ ਸਿਆਲਵੀ ਨੇ 'ਰੀਮਾ' ਨਾਂ ਦੀ ਕਹਾਣੀ ਦੀ ਸਿਰਜਣਾ ਕੀਤੀ ਹੈ। ਇਸ ਕਹਾਣੀ ਵਿਚ ਸਰਮਾਏਦਾਰੀ ਦੇ ਅਤਿ ਵਿਕਸਤ ਦੌਰ ਵਿਚ ਰੋਬੋਟ (ਵਰਕਰ) ਨਾਲ ਕੰਮ ਕਰਨ ਵਾਲੇ "ਰੋਬੋ ਯੁੱਗ" ਵੱਲ ਇਸ਼ਾਰਾ ਕਰਦਿਆਂ ਕਹਾਣੀਕਾਰ ਸੰਵੇਦਨਸ਼ੀਲ ਮਾਨਵੀ ਦ੍ਰਿਸ਼ਟੀ ਨੂੰ ਪ੍ਰਥਮ ਸਥਾਨ ਦਿੰਦਾ ਹੈ। "ਰੋਬੋ ਯੁੱਗ" ਵਿਚ ਚੰਗੇ ਪੜ੍ਹੇ-ਲਿਖੇ ਨੌਕਰੀਪੇਸ਼ਾ ਮੱਧਵਰਗ ਦੀ ਸੰਭਾਵਤ ਮਾੜੀ ਸਮਾਜਕ ਤੇ ਆਰਥਿਕ ਦਸ਼ਾ ਬਾਰੇ ਚਿੰਤਾ ਜ਼ਾਹਿਰ ਕਰਦਿਆਂ ਕਹਾਣੀਕਾਰ ਪ੍ਰਸ਼ਨ ਉਪਜਾਉਂਦਾ ਹੈ ਕਿ ਕੀ ਰੋਬੋਟ ਵਰਕਰ ਕਾਰਨ ਵਿਹਲਾ ਹੋਇਆ ਮੱਧਵਰਗ ਮਾਰਕਸਵਾਦ ਦੀ ਵਰਗ-ਸੰਘਰਸ਼ ਦੀ ਵਿਚਾਰਧਾਰਾ ਅਨੁਸਾਰ



ਆਪਣੇ ਆਪ ਨੂੰ ਜਥੇਬੰਦ ਕਰਕੇ ਅਮੀਰ ਸਰਮਾਏਦਾਰਾਂ ਵਿਰੁੱਧ ਹਥਿਆਰਬੰਦ ਸੰਘਰਸ਼ ਕਰ ਸਕੇਗਾ?

ਸਾਰੰਸ਼ ਰੂਪ 'ਚ ਕਿਹਾ ਜਾ ਸਕਦਾ ਹੈ ਕਿ ਸਰੂਪ ਸਿਆਲਵੀ ਨੇ ਆਪਣੀ ਮਾਨਵਵਾਦੀ ਸੰਵੇਦਨਸ਼ੀਲ ਦ੍ਰਿਸ਼ਟੀ ਨੂੰ ਇਤਿਹਾਸ, ਮਿਥਿਹਾਸ ਤੇ ਵਰਤਮਾਨ ਦੇ ਚਿੰਤਨੀ ਤੇ ਵਿਹਾਰਕ ਵਰਤਾਰਿਆਂ ਨਾਲ ਜੋੜ ਕੇ ਇਕ ਅਜਿਹੀ ਵਿਚਾਰਧਾਰਕ ਦ੍ਰਿਸ਼ਟੀ ਦਾ ਨਿਰਮਾਣ ਕੀਤਾ ਹੈ ਜਿਸਦਾ ਮੂਲ ਮੰਤਵ ਮਨੁੱਖਤਾ ਨੂੰ ਢਾਹ ਲਾਉਣ ਵਾਲੀਆਂ ਹਰ ਪ੍ਰਕਾਰ ਦੀਆਂ ਸਰਕਾਰੀ ਤੇ ਗੈਰ-ਸਰਕਾਰੀ ਸੰਸਥਾਵਾਂ ਦਾ ਤਰਕਵਾਦੀ ਢੰਗ-ਤਰੀਕਿਆਂ ਨਾਲ ਵਿਰੋਧ ਕਰਨਾ ਹੈ। ਸ਼ਾਇਦ ਏਸੇ ਲਈ ਕਹਾਣੀਕਾਰ ਨੇ ਗੱਲ ਕਹਿਣ ਦੇ ਤਰੀਕੇ ਨਾਲੋਂ ਕਹੀ ਜਾਣ ਵਾਲੀ ਗੱਲ ਉੱਤੇ ਜ਼ਿਆਦਾ ਬਲ ਦਿੱਤਾ ਹੈ।

**-ਚੰਦਰ ਮੋਹਨ**

## ਸ਼ਹਿਰ ਵੱਲ ਜਾਂਦੀ ਸੜਕ (ਨਾਵਲ) ਧਰਮ ਸਿੰਘ ਕੰਮੇਆਣਾ

ਧਰਮ ਸਿੰਘ ਕੰਮੇਆਣਾ ਬੁਨਿਆਦੀ ਤੌਰ 'ਤੇ ਕਵੀ ਹੈ। ਸਾਲ 1978 ਵਿਚ 'ਸੂਲ਼ਾਂ ਵਿੰਨ੍ਹੇ ਫੁੱਲ' ਨਾਂ ਦੇ ਪਹਿਲੇ ਸੰਗ੍ਰਹਿ ਤੋਂ ਲੈ ਕੇ ਅੱਜ ਤਕ ਉਸਦੇ ਗਿਆਰਾਂ ਕਾਵਿ-ਸੰਗ੍ਰਹਿ ਪ੍ਰਕਾਸ਼ਤ ਹੋ ਚੁੱਕੇ ਹਨ। ਉਮਰ ਦੇ ਪੰਜਾਹ ਸਾਲ ਪੂਰੇ ਹੋਣ 'ਤੇ ਉਸਦੇ ਮਨ ਵਿਚ ਨਾਵਲ ਲਿਖਣ ਦੀ ਇੱਛਾ ਜਾਗੀ। ਫਲਸਰੂਪ ਉਸ ਨੇ ਸਾਲ 2010 ਅਤੇ 2012 ਵਿਚ ਦੋ ਨਾਵਲ, ਕ੍ਰਮਵਾਰ 'ਆਪਣੇ ਬਿਗਾਨੇ' ਤੇ 'ਉੱਖੜੇ ਸੁਰ' ਪ੍ਰਕਾਸ਼ਤ ਕਰਵਾਏ। ਪਿੰਡ ਤੇ ਸ਼ਹਿਰ ਦੇ ਆਪਣੇ ਦੋਹਰੇ ਅਨੁਭਵ ਨੂੰ ਸਾਕਾਰਨ ਲਈ ਹੁਣ ਉਸਨੇ ਤੀਸਰੇ ਨਾਵਲ 'ਸ਼ਹਿਰ ਵੱਲ ਜਾਂਦੀ ਸੜਕ' (ਪੰਨੇ 95, ਮੁੱਲ 150ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ) ਦੀ ਸਿਰਜਣਾ ਕੀਤੀ ਹੈ।

ਹਰੇ ਇਨਕਲਾਬ ਦੇ ਪ੍ਰਭਾਵ ਸਦਕਾ ਖੇਤੀ ਦਾ ਪੂਰੀ ਤਰ੍ਹਾਂ ਨਾਲ ਮਸ਼ੀਨੀਕਰਨ, ਰਸਾਇਣੀਕਰਣ ਅਤੇ ਵਪਾਰੀਕਰਨ ਹੋ ਗਿਆ। ਜਿਸ ਨਾਲ ਖੇਤੀ ਪੈਦਾਵਾਰ ਵਿਚ ਬਹੁਤ ਵਾਧਾ ਹੋ ਗਿਆ। ਜਿੱਥੇ ਇਕ ਪਾਸੇ ਇਸ ਹਰੇ ਇਨਕਲਾਬ ਦੇ ਵਰਤਾਰੇ ਵਿਚੋਂ ਨਵੀਂ ਉੱਸਰ ਰਹੀ ਅਰਥ-ਵਿਵਸਥਾ ਨੇ ਇਕ ਵੱਖਰੀ ਤਰ੍ਹਾਂ ਦਾ ਉਪਭੋਗੀ ਕਲਚਰ ਅਤੇ ਵਸਤੂ ਕਲਚਰ ਪੈਦਾ ਕੀਤਾ, ਉੱਥੇ ਨਾਲ ਹੀ ਹਰੇ ਇਨਕਲਾਬ ਪਿੱਛੋਂ ਛੋਟੀ ਅਤੇ ਦਰਮਿਆਨੀ ਕਿਸਾਨੀ ਕਰਜ਼ੇ ਦੇ ਭਾਰ ਥੱਲੇ ਦੱਬੀ ਗਈ। ਕਰਜ਼ਾ ਨਾ ਮੋੜਨ ਦੀ ਸੂਰਤ ਵਿਚ ਛੋਟੀ ਕਿਸਾਨੀ ਨੂੰ ਮਜਬੂਰਨ ਆਤਮਘਾਤੀ ਰਸਤਾ ਅਪਨਾਉਣਾ ਪਿਆ। ਛੋਟੇ ਕਿਸਾਨੀ ਵਰਗ ਨੂੰ ਆਪਣੀ ਜ਼ਿੰਦਗੀ ਨੂੰ ਖੁਸ਼ਹਾਲ ਬਣਾਉਣ ਲਈ ਆਪਣੇ ਗ਼ਲੇ ਵਿਚੋਂ ਜੱਟਵਾਦ ਦਾ ਪਟਾ ਲਾਹ ਕੇ ਸਹਾਇਕ ਧੰਦੇ ਅਪਨਾਉਣੇ ਪਏ। ਹੱਥਲੇ ਨਾਵਲ ਦਾ ਵਿਸ਼ਾ ਇਸ ਛੋਟੀ ਕਿਸਾਨੀ ਦੁਆਰਾ ਆਪਣੇ ਪਰੰਪਰਕ ਖੇਤੀਬਾੜੀ ਦੇ ਧੰਦੇ ਤੋਂ ਹਟ ਕੇ ਆਪਣੀਆਂ ਜ਼ਮੀਨਾਂ ਠੇਕੇ 'ਤੇ ਦੇ ਕੇ ਜਾਂ ਵੇਚ ਕੇ ਸਰਕਾਰੀ ਨੌਕਰੀਆਂ ਤੇ ਟਰੱਕ ਡਰਾਇਵਰੀ ਵਰਗੇ ਧੰਦਿਆਂ ਨੂੰ ਅਪਨਾਉਣ ਅਤੇ ਅਜਿਹੇ ਧੰਦਿਆਂ ਕਾਰਨ ਉੱਸਰੇ ਇਕ ਵੱਖਰੇ ਸੰਸਕ੍ਰਿਤਕ ਉਸਾਰ ਦੀ ਪੇਸ਼ਕਾਰੀ ਕਰਨਾ ਹੈ।

ਨਾਵਲ ਦਾ ਮੁੱਖ ਪਾਤਰ ਜਗਮੀਤ ਛੋਟੀ ਕਿਸਾਨੀ ਦਾ ਪ੍ਰਤੀਨਿਧ ਪਾਤਰ ਹੈ ਅਤੇ ਕੁੰਦਨ ਟਰੱਕ ਡਰਾਇਵਰਾਂ ਦੇ ਜੀਵਨ-ਯਥਾਰਥ ਨੂੰ ਪੇਸ਼ ਕਰਨ ਵਾਲੇ ਇਕ ਪ੍ਰਮੁੱਖ ਪਾਤਰ ਵਜੋਂ ਭੂਮਿਕਾ ਨਿਭਾਉਂਦਾ ਹੈ। ਜਗਮੀਤ ਬਚਪਨ ਵਿਚ ਹੀ ਪੜ੍ਹਾਈ ਵਿਚ ਤੇਜ਼ ਸੀ ਤੇ ਖੇਡਾਂ ਵਿਚ ਵੀ ਦਿਲਚਸਪੀ ਲੈਂਦਾ ਸੀ। ਛੇ ਫੁੱਟ ਕੱਦ ਤੇ ਸਰੀਰਕ ਪੱਖੋਂ ਫੁਰਤੀਲਾ ਹੋਣ ਕਰਕੇ ਉਹ ਕਾਲਿਜ ਸਮੇਂ ਤਕ ਬਾਸਕਟਬਾਲ ਦਾ ਵਧੀਆ ਖਿਡਾਰੀ ਬਣ ਗਿਆ ਸੀ। ਉਸ ਨੇ ਰਾਸ਼ਟਰੀ ਖੇਡਾਂ ਵਿਚ ਵੀ ਵਧੀਆ ਖਿਡਾਰੀ ਹੋਣ ਦਾ ਸਨਮਾਨ ਪ੍ਰਾਪਤ ਕੀਤਾ। ਮਿਹਨਤ ਅਤੇ ਲਗਨ ਸਦਕਾ ਉਸਨੇ ਫਿਜ਼ੀਕਲ ਐਜੂਕੇਸ਼ਨ ਕਾਲਿਜ ਪਟਿਆਲੇ ਤੋਂ ਐੱਮ.ਪੀ.ਐੱਡ ਦੀ ਡਿਗਰੀ ਹਾਸਲ ਕੀਤੀ। ਅਤੇ ਇਸ ਯੋਗਤਾ ਸਦਕਾ ਫਿਰੋਜ਼ਪੁਰ ਦੇ ਇਕ ਕਾਲਿਜ ਵਿਚ ਡੀ.ਪੀ.ਈ. ਵਜੋਂ ਉਸਦੀ ਨਿਯੁਕਤੀ ਹੋ

ਗਈ ਤੇ ਕਾਲਜ ਕੈਂਪਸ ਵਿਚ ਹੀ ਉਸਨੂੰ ਰਹਿਣ ਲਈ ਕੁਆਟਰ ਵੀ ਮਿਲ ਗਿਆ। ਨੌਕਰੀ ਦੀ ਭਾਲ ਲਈ ਫਾਰਮ ਭਰਨ ਵਾਸਤੇ ਟਾਈਪ ਦੀ ਸਿਖਲਾਈ ਦੇਣ ਵਾਲੀ ਇਕ ਅਕੈਡਮੀ 'ਤੇ ਚੱਕਰ ਮਾਰਦਿਆਂ ਜਾਣ ਪਛਾਣ ਹੋਣ ਪਿੱਛੋਂ ਉਹ ਪ੍ਰਕਾਸ਼ ਨਾਲ ਵਿਆਹ ਬੰਧਨ ਵਿਚ ਜੁੜ ਗਿਆ ਸੀ। ਜਗਮੀਤ ਦੇ ਨਾਲ ਵਾਲੇ ਕੁਆਟਰ ਵਿਚ ਹਿੰਦੀ ਦਾ ਪ੍ਰੋਫੈਸਰ ਤੇ ਹੋਸਟਲ ਵਾਰਡਨ ਹਿੰਮਤ ਰਾਏ ਸ਼ਰਮਾ ਰਹਿੰਦਾ ਹੈ, ਜਿਸਦੀ ਪਤਨੀ ਰਾਧਿਕਾ ਰਾਣੀ ਫਿਰੋਜ਼ਪੁਰ ਦੇ ਹੀ ਇਕ ਸਕੂਲ ਵਿਚ ਅਧਿਆਪਕਾ ਹੈ। ਸ਼ਰਮਾ ਦਾ ਪਿਛੋਕੜ ਅਬੋਹਰ ਵੱਲ ਦੇ ਕਿਸੇ ਪਿੰਡ ਦਾ ਹੈ। ਕਿੱਤੇ ਵਜੋਂ ਉਸਦਾ ਪਰਿਵਾਰ ਵੀ ਕਿਸਾਨੀ ਹੀ ਹੈ; ਉਂਝ ਭਾਵੇਂ ਪੰਡਤਾਂ ਵਾਲੇ ਕਰਮ-ਕਾਂਡ ਵੀ ਉਹ ਨਾਲੋ ਨਾਲ ਹੀ ਕਰਦੇ ਰਹਿੰਦੇ ਹਨ।

ਪਿੰਡ ਰਹਿੰਦਾ ਤੇ ਮਿੱਟੀ ਨਾਲ ਮਿੱਟੀ ਹੁੰਦਾ ਜਗਮੀਤ ਦਾ ਵੱਡਾ ਭਰਾ ਚੜ੍ਹਤ ਸਿੰਘ ਜਦੋਂ ਜਗਮੀਤ ਨੂੰ ਪਟਿਆਲੇ ਰਹਿ ਕੇ ਪੜ੍ਹਦਿਆਂ ਤੇ ਮੌਜਾਂ ਮਾਣਦਿਆਂ ਵੇਖਦਾ ਤਾਂ ਉਸਨੂੰ ਉਸਦੀ ਕਿਸਮਤ ਨਾਲ ਸਾੜਾ ਹੁੰਦਾ ਸੀ, ਜੋ ਸਮਾਂ ਬੀਤਣ ਨਾਲ ਹੋਰ ਵੀ ਵਧਦਾ ਗਿਆ। ਪਿੰਡ ਵਿਚ ਰਹਿੰਦਿਆਂ ਹੀ ਜਗਮੀਤ ਆਪਣੇ ਭਰਾ ਚੜ੍ਹਤ ਸਿੰਘ ਤੇ ਸਮੁੱਚੇ ਪਰਿਵਾਰ ਤੋਂ ਵੱਖ ਹੋ ਗਿਆ ਸੀ। ਚੜ੍ਹਤ ਸਿੰਘ ਨੇ ਆਪਣੀ ਪਤਨੀ ਤੇਜ ਕੌਰ ਦੀ ਚੁੱਕ ਵਿਚ ਆ ਕੇ ਪ੍ਰਕਾਸ਼ ਉੱਤੇ ਹੱਥ ਚੁੱਕਣ ਦੀ ਹਮਾਕਤ ਕੀਤੀ ਸੀ ਤੇ ਮਾਮਲਾ ਪੰਚਾਇਤ ਇਕੱਠੀ ਹੋਣ ਤਕ ਪਹੁੰਚ ਗਿਆ ਸੀ। ਫੈਸਲੇ ਅਨੁਸਾਰ ਘਰੇਲੂ ਕਲੇਸ਼ ਦਾ ਹੱਲ ਜਗਮੀਤ ਦੇ ਘਰਦਿਆਂ ਤੋਂ ਅੱਡ ਹੋਣ ਵਿਚ ਨਿਕਲਿਆ ਸੀ। ਜੱਦੀ ਜ਼ਮੀਨ 'ਚੋਂ ਚਾਰ ਕਿੱਲੇ ਜਗਮੀਤ ਦੇ ਹਿੱਸੇ ਆਏ ਸੀ। ਨੌਕਰੀ ਲੱਗਣ 'ਤੇ ਜਗਮੀਤ ਜਦੋਂ ਪਿੰਡ ਤੋਂ ਸ਼ਹਿਰ ਵੱਲ ਤੁਰਿਆ ਤਾਂ ਜਗਮੀਤ ਦਾ ਪਿਓ ਨਾਗਰ ਸਿੰਘ ਤੇ ਮਾਂ ਬਚਨ ਕੌਰ ਵੀ ਜਾਂਦਿਆ ਨੂੰ ਅਸ਼ੀਰਵਾਦ ਦੇਣ ਨਹੀਂ ਸੀ ਆਏ। ਉਹ ਤਾਂ ਉਹਨਾਂ ਨਾਲ ਸੱਤ ਬੇਗਾਨਿਆਂ ਨਾਲੋਂ ਵੀ ਵੱਧ ਦੂਰੀ ਬਣਾ ਕੇ ਬੈਠੇ ਸਨ।

ਜਗਮੀਤ ਦੇ ਪਰਿਵਾਰ ਕੋਲ ਜੱਦੀ-ਪੁਸ਼ਤੀ ਬਾਰਾਂ ਕਿੱਲੇ ਜ਼ਮੀਨ ਸੀ। ਨਾਗਰ ਸਿੰਘ ਟਰੈਕਟਰ ਦੀ ਫੂੰ-ਫਾਂ 'ਚ ਨਾ ਪੈਣ ਅਤੇ ਆਪਣੀ ਜੱਦੀ ਜ਼ਮੀਨ ਕਰਜ਼ਿਆਂ ਦੇ ਮੂੰਹ ਪੈਣ ਤੋਂ ਬਚਾਉਣ ਵਿਚ ਕਾਮਯਾਬ ਰਿਹਾ ਸੀ। ਉਹ ਰਵਾਇਤੀ ਖੇਤੀ ਦੇ ਹੱਕ ਵਿਚ ਸੀ। ਦਾਜ-ਦਹੇਜ ਦਾ ਵਿਖਾਵਾ ਨਾ ਕਰਨ ਅਤੇ ਆਪਣੀ ਹੈਸੀਅਤ ਦਾ ਖਿਆਲ ਰੱਖਣ ਕਰਕੇ ਉਹ ਆਪਣੇ ਦੋ ਮੁੰਡਿਆਂ ਤੇ ਦੋ ਕੁੜੀਆਂ ਦਾ ਵਿਆਹ ਕਰ ਕੇ ਵੀ ਕਰਜ਼ਈ ਹੋਣ ਤੋਂ ਬਚਿਆ ਰਿਹਾ ਸੀ। ਜਦਕਿ ਨਾਵਲ ਦਾ ਕੁੰਦਨ ਮਾਂ-ਪਿਓ ਬਾਹਰਾ ਅਜਿਹਾ ਪਾਤਰ ਹੈ ਜੋ ਟਰੱਕ ਦਾ ਮਾਲਕ ਵੀ ਹੈ ਤੇ ਡਰਾਇਵਰ ਵੀ। ਹੈਜ਼ੇ ਨਾਲ ਮਰੀ ਕੁੰਦਨ ਦੀ ਮਾਂ ਨੂੰ ਦਸ ਸਾਲ ਹੋ ਚੁੱਕੇ ਹਨ। ਪਤਨੀ ਦੀ ਮੌਤ ਤੋਂ ਪਿੱਛੋਂ ਇਕੱਲਤਾ ਦੇ ਅਹਿਸਾਸ ਤੇ ਸਿਰ ਚੜ੍ਹੇ ਆੜ੍ਹਤੀਏ ਦੇ ਕਰਜ਼ੇ ਦੀ ਵਜ੍ਹਾ ਕਰਕੇ ਕੁੰਦਨ ਦੇ ਪਿਓ ਨੇ ਦੋ ਸਾਲ ਪਹਿਲਾਂ ਆਪਣੀ ਜੀਵਨ ਲੀਲ੍ਹਾ ਖਤਮ ਕਰ ਲਈ ਸੀ।

ਇੰਤਕਾਲ ਆਪਣੇ ਨਾਂ ਕਰਵਾਉਣ ਤੇ ਆੜ੍ਹਤੀਏ ਦੇ ਸਿਰ ਚੜ੍ਹੇ ਕਰਜ਼ੇ ਨੂੰ ਉਤਾਰਨ ਲਈ ਕੁੰਦਨ ਹੋਰੀਂ ਤਿੰਨਾਂ ਭਰਾਵਾਂ ਨੂੰ ਵਿਰਾਸਤੀ ਛੇ ਏਕੜ ਜ਼ਮੀਨ ਵਿਚੋਂ ਦੋ ਏਕੜ ਵੇਚਣੀ ਪਈ ਸੀ। ਚਾਰ ਏਕੜ ਘਰ ਦੀ ਜ਼ਮੀਨ ਤੇ ਕੁਝ ਜ਼ਮੀਨ ਠੇਕੇ'ਤੇ ਲੈ ਕੇ ਤਿੰਨ ਸਾਲ ਤਿੰਨਾਂ ਭਰਾਵਾਂ ਨੇ ਮਿਲ ਕੇ ਖੇਤੀ ਕੀਤੀ ਪਰ ਸਖਤ ਮਿਹਨਤ ਦੇ ਬਾਵਜੂਦ ਥੁੜ੍ਹੇ-ਟੁੱਟੇ ਰਹੇ। ਅਖੀਰ ਆਪਣੀ ਜਵਾਨੀ ਭੰਗ ਦੇ ਭਾੜੇ ਜਾਂਦੀ ਦੇਖ ਕੁੰਦਨ ਨੇ ਆਪਣੇ ਹਿੱਸੇ ਦੀ ਜ਼ਮੀਨ ਵੇਚ ਕੇ ਇਕ ਚਲਦਾ ਟਰੱਕ ਖਰੀਦ ਲਿਆ। ਟਰੱਕ ਸ਼ਹਿਰ ਦੀ ਟਰੱਕ ਯੂਨੀਅਨ ਵਿਚ ਪਾ ਕੇ ਉਸਨੇ ਸ਼ਹਿਰ ਦੀ ਬਾਹਰਲੀ ਬਸਤੀ ਵਿਚ ਘੱਟ ਕਿਰਾਏ ਉੱਤੇ ਇਕ ਕਮਰਾ ਲੈ ਲਿਆ। ਖੁਦ ਹੀ ਮਾਲਕ ਤੇ ਡਰਾਇਵਰ ਕੁੰਦਨ ਨੇ ਆਪਣੇ ਗੁਆਂਢੀ ਪਿੰਡ ਦੇ ਇਕ ਗ਼ਰੀਬ ਪਰਿਵਾਰ ਦੇ ਲਾਲੀ ਨੂੰ ਕਲੀਨਰ ਵਜੋਂ ਰੱਖ ਲਿਆ। ਪੰਜਵੀਂ ਕਲਾਸ ਵਿਚੋਂ ਫੇਲ੍ਹ ਤੇ ਮਾੜੀ ਸੰਗਤ ਨਾਲ ਜੁੜਿਆ ਹੋਣ ਕਰਕੇ ਪਿਓ ਦੀ ਡਾਂਗ ਦੇ ਡਰੋਂ ਲਾਲੀ ਪਿੰਡੋਂ ਭੱਜ ਕੇ ਸ਼ਹਿਰ ਆ ਗਿਆ ਸੀ। ਉਹ ਟਰੱਕ ਤੇ ਕਮਰੇ ਵਿਚ ਕੁੰਦਨ ਨਾਲ ਹੀ ਰਹਿੰਦਾ ਹੈ।



ਪੜ੍ਹੇ-ਲਿਖੇ ਸ਼ਹਿਰੀ ਮੱਧਵਰਗ ਦੇ ਹੋਂਦ ਵਿਚ ਆਉਣ ਨਾਲ ਜਿੱਥੇ ਸਮਾਜ ਰੂੜ੍ਹੀਵਾਦੀ ਖਿਆਲਾਂ ਦੀ ਜਕੜਨ ਤੋਂ ਮੁਕਤ ਹੋ ਰਿਹਾ ਹੈ, ਉੱਥੇ ਉਪਭੋਗਤਾਵਾਦੀ ਰੁਚੀਆਂ ਅੱਜੋਕੇ ਮਨੁੱਖੀ ਸਮਾਜ ਨੂੰ ਰਿਸ਼ਤਿਆਂ ਦੀ ਮਰਯਾਦਾ ਤੇ ਪਵਿੱਤਰਤਾ ਜਿਹੇ ਸੰਸਕਾਰਾਂ ਤੋਂ ਦੂਰ ਵੀ ਕਰ ਰਹੀਆਂ ਹਨ। ਜਿਵੇਂ ਨਾਵਲ ਵਿਚ ਜਗਮੀਤ ਦਾ ਪ੍ਰੋਫੈਸਰ ਇਕਬਾਲ ਨਾਲ ਅਤੇ ਰਾਧਿਕਾ ਦਾ ਆਪਣੇ ਹੀ ਸਕੂਲ ਦੇ ਪ੍ਰਿੰਸੀਪਲ ਨਾਲ ਨਾਜਾਇਜ਼ ਰਿਸ਼ਤਾ। ਇਹ ਸਭ ਖਿਣ ਹੋ ਰਹੇ ਦੰਪਤੀ ਰਿਸ਼ਤਿਆਂ ਦੀ ਗਵਾਹੀ ਭਰਦੇ ਗਲਪੀ ਤੱਥ ਹਨ। ਪੀੜ੍ਹੀ-ਦਰ-ਪੀੜ੍ਹੀ ਘਟਦੀਆਂ ਜ਼ਮੀਨਾਂ, ਬੇਰੁਜ਼ਗਾਰੀ ਤੇ ਰਿਸ਼ਤਿਆਂ ਵਿਚ ਵਧ ਰਹੀਆਂ ਦੂਰੀਆਂ ਚਿੰਤਾ ਤੇ ਪ੍ਰੇਸ਼ਾਨੀ ਦਾ ਕਾਰਨ ਬਣਦੇ ਹਨ। ਨਿੱਤ ਦੇ ਪਰਿਵਾਰਕ ਕਲੇਸ਼ਾਂ ਤੇ ਚਿੰਤਾਵਾਂ ਦਾ ਹੱਲ ਬੰਦਾ ਦਾਰੂ ਤੇ ਅਫੀਮ ਵਰਗੀਆਂ ਨਸ਼ੀਲੀਆਂ ਵਸਤਾਂ ਦੇ ਸੇਵਨ 'ਚੋਂ ਲੱਭਦਾ ਹੈ। ਪ੍ਰੋਫੈਸਰ ਹਿੰਮਤ ਰਾਏ ਆਪਣੀ ਪਤਨੀ ਦੇ ਸਕੂਲ ਪ੍ਰਿੰਸੀਪਲ ਨਾਲ ਨਾਜਾਇਜ਼ ਸੰਬੰਧਾਂ ਤੋਂ ਮਿਲੇ ਗ਼ਮ ਨੂੰ ਭੁਲਾਉਣ ਲਈ ਦਾਰੂ ਦਾ ਸਹਾਰਾ ਲੈਂਦਾ ਹੈ। ਅਤੇ ਟਰੱਕ ਯੂਨੀਅਨ ਦੇ ਮੈਂਬਰ ਤੇ ਕੁੰਦਨ ਵਰਗੇ ਟਰੱਕ ਡਰਾਇਵਰ ਇਕ ਰਾਜ ਤੋਂ ਦੂਜੇ ਰਾਜ ਵਿਚ ਚਲਦੇ ਨਸ਼ਿਆਂ ਦੇ ਕਾਰੋਬਾਰ ਵਿਚ ਭਾਈਵਾਲ ਬਣਦੇ ਹਨ। ਘੱਟ ਜ਼ਮੀਨੇ ਅਤੇ ਬੇਜ਼ਮੀਨੇ ਕਿਸਾਨੀ ਪਰਿਵਾਰਾਂ ਦੇ ਨੌਜਵਾਨ ਮੁੰਡਿਆਂ ਦਾ ਕੁਆਰੇ ਰਹਿ ਜਾਣਾ ਇਸ ਨਾਵਲੀ ਵਸਤੂ ਦੀ ਇਕ ਹੋਰ ਵੱਡੀ ਸਮੱਸਿਆ ਹੈ। ਕੁੰਦਨ ਤੇ ਲਾਲੀ ਵਰਗੇ ਮੁੰਡਿਆਂ ਦਾ ਜਦੋਂ ਵਿਆਹ ਨਹੀਂ ਹੁੰਦਾ ਤਾਂ ਉਹ ਸਾਹਬੋ ਵਰਗੀਆਂ ਦੂਸਰੇ ਰਾਜਾਂ ਤੋਂ ਲਿਆਂਦੀਆਂ ਮੁੱਲ ਦੀਆਂ ਤੀਵੀਆਂ ਨਾਲ ਆਪਣੀ ਕਾਮ-ਵਾਸ਼ਨਾ ਦੀ ਪੂਰਤੀ ਕਰਦੇ ਹਨ। ਜਿਹੜੀਆਂ ਪਹਿਲਾਂ ਵੀ ਬਹੁਤ ਸਾਰੇ ਮਰਦਾਂ ਦਾ ਸੰਗ ਮਾਣ ਚੁੱਕੀਆਂ ਹੁੰਦੀਆਂ ਹਨ। ਇੰਝ ਵੱਖ-ਵੱਖ ਔਰਤਾਂ ਦੇ ਸੰਪਰਕ ਵਿਚ ਆਉਣ ਕਾਰਨ ਪੰਜਾਬ ਵਿਚ ਏਡਜ਼ ਵਰਗੀ ਬਿਮਾਰੀ ਦਾ ਪੈਰ ਪਸਾਰਨਾ ਵੀ ਇਸ ਨਾਵਲ ਵਿਚ ਚਿੰਤਾ ਦਾ ਇਕ ਅਹਿਮ ਮੁੱਦਾ ਹੈ।

ਇੰਝ ਵਿਸ਼ੈਗਤ ਸਰੋਕਾਰਾਂ ਦੇ ਪੱਖੋਂ ਤਾਂ ਇਹ ਨਾਵਲ ਸਲਾਹੁਣਯੋਗ ਕਿਰਤ ਹੈ। ਪਰ ਕਿਸੇ ਇਕ ਪਾਤਰ ਦੇ ਜੀਵਨ ਦੇ ਘਟਨਾਕ੍ਰਮ ਤੋਂ ਬਾਅਦ ਕਾਹਲ਼ੀ ਨਾਲ ਦੂਸਰੇ ਪਾਤਰ ਦੇ ਜੀਵਨ ਦੇ ਘਟਨਾਕ੍ਰਮ ਉੱਤੇ ਪਹੁੰਚ ਜਾਣ ਵਾਲੀ ਵਰਤੀ ਤਕਨੀਕੀ ਜੁਗਤ ਨਾਵਲਕਾਰ ਧਰਮ ਸਿੰਘ ਕੰਮੇਆਣਾ ਨੂੰ ਕਾਹਲ਼ੀ ਨਾਲ ਲਿਖਣ ਵਾਲਾ ਨਾਵਲਕਾਰ ਬਣਾ ਦਿੰਦੀ ਹੈ। **-ਗੁਰਦੀਪ ਕੌਰ**

## ਮਨ ਮੌਸਮ ਦੀ ਰੰਗਤ (ਕਹਾਣੀ ਸੰਗ੍ਰਹਿ) ਮੇਜਰ ਮਾਂਗਟ

ਮੇਜਰ ਮਾਂਗਟ ਦੇ ਦੱਸਣ ਅਨੁਸਾਰ ਹੁਣ ਜਦੋਂ ਉਸਦੀ ਜ਼ਿੰਦਗੀ ਛੇ ਦੇ ਹਿੰਦਸੇ ਵੱਲ ਦੌੜ ਰਹੀ ਹੈ ਤਾਂ ਉਸ ਸਮੇਂ ਉਸਦਾ ਸੱਜਰਾ ਛੇਵਾਂ ਕਹਾਣੀ ਸੰਗ੍ਰਹਿ 'ਮਨ ਮੌਸਮ ਦੀ ਰੰਗਤ' (ਯੂਨੀਸਟਾਰ, ਇੰਡਸਟੀਅਲ ਏਰੀਆ, ਐੱਸ.ਏ.ਐੱਸ.ਨਗਰ, ਪੰਨੇ 142, ਮੁੱਲ 195 ਰੁਪਏ) ਪ੍ਰਕਾਸ਼ਤ ਹੋਇਆ ਹੈ। ਉਸਨੂੰ ਸੰਤੁਸ਼ਟੀ ਹੈ ਕਿ ਅਜੇ ਤਕ ਕਹਾਣੀ ਨੇ ਉਸਦਾ ਸਾਥ ਨਹੀਂ ਛੱਡਿਆ। ਉਹ ਲਗਾਤਾਰ ਲਿਖਦਾ ਆ ਰਿਹਾ ਹੈ। 'ਤਲੀਆਂ ਤੇ ਉੱਗੇ ਥੋਹਰ' ਨਾਂ ਦਾ ਉਸਦਾ ਪਲੇਠਾ ਕਹਾਣੀ ਸੰਗ੍ਰਹਿ 1990 ਵਿਚ ਹੀ ਛਪ ਗਿਆ ਸੀ ਜਦੋਂ ਉਹ ਗੱਭਰੂ ਸੀ ਅਤੇ ਅਜੇ ਦੇਸ਼ ਵਿਚ ਹੀ ਸੀ। ਉਸ ਪੁਸਤਕ ਦੇ ਛਪਣ ਦੇ ਛੇਤੀ ਹੀ ਪਿੱਛੋਂ ਬਦੇਸ਼ ਚਲੇ ਜਾਣ 'ਤੇ ਪਰਵਾਸੀ ਜੀਵਨ ਦੇ ਮੁੱਢਲੇ ਵਰ੍ਹਿਆਂ ਦੀਆਂ ਦੁਸ਼ਵਾਰੀਆਂ ਦੇ ਬਾਵਜੂਦ ਉਸਨੇ ਆਪਣਾ ਰਚਨਾਤਮਕ ਕਾਰਜ ਜਾਰੀ ਰਖਿਆ ਸੀ। ਨਤੀਜੇ ਵਜੋਂ ਉਸਦੇ ਚਾਰ ਕਹਾਣੀ ਸੰਗ੍ਰਹਿ ਹੋਰ ਛਾਪੇ ਚੜ੍ਹੇ ਸਨ।

ਸਮੇਂ ਦੀ ਵਿੱਥ, ਜੀਵਨ-ਯਥਾਰਥ ਵਿਚ ਆਈ ਤਬਦੀਲੀ ਅਤੇ ਸੂਝ ਦੇ ਅਗਲੇ ਪੜਾਵਾਂ ਵਿਚੋਂ ਗੁਜ਼ਰਨ ਨਾਲ ਹੁਣ ਮੇਜਰ ਮਾਂਗਟ ਆਵਾਸ ਪਰਵਾਸ ਦੀਆਂ ਕੈਟਾਗਰੀਆਂ ਤੋਂ ਅਗਾਂਹ ਖੁਦ ਨੂੰ ਵੱਖਰੀ ਤਰ੍ਹਾਂ ਦੇਖਦਾ ਹੈ, ਜਿੱਥੇ 'ਲੇਖਕ ਦਾ ਮਨ ਹੀ ਉਸਦਾ ਦੇਸ਼ ਹੈ, ਮਨ ਹੀ ਪਾਸਪੋਰਟ ਤੇ ਨਾਗਰਿਕਤਾ ਉਸਦੀ ਪੂਰਾ ਬ੍ਰਹਿਮੰਡ'। ਹੁਣ ਵੀ ਉਸ ਦੀਆਂ ਕਹਾਣੀਆਂ ਆਲ਼ੇ ਦੁਆਲੇ ਦੇ ਵੇਖੇ

ਭਾਲੇ ਜੀਵਾਂ, ਉਹਨਾਂ ਦੀ ਮਾਨਸਿਕਤਾ, ਉਹਨਾਂ ਨਾਲ ਹੋਈਆਂ ਬੀਤੀਆਂ ਅਤੇ ਉਹਨਾਂ ਨਾਲ ਜੁੜੇ ਮਸਲਿਆਂ ਦੀ ਬਾਤ ਪਾਉਂਦੀਆਂ ਹਨ। ਪਰ ਲੇਖਕ ਵਜੋਂ ਮੇਜਰ ਮਾਂਗਟ ਦੀ ਦ੍ਰਿਸ਼ਟੀ ਅਤੇ ਉਸਦੇ ਸਰੋਕਾਰਾਂ ਦਾ ਘੇਰਾ ਸੀਮਤ ਨਹੀਂ ਰਿਹਾ, ਮੋਕਲਾ ਹੋ ਗਿਆ ਹੈ।

ਹੱਥਲੇ ਸੰਗ੍ਰਹਿ ਵਿਚ ਸ਼ਾਮਲ ਦਸ ਕਹਾਣੀਆਂ ਕਿਸੇ ਨਾ ਕਿਸੇ ਰੂਪ ਵਿਚ ਉਸਦੇ ਇਸ ਦ੍ਰਿਸ਼ਟੀਗਤ ਪਾਸਾਰ ਦੀ ਗਵਾਹੀ ਦਿੰਦੀਆਂ ਹਨ। ਮਿਸਾਲ ਵਜੋਂ ਪੁਸਤਕ ਦੀ ਪਹਿਲੀ ਹੀ ਕਹਾਣੀ 'ਚੱਕਰਵਾਤ' ਸੀਨੀਅਰਜ਼ ਹੋਮ ਦੀ ਖਿੜਕੀ 'ਚੋਂ ਬਾਹਰ ਵੱਲ ਝਾਕਦੇ ਹੈਰੀ ਵਜੋਂ ਜਾਣੇ ਜਾਂਦੇ ਇਕ ਦੇਸੀ ਬਜ਼ੁਰਗ ਹਰਨਾਮ ਨੂੰ ਵਿਖਾਉਂਦੀ ਹੈ, ਜੋ ਸਦਾ ਲਈ ਤੁਰ ਗਏ ਇਕ ਗੋਰੇ ਸਾਥੀ ਬਜ਼ੁਰਗ ਲੈਸਲੀ ਦੀ ਫਿਊਨਰਲ ਵਾਲੀ ਗੱਡੀ ਨੂੰ ਸੜਕ 'ਤੇ ਜਾਂਦੀ ਵੇਖਣ ਦੀ ਉਡੀਕ ਵਿਚ ਹੈ। ਗੋਰੇ ਲੋਕ ਭਾਵੇਂ ਸੀਨੀਅਰਜ਼ ਹੋਮ ਵਿਚ ਜਾਣ ਜਾਂ ਭੇਜੇ ਜਾਣ ਨੂੰ ਵੱਖਰੇ ਕੋਣ ਤੋਂ ਵੇਖਦੇ ਹੋਣ ਪਰ ਦੇਸੀ ਬਜ਼ੁਰਗਾਂ ਨੂੰ ਤਾਂ ਜਾਪਦਾ ਹੈ ਜਿਵੇਂ ਉਹਨਾਂ ਨੂੰ ਘਰੋਂ ਧੱਕਾ ਦੇ ਦਿੱਤਾ ਗਿਆ ਹੋਵੇ। ਉਹਨਾਂ ਧੀਆਂ ਪੁੱਤਾਂ ਵੱਲੋਂ, ਜਿਹਨਾਂ ਦੀ ਖਾਤਰ ਉਹਨਾਂ ਸਾਰੀ ਉਮਰ ਲਾਈ, ਧੱਕ ਕੇ ਘਰੋਂ ਬਾਹਰ ਕੱਢ ਦਿੱਤੇ ਜਾਣ ਦਾ ਅਹਿਸਾਸ ਦੇਸੀ ਬਜ਼ੁਰਗਾਂ ਦੇ ਮਨ ਵਿਚ ਕਈ ਤਰ੍ਹਾਂ ਦੇ ਭੁਚਾਲ ਲਿਆਉਂਦਾ ਹੈ। ਮਾਨਸਿਕ ਟੁੱਟ-ਭੱਜ ਵਿਚੋਂ ਲੰਘਦਾ ਹੋਇਆ ਹੈਰੀ ਸੋਚਦਾ ਹੈ ਕਿ ਉਸਦੀ ਮੌਤ ਹੋ ਜਾਣ 'ਤੇ ਖਬਰੇ ਉਸ ਦੇ ਧੀ ਪੁੱਤਰ ਉਸਦੇ ਫਿਊਨਰਲ ਲਈ ਪਹੁੰਚਣਗੇ ਵੀ ਜਾਂ ਨਹੀਂ। ਇਸ ਮਾਨਸਿਕ ਝੱਖੜ ਨੂੰ ਲੇਖਕ ਇਰਾਕ ਵਰਗੀਆਂ ਥਾਵਾਂ 'ਤੇ ਜੰਗਾਂ ਰਾਹੀਂ ਹੋਈ ਤਬਾਹੀ, ਅਮਰੀਕਾ ਤੇ ਹੋਰਨੀਂ ਥਾਈਂ ਸਮੁੰਦਰੀ ਤੂਫਾਨਾਂ ਤੇ ਵਾਵਰੋਲਿਆਂ-ਟਾਰਨੈਡੋ, ਸਾਈਕਲੋਨ ਆਦਿ- ਵੱਲੋਂ ਲਿਆਂਦੀ ਤਬਾਹੀ ਦੀਆਂ ਖਬਰਾਂ ਦੇ ਸਮਵਿੱਥ ਰੱਖਕੇ ਬਿਆਨ ਕਰਦਾ ਹੈ। ਵਿਅਕਤੀ ਪੱਧਰ 'ਤੇ ਮਾਨਸਿਕ ਟੁੱਟ-ਭੱਜ ਅਤੇ ਵਿਆਪਕ ਪੱਧਰ 'ਤੇ ਪਦਾਰਥਕ ਤੇ ਮਨੁੱਖੀ ਤਬਾਹੀ ਦੀ ਇਸ ਤਰ੍ਹਾਂ ਦੀ ਪੇਸ਼ਕਾਰੀ ਵਿਚ ਲੇਖਕ ਦੀ ਕਹਾਣੀ ਕਹਿਣ ਦੀ ਜੁਗਤ ਨੇ ਨਾਲ ਉਸਦੇ ਦ੍ਰਿਸ਼ਟੀਗਤ ਪਾਸਾਰ ਨੂੰ ਭਲੀ ਭਾਂਤ ਵੇਖਿਆ ਜਾ ਸਕਦਾ ਹੈ।

'ਗਰਮ ਹਵਾ ਦਾ ਬੁੱਲਾ' ਕਹਾਣੀ ਵਿਚ ਭੂਪਵਾਦੀ ਕਦਰਾਂ-ਕੀਮਤਾਂ ਵਾਲੇ ਸਮਾਜਕ ਪਰਿਵੇਸ਼ ਵਿਚ ਔਰਤ ਦੀ ਸਥਿਤੀ ਨੂੰ ਆਧੁਨਿਕ ਸੋਚ ਨਾਲ ਵੇਖਣ ਦਾ ਯਤਨ ਕੀਤਾ ਗਿਆ ਹੈ। ਆਪਣੇ ਅਧਿਐਨ ਕਾਰਜ ਲਈ ਇਸ ਕਹਾਣੀ ਦੀ ਮੁਟਿਆਰ ਪਾਤਰ ਤਨੂੰ ਕਨੇਡਾ ਤੋਂ ਪੰਜਾਬ ਜਾਂਦੀ ਹੈ ਅਤੇ ਵੇਖਦੀ ਹੈ ਕਿ ਉੱਥੇ ਮਰਦ ਦੇ ਟਾਕਰੇ ਔਰਤ ਦੀ ਸਮਾਨਤਾ ਦੀ ਗੱਲ ਤਾਂ ਦੂਰ, ਉਸਦੀ ਤਾਂ ਆਪਣੀ ਸੁਤੰਤਰ ਹੋਂਦ ਵੀ ਨਾ ਹੋਣ ਬਰਾਬਰ ਹੈ। ਪਿੰਡ ਵਿਚ ਰਹਿ ਰਿਹਾ ਤਨੂੰ ਦਾ ਬਜ਼ੁਰਗ ਦਾਦਾ ਵੀ ਔਰਤ ਬਾਰੇ ਭੂਪਵਾਦੀ ਸੋਚ ਦਾ ਧਾਰਨੀ ਹੈ ਅਤੇ ਦਾਦੀ ਵੀ ਸਹਿਜੇ ਹੀ ਔਰਤ ਨੂੰ ਗ਼ੁਲਾਮ ਰੱਖੇ ਜਾਣ ਬਾਰੇ ਆਪਣੇ ਮਰਦ ਦੀ ਸੋਚ ਨੂੰ ਪ੍ਰਵਾਨਗੀ ਦਿੰਦੀ ਹੈ। ਤਥਾ ਕਥਿਤ ਅਗਾਂਹਵਧੂ ਲੋਕ ਵੀ ਆਪਣੇ ਵਿਹਾਰ ਵਿਚ ਕੋਈ ਵੱਖਰੇ ਨਹੀਂ। ਕੈਨੇਡਾ ਦੇ ਵਿਕਸਤ ਪੂੰਜੀਵਾਦੀ ਪਰਿਵੇਸ਼ ਵਿਚ ਮੁਟਿਆਰ ਹੋਈ ਤਨੂੰ ਦੀ ਸੋਚ ਅੱਗੇ ਇਹ ਸਭ ਕੁਝ ਇਕ ਚੁਣੌਤੀ ਹੈ। ਅਚੇਤ ਹੀ ਕਦੇ ਕਦੇ ਅਜਿਹੀ ਮਰਦ ਮਾਨਸਿਕਤਾ ਦਾ ਝਲਕਾਰਾ ਦਿੰਦੇ ਆਪਣੇ ਸ਼ੁਭ-ਭਾਵੀ ਪਿਤਾ ਨੂੰ ਵੀ ਚੈਲਿੰਜ ਕਰਨ ਤੋਂ ਉਹ ਨਹੀਂ ਝਿਜਕਦੀ।

ਮਸਲਾ ਔਰਤ ਦੀ ਸਥਿਤੀ ਦਾ ਹੋਵੇ, ਬਜ਼ੁਰਗਾਂ ਨਾਲ ਕੀਤੇ ਜਾਂਦੇ ਵਿਹਾਰ ਦਾ, ਜਾਂ ਸਮਾਜਕ ਪਰਿਵਾਰਕ ਰਿਸ਼ਤਿਆਂ ਦਾ- ਮੇਜਰ ਮਾਂਗਟ ਕਿਸੇ ਨਿਸਚਤ ਸੰਕੀਰਨ ਚੌਖਟੇ ਵਿਚ ਰਹਿ ਕੇ ਕਹਾਣੀ ਨਹੀਂ ਕਰਦਾ। ਉਹ ਵਿਭਿੰਨ ਹਾਲਤਾਂ ਵਿਚ ਆਮ ਧਾਰਨਾ ਦੇ ਉਲਟ ਜਾਂਦੀਆਂ ਸਥਿਤੀਆਂ ਨੂੰ ਵੀ ਸਾਹਮਣੇ ਲਿਆਉਂਦਾ ਹੈ, ਜਿਵੇਂ 'ਸੰਦ' ਤੇ 'ਕੀਚਰ ਕੀਚਰ ਕੱਚ' ਨਾਂ ਦੀਆਂ ਦੋ ਕਹਾਣੀਆਂ 'ਚੋਂ ਵੇਖਿਆ ਜਾ ਸਕਦਾ ਹੈ। ਇਹਨਾਂ ਕਹਾਣੀਆਂ ਵਿਚ ਸੰਤਾਪੀ ਜੂਨ ਭੋਗਣ ਤੋਂ ਅਸਮਰੱਥ ਬਲਬੀਰ ਤੇ ਹਰਵਿੰਦਰ ਨਾਂ ਦੇ ਪਾਤਰਾਂ ਦੀ ਜੀਵਨ-ਲੀਲ੍ਹਾ ਖਤਮ ਹੋਣ ਦੇ ਦ੍ਰਿਸ਼ ਹਨ। ਇਹ ਸੰਤਾਪ ਮੁਖ ਤੌਰ 'ਤੇ ਉਹਨਾਂ ਨੂੰ ਉਹਨਾਂ ਦੀਆਂ ਪਤਨੀਆਂ ਨੇ ਦਿੱਤਾ ਹੈ, ਜੋ ਏਸੇ ਗੁਮਾਨ ਵਿਚ ਹੀ



ਦੰਪਤੀ ਜੀਵਨ ਦੇ ਮੋਹ-ਮੁਹੱਬਤ ਵਾਲੇ ਰਿਸ਼ਤੇ ਦੀ ਥਾਂ ਆਪਣੇ ਪਤੀਆਂ ਨਾਲ ਤ੍ਰਿਸਕਾਰ- ਭਾਵ ਵਾਲਾ ਵਿਹਾਰ ਕਰਦੀਆਂ ਰਹੀਆਂ ਹਨ ਕਿ ਕੈਨੇਡਾ ਵਿਚ ਪਹਿਲਾਂ ਰਹਿੰਦੀਆਂ ਹੋਣ ਦੀ ਹਾਲਤ ਵਿਚ ਵਿਆਹ ਕਰਾ ਕੇ ਉਹਨਾਂ ਨੇ ਆਪਣੇ ਪਤੀਆਂ ਨੂੰ ਕਨੇਡਾ ਆਉਣ ਦਾ ਮੌਕਾ ਦਿੱਤਾ ਸੀ। ਰਵਾਇਤੀ ਦ੍ਰਿਸ਼ਟੀ ਤੋਂ ਇਹ ਔਰਤਾਂ ਹਾਦਸਾ ਵਾਪਰ ਜਾਣ ਤੋਂ ਪਿੱਛੋਂ ਭਾਵੇਂ ਪਸ਼ਚਾਤਾਪ ਦੀ ਸਥਿਤੀ ਵਿਚ ਪਹੁੰਚਦੀਆਂ ਨਜ਼ਰ ਆਉਂਦੀਆਂ ਹਨ, ਤਦ ਵੀ ਇਹ ਸਪਸ਼ਟ ਹੁੰਦਾ ਹੈ ਕਿ ਪਰਿਵਾਰਕ ਰਿਸ਼ਤਿਆਂ ਵਿਚ ਵਧੀਕੀ ਕਰਨਾ ਸਿਰਫ ਮਰਦ ਦੀ ਹੀ ਅਜਾਰਾਦਾਰੀ ਨਹੀਂ।

ਕੈਨੇਡਾ ਵਰਗੇ ਵਿਕਸਤ ਦੇਸਾਂ ਵਿਚ ਹਾਲੇ ਵੀ ਉੱਥੋਂ ਦੇ ਵਡੇਰੇ ਸਮਾਜ ਦਾ ਹਿੱਸਾ ਬਣਨ ਦੀ ਥਾਂ ਭਾਰਤੀ ਮੂਲ ਦੇ ਪਰਵਾਸੀ ਆਪਣੇ ਸੀਮਤ ਦਾਇਰਿਆਂ ਵਿਚ ਵਿਚਰਨ ਨੂੰ ਤਰਜੀਹ ਦਿੰਦੇ ਹਨ। ਇਸ ਲਈ ਪਰਿਵਾਰਕ ਸਮਾਜਕ ਰਿਸ਼ਤਿਆਂ ਵਿਚ ਸਾਡੇ ਲੋਕਾਂ ਲਈ ਉਹ ਮੁੱਦੇ ਬਹੁਤ ਵਿਖਮ ਰੂਪ ਧਾਰ ਕੇ ਆਉਂਦੇ ਹਨ, ਜੋ ਸਥਾਨਕ ਗੋਰੀ ਵਸੋਂ ਲਈ ਕੋਈ ਮਹੱਤਵ ਹੀ ਨਹੀਂ ਰੱਖਦੇ। ਬਜ਼ੁਰਗਾਂ ਦੀ ਪੈਨਸ਼ਨ ਦੀ ਰਕਮ ਉਹਨਾਂ ਤਕ ਪੁੰਹਚਣ ਨਾ ਦੇਣਾ, ਮੁਟਿਆਰ ਕੁੜੀਆਂ ਦੇ ਬਾਹਰ ਅੰਦਰ ਜਾਣ ਜਾਂ ਦੋਸਤੀਆਂ ਪਾਉਣ 'ਤੇ ਪਾਬੰਦੀਆਂ ਲਾਉਣਾ, ਮਹਿਜ਼ ਵਿਖਾਵੇ ਲਈ ਦੇਸ ਬਦੇਸ ਵਿਚ ਵੱਡੀਆਂ ਕੋਠੀਆਂ ਉਸਾਰਨਾ, ਪਿੱਛੇ ਸਹੁਰੇ ਜਾਂ ਪੇਕੇ ਪਰਿਵਾਰ ਦੇ ਜੀਆਂ ਨੂੰ ਕਨੇਡਾ ਬੁਲਾਉਣ ਲਈ ਝਗੜਨਾ ਤੇ ਉਪਰਾਲੇ ਵੀ ਕਰਨਾ, ਔਰਤ ਦਾ ਕਈ ਤਰ੍ਹਾਂ ਨਾਲ ਸ਼ੋਸ਼ਨ ਕਰਨਾ- ਇਹ ਸਾਰੇ ਮੁੱਦੇ ਪ੍ਰਸੰਗਕ ਜਾਂ ਸਿੱਧੇ ਰੂਪ ਵਿਚ ਉਪਰ ਜ਼ਿਕਰ ਕੀਤੀਆਂ ਕਹਾਣੀਆਂ ਦੇ ਨਾਲ ਨਾਲ 'ਸੁਰਖ਼ਰੂ', 'ਛੁਟਕਾਰਾ', ਮੈਂ ਏ ਟੀ ਐਮ ਨਹੀਂ' ਨਾਂ ਦੀਆਂ ਕਹਾਣੀਆਂ ਵਿਚ ਚੰਗੀ ਤਰ੍ਹਾਂ ਉਭਰਦੇ ਹਨ। ਵਿਕਸਤ ਪੱਛਮੀ ਸਮਾਜ ਵਿਚ ਇਹ ਕਲਪਨਾ ਨਹੀਂ ਕੀਤੀ ਜਾ ਸਕਦੀ ਕਿ ਕੰਮ ਕਰਦੀ ਬੀਵੀ ਪਰਿਵਾਰਕ ਸਾਂਝ ਤੇ ਜ਼ਿੰਮੇਵਾਰੀ ਨੂੰ ਨਿਭਾਉਂਦਿਆਂ ਹੋਇਆਂ ਆਪਣਾ ਵੱਖਰਾ ਅਕਾਊਂਟ ਨਾ ਰੱਖ ਸਕੇ । ਪਰ 'ਮੈਂ ਏ ਟੀ ਐਮ ਨਹੀਂ' ਕਹਾਣੀ ਦੀ ਸਿਮਰ ਲਈ ਤਾਂ ਅਜਿਹੀ ਸਥਿਤੀ ਦੀ ਕਲਪਨਾ ਕਰ ਸਕਣਾ ਵੀ ਅਣਹੋਣੀ ਜਿਹੀ ਗੱਲ ਹੈ। ਇਹ ਕਹਾਣੀ ਪੰਜਾਬੀਆਂ ਵੱਲੋਂ ਮਗਰੋਂ ਭੈਣ ਭਰਾਵਾਂ ਜਾਂ ਸਮੁੱਚੇ ਪਰਿਵਾਰ ਦੇ ਕੈਨੇਡਾ ਜਾਣ ਦਾ ਰਾਹ ਪੱਧਰਾ ਕਰਨ ਲਈ ਮੁਟਿਆਰ ਧੀ ਨੂੰ ਦਾਅ 'ਤੇ ਲਾ ਦੇਣ ਦਾ ਵੇਰਵਾ ਵੀ ਦਿੰਦੀ ਹੈ, ਪਰ ਇਸਦਾ ਮੁਖ ਫੋਕਸ ਕੈਨੇਡਾ ਵਰਗੇ ਦੇਸ਼ ਵਿਚ ਕੰਮ -ਕਾਜੀ ਔਰਤ ਦੇ ਆਪਣੀ ਹੀ ਕਮਾਈ ਵਿਚੋਂ ਆਪਣੀ ਮਰਜ਼ੀ ਨਾਲ ਛੋਟਾ ਮੋਟਾ ਵੀ ਖਰਚ ਕਰ ਸਕਣ ਦਾ ਅਧਿਕਾਰ ਨਾ ਹੋਣ ਦੀ ਸਥਿਤੀ ਉਪਰ ਹੈ। ਘਰ ਵਿਚ ਦਕੀਆਨੂਸੀ ਸੋਚ ਤੇ ਵਿਹਾਰ ਵਾਲੇ ਪਤੀ, ਸੱਸ ਜਾਂ ਨਣਦ ਵੱਲੋਂ ਲਗਾਤਾਰ ਸਤਾਈ ਜਾ ਰਹੀ ਸਿਮਰ ਟੀ. ਵੀ. ਸਕਰੀਨ ਉੱਤੇ ਵਰਕਰਜ਼ ਯੂਨੀਅਨ ਦੇ ਪ੍ਰਦਰਸ਼ਣਕਾਰੀਆਂ ਨੂੰ ਵੇਖਦੀ ਹੋਈ ਸੋਚਦੀ ਹੈ ਕਿ 'ਇਹ ਯੂਨੀਅਨਾਂ ਘਰਾਂ 'ਚ ਕਿਉਂ ਨਹੀਂ ਹੁੰਦੀਆਂ'। ਅਤੇ ਫਿਰ ਇਕ ਦਿਨ ਉਹ ਆਪਣਾ ਪੇਅ ਚੈੱਕ ਆਪਣੇ ਖਾਤੇ ਵਿਚ ਜਮ੍ਹਾ ਕਰਵਾ ਕੇ ਪਤੀ ਤੇ ਸੱਸ ਨੂੰ ਦੰਦਲਾਂ ਪਵਾ ਦਿੰਦੀ ਹੈ।

ਪੰਜਾਬੀ ਪਰਵਾਸੀਆਂ ਤੋਂ ਬਾਹਰ ਦੇ ਕੈਨੇਡੀਅਨ ਸਮਾਜ ਵਿਚ ਵਿਚਰਨ ਦੀ ਬਾਤ ਪਾਉਂਦੀਆਂ 'ਖਿੜਕੀ 'ਚ ਲਟਕਦਾ ਚੰਦ' ਅਤੇ 'ਮਨ ਮੌਸਮ ਦੀ ਰੰਗਤ' ਨਾਂ ਦੀਆਂ ਕਹਾਣੀਆਂ ਮੇਜਰ ਮਾਂਗਟ ਦੇ ਅਨੁਭਵ ਦੇ ਪਾਸਾਰ ਨਾਲ ਪਰਿਚਯ ਕਰਵਾਉਂਦੀਆਂ ਹਨ, ਜਿਨ੍ਹਾਂ ਵਿਚੋਂ ਅਮਰੀਕਾ ਵਰਗੀ ਰਾਜ ਸ਼ਕਤੀ ਦੇ ਰਵਈਏ ਕਾਰਨ ਸਮੁੱਚੇ ਸੰਸਾਰ ਦੇ ਨਿਰੰਤਰ ਭੈਅ ਵਾਲੀ ਸਥਿਤੀ ਵਿਚ ਪਏ ਰਹਿਣ ਵਰਗੇ ਵੱਡੇ ਮੁੱਦਿਆਂ ਤੋਂ ਲੈ ਕੇ ਪਿਆਰ ਲਈ ਤਰਸਦੇ ਲੋਕਾਂ ਦੇ ਇਕਲਾਪੇ ਦੀ ਸੁੰਨ ਤੋਂ ਛੁਟਕਾਰ ਪਾਉਣ ਲਈ ਕੁੱਤੇ ਬਿੱਲੀਆਂ ਨਾਲ ਸਾਂਝ ਦਾ ਤਾਰਕਿਕ ਵੇਰਵਾ ਮਿਲਦਾ ਹੈ।

ਆਪਣੀਆਂ ਕਹਾਣੀਆਂ ਵਿਚ ਇਕ ਸ਼ੁਭ-ਭਾਵੀ ਮਨੁੱਖ ਵਜੋਂ ਉਭਰਦਾ ਹੋਇਆ ਮੇਜਰ ਮਾਂਗਟ ਸਮੁੱਚੇ ਤੌਰ 'ਤੇ ਵਿਸ਼ਾਲ ਮਾਨਵਵਾਦੀ ਸੋਚ ਨਾਲ ਪਰਨਾਏ ਹੋਣ ਦਾ ਪ੍ਰਮਾਣ ਦਿੰਦਾ ਹੈ। ਉਸਦੀ ਇਹ ਸੋਚ ਪਿਛਾਖੜੀ ਫਿਊਡਲ ਪਹੁੰਚ ਨੂੰ ਛੱਡ ਕੇ ਨਵੀਆਂ ਕਦਰਾਂ-ਕੀਮਤਾਂ ਅਪਨਾਉਣ

ਵੱਲ ਅਹੁਲਦੀ ਹੈ। ਕਹਾਣੀ ਕਹਿਣ ਦੀ ਜੁਗਤ ਵਜੋਂ ਉਹ ਬੇਲੋੜੇ ਪ੍ਰਯੋਗ ਕਰਨ ਵੱਲ ਰੁਚਿਤ ਨਹੀਂ। ਯਥਾਰਥਵਾਦੀ ਪੁਹੰਚ ਨਾਲ ਲਿਖੀ ਉਸਦੀ ਕਹਾਣੀ ਭਾਸ਼ਾ, ਸ਼ੈਲੀ ਤੇ ਗੋਂਦ ਦੇ ਪੱਖੋਂ ਦੋਸ਼-ਮੁਕਤ ਹੈ। 'ਹੱਡਾ ਰੋੜੀ' ਨਾਂ ਦੀ ਕਹਾਣੀ ਵਿਚ ਅਤੇ ਇਕ ਦੋ ਹੋਰ ਥਾਈਂ ਪਾਤਰਾਂ ਤੇ ਸਥਿਤੀਆਂ ਨੂੰ ਸਿਰਜਕ ਦੀ ਡੂੰਘੀ ਤੇ ਨਿਰਪੱਖ ਨੀਝ ਨਾਲ ਵੇਖਣ ਦੀ ਥਾਂ ਉਸਨੇ ਸਤਹੀ, ਸਰਲੀਕਰਨ ਤੇ ਉਲਾਰ ਬਿਰਤੀ ਦਾ ਸ਼ਿਕਾਰ ਹੋ ਜਾਣ ਦੀ ਕਮਜ਼ੋਰੀ ਵਿਖਾਈ ਹੈ। ਅਜਿਹੇ ਇੱਕਾ ਦੁੱਕਾ ਅਪਵਾਦ ਤੋਂ ਬਿਨਾਂ ਸਮੁੱਚੇ ਰੂਪ ਵਿਚ ਉਹ ਪ੍ਰਮਾਣਿਕ ਯਥਾਰਥਵਾਦੀ ਵਿਧੀ ਦੀ ਕੁਸ਼ਲ ਵਰਤੋਂ ਕਰਨ ਵਾਲੇ ਲੇਖਕ ਵਜੋਂ ਸਾਹਮਣੇ ਆਉਂਦਾ ਹੈ।

ਮੇਜਰ ਮਾਂਗਟ ਦੇ ਇਸ ਨਵੇਂ ਸੰਗ੍ਰਹਿ ਦਾ ਸੁਆਗਤ ਕਰਨਾ ਬਣਦਾ ਹੈ। **-ਰਘਬੀਰ ਸਿੰਘ**

## ਪ੍ਰਾਪਤ ਪੁਸਤਕਾਂ

**ਦਿਉਲ ਦੀਆਂ ਕਵਿਤਾਵਾਂ** ਸੰਪਾਦਕ: ਮਨਧੀਰ ਸਿੰਘ ਦਿਉਲ
ਪੰਨੇ 252, ਮੁੱਲ 400 ਰੁਪਏ, ਆਰਸੀ ਪਬਲਿਸ਼ਰਜ਼, ਦਰਿਆ ਗੰਜ, ਦਿੱਲੀ-6

**ਸਾਈਨ-ਵੈਲਯੂ ਦਾ ਜਲੌਅ** (ਕਹਾਣੀਆਂ) ਬਲਬੀਰ ਪਰਵਾਨਾ
ਪੰਨੇ 170, ਮੁੱਲ 150 ਰੁਪਏ, ਪੀਪਲਜ਼ ਫੋਰਮ, ਬਰਗਾੜੀ- ਫਰੀਦਕੋਟ

**ਸ.ਸ.ਮੀਸ਼ਾ ਸੰਪੂਰਨ ਕਾਵਿ** ਸੰਪਾਦਕ: ਗੁਲਜ਼ਾਰ ਸਿੰਘ ਸੰਧੂ, ਸੁਰਿੰਦਰ ਕੌਰ ਮੀਸ਼ਾ
ਪੰਨੇ 282, ਮੁੱਲ 350 ਰੁਪਏ, ਲੋਕਗੀਤ ਪ੍ਰਕਾਸ਼ਨ, ਫੇਜ਼ 9,ਇੰਡਸਟਰੀਅਲ ਏਰੀਆ, ਮੁਹਾਲੀ

**ਬੂਹੇ ਵਿਚਲੀ ਚੁੱਪ** (ਕਵਿਤਾਵਾਂ) ਇੰਦਰੇਸ਼ਮੀਤ
ਪੰਨੇ 96, ਮੁੱਲ 195 ਰੁਪਏ, ਲੋਕਗੀਤ ਪ੍ਰਕਾਸ਼ਨ, ਫੇਜ਼ 9, ਇੰਡਸਟਰੀਅਲ ਏਰੀਆ, ਮੁਹਾਲੀ

**ਆਬਸ਼ਾਰ** (ਕਾਵਿ ਸੰਗ੍ਰਹਿ) ਹਰਸ਼ਰਨ ਕੌਰ
ਪੰਨੇ 88, ਮੁੱਲ 200 ਰੁਪਏ, ਪ੍ਰਤੀਕ ਪਬਲੀਕੇਸ਼ਨਜ਼, ਰਣਜੀਤ ਨਗਰ, ਪਟਿਆਲਾ

**ਬਹਿਸ ਤੋਂ ਬੇਖਬਰ** (ਕਾਵਿ ਸੰਗ੍ਰਹਿ) ਲਖਵਿੰਦਰ ਜੌਹਲ,
ਪੰਨੇ 79, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਅਚਾਨਕ ਆਈ ਪੱਤਝੜ** (ਕਵਿਤਾਵਾਂ) ਪਰਮਿੰਦਰ ਸੋਢੀ
ਪੰਨੇ 96, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਮ ਬਹੂ** (ਕਹਾਣੀ ਸੰਗ੍ਰਹਿ) ਕ੍ਰਿਸ਼ਨ ਸਿੰਘ
ਪੰਨੇ176, ਮੁੱਲ 200 ਰੁਪਏ, ਸਮਰਾਟ ਪਬਲੀਕੇਸ਼ਨਜ਼, ਮੋਗਾ

**ਡਾਕੂ ਦੀ ਧੀ** (ਕਹਾਣੀ ਸੰਗ੍ਰਹਿ) ਕ੍ਰਿਸ਼ਨ ਸਿੰਘ
ਪੰਨੇ 192, ਮੁੱਲ 200 ਰੁਪਏ, ਸਮਰਾਟ ਪਬਲੀਕੇਸ਼ਨਜ਼, ਮੋਗਾ

**ਤੇਰਾ ਕਰਮ ਮੇਰਾ ਕਰਮ** (ਕਹਾਣੀ ਸੰਗ੍ਰਹਿ) ਅਸ਼ੋਕ ਵਾਸ਼ਿਸ਼ਠ
ਪੰਨੇ 111, ਮੁੱਲ 250 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ਼, ਦਰਿਆ ਗੰਜ, ਦਿੱਲੀ

**ਤੇਰਾ ਵਾਅਦਾ** (ਕਹਾਣੀ ਸੰਗ੍ਰਹਿ) ਅਸ਼ੋਕ ਵਾਸ਼ਿਸ਼ਠ
ਪੰਨੇ 102, ਮੁੱਲ 225 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ਼, ਦਰਿਆ ਗੰਜ, ਦਿੱਲੀ

**ਵੱਡਾ ਚੌਰਾਹਾ** (ਕਹਾਣੀ ਸੰਗ੍ਰਹਿ) ਅਸ਼ੋਕ ਵਾਸ਼ਿਸ਼ਠ
ਪੰਨੇ 119, ਮੁੱਲ 280 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ਼, ਦਰਿਆ ਗੰਜ, ਦਿੱਲੀ

**ਖਾਲੀ ਪਲਾਂ ਦੀ ਦਾਸਤਾਨ** (ਕਹਾਣੀ ਸੰਗ੍ਰਹਿ) ਅਸ਼ੋਕ ਵਾਸ਼ਿਸ਼ਠ
ਪੰਨੇ 152, ਮੁੱਲ 280 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ਼, ਦਰਿਆ ਗੰਜ, ਦਿੱਲੀ

**ਭੋਲੂ** (ਬਾਲ-ਨਾਵਲ) ਧਰਮ ਸਿੰਘ ਕੰਮੇਆਣਾ,
ਪੰਨੇ 47 ਵੱਡਾ ਸਾਈਜ਼, ਮੁੱਲ 120 ਰੁਪਏ, ਸਨਾਵਰ ਪਬਲੀਕੇਸ਼ਨਜ਼, ਪਟਿਆਲਾ

**ਚੁੱਪ ਜਿਹਾ ਸੰਵਾਦ** (ਗ਼ਜ਼ਲਾਂ) ਸਤੀਸ਼ ਗੁਲਾਟੀ
ਪੰਨੇ 96, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ. ਲੁਧਿਆਣਾ



**ਆਵਾਜ਼ਾਂ ਗੁਫਤਗੂ 'ਚ ਨੇ...** (ਕਾਵਿ ਸੰਗ੍ਰਹਿ) ਤਰਸੇਮ
ਪੰਨੇ 140, ਮੁੱਲ 275 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਵਿਹੜਿਆਂ ਦੀ ਮਹਿਕ** (ਕਵਿਤਾਵਾਂ) ਕਸ਼ਮੀਰ ਨੀਰ
ਪੰਨੇ 143, ਮੁੱਲ 250 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਮੈਂ ਇੱਥੇ ਕਿਤੇ** (ਕਾਵਿ ਸੰਗ੍ਰਹਿ) ਨੀਤੂ ਅਰੋੜਾ
ਪੰਨੇ 128, ਮੁੱਲ 195 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ. ਲੁਧਿਆਣਾ

**ਖੂਹਾਂ ਦੇ ਖਲਾਅ** (ਕਾਵਿ ਸੰਗ੍ਰਹਿ) ਰਮੇਸ਼ ਕੁਮਾਰ
ਪੰਨੇ 103, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ. ਲੁਧਿਆਣਾ

**ਦੇਖਿਆ ਪਰਖਿਆ** (ਕਵਿਤਾਵਾਂ ਤੇ ਗ਼ਜ਼ਲਾਂ) ਬਚਨ ਸਿੰਘ ਗੁਰਮ
ਪੰਨੇ 95, ਮੁੱਲ 150 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਅੰਤਲੇ ਦਿਨ** (ਨਾਵਲ) ਕੇ. ਐੱਲ. ਗਰਗ
ਪੰਨੇ 166, ਮੁੱਲ 295 ਰੁਪਏ, ਆਰਸੀ ਪਬਲਿਸ਼ਰਜ਼, ਦਰਿਆ ਗੰਜ, ਦਿੱਲੀ

**ਦਿਨ ਕਟੀਆਂ** (ਨਾਵਲ) ਹਰਵਿੰਦਰ ਚਹਿਲ
ਪੰਨੇ 119, ਮੁੱਲ 160 ਰੁਪਏ, ਪੰਜਾਬੀ ਸਾਹਿਤ ਪਬਲੀਕੇਸ਼ਨ, ਬਾਲੀਆਂ, ਸੰਗਰੂਰ

**ਚੰਦਰਮੁਖੀ** (ਕਹਾਣੀ ਸੰਗ੍ਰਹਿ) ਸੁਖਰਾਜ ਧਾਲੀਵਾਲ
ਪੰਨੇ 143, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ. ਲੁਧਿਆਣਾ

**ਕੋਈ ਤਾਂ ਹੈ...** (ਕਹਾਣੀ ਸੰਗ੍ਰਹਿ) ਰਘਬੀਰ ਸਿੰਘ ਮਾਨ
ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੋਪਾਸਾ ਦੀਆਂ ਪ੍ਰਤੀਨਿਧ ਕਹਾਣੀਆਂ,** ਸੰਪਾਦਕ ਤੇ ਅਨੁਵਾਦਕ- ਤਰਸੇਮ
ਪੰਨੇ 116, ਮੁੱਲ 275 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਲੂ ਸੁਨ ਦੀਆਂ ਚੋਣਵੀਆਂ ਕਹਾਣੀਆਂ,** ਸੰਪਾਦਕ ਅਨੁਵਾਦਕ- ਬਲਬੀਰ ਮਾਧੋਪੁਰੀ
ਪੰਨੇ 192, ਮੁੱਲ 350 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਦੇਹਿ ਤਰੰਗ** (ਵਾਰਤਕ) ਇੰਦਰ
ਪੰਨੇ 108, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਇਕ ਅਣਕਹੀ ਕਹਾਣੀ** (ਸਵੈਜੀਵਨੀ) ਜਸਦੇਵ ਸਿੰਘ ਧਾਲੀਵਾਲ
ਪੰਨੇ 247, ਮੁੱਲ 350 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਅਜੇ ਇਹ ਅੰਤ ਨਹੀਂ** (ਸਵੈਜੀਵਨੀ) ਜਿੰਦਰ
ਪੰਨੇ 167, ਮੁੱਲ 300 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਕੁਤਰੇ ਖੰਭਾਂ ਵਾਲਾ ਉਕਾਬ:** (ਵਾਰਤਕ) ਕਸ਼ਮੀਰ ਸਿੰਘ ਪੰਨੂ ਬਾਰੇ ਲੇਖ
ਪੰਨੇ 104, ਮੁੱਲ 200 ਰੁਪਏ, ਕੁੰਭ ਪਬਲੀਕੇਸ਼ਨਜ਼, ਜ਼ੀਰਕਪੁਰ

**ਪੰਜਾਬੀ ਨਾਰੀ ਕਾਵਿ:**ਵਿਭਿੰਨ ਸਰੋਕਾਰ (ਆਲੋਚਨਾ) ਡਾ. ਜਸਵੀਰ ਕੌਰ ਭੱਲਮਾਜਰਾ
ਪੰਨੇ 101, ਮੁੱਲ 395 ਰੁਪਏ, ਲੋਕ ਗੀਤ ਪ੍ਰਕਾਸ਼ਨ, ਫੇਜ਼ 9, ਇੰਡਸਟਰੀਅਲ ਏਰੀਆ, ਮੁਹਾਲੀ

**ਰਵਿੰਦਰ ਰਵੀ ਦਾ ਕਾਵਿ** ਸ਼ਾਸਤਰੀ ਚਿੰਤਨ (ਆਲੋਚਨਾ) ਡਾ. ਨਾਨਕ ਸਿੰਘ
ਪੰਨੇ 270, ਮੁੱਲ ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

**ਬਲਬੀਰ ਪਰਵਾਨਾ ਦਾ ਸਿਰਜਣੀ ਵਰਤਾਰਾ** (ਆਲੋਚਨਾ) ਸੰਪਾਦਕ: ਰਜਨੀਸ਼ ਬਹਾਦਰ ਸਿੰਘ
ਪੰਨੇ 208, ਮੁੱਲ 350 ਰੁਪਏ, ਯੂਨੀਸਟਾਰ, ਫੇਜ਼ 9, ਇੰਡਸਟਰੀਅਲ ਏਰੀਆ, ਮੁਹਾਲੀ

**Culture & Spiritulity, The Punjabi Sufi Poetry of Baba Farid-ud-Din Masud Ganj-i-Shakar** Dr. Shahzad Qaiser
Pp336, Rs.400, Suchet Kitab Ghar, Lahore, Pakistan

---

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ: 1 ਅਕਤੂਬਰ, 2017

## ਪੱਤਰ

ਪੰਜਾਬੀ ਨੂੰ ਪੰਜਾਬ ਦੀ ਮਾਤਭਾਸ਼ਾ ਵਜੋਂ ਵਿਆਪਕ ਪਰਵਾਨਗੀ ਅਜੇ ਤਕ ਕਿਉਂ ਨਹੀਂ ਮਿਲੀ? ਭਾਸ਼ਾ ਦੇ ਨਾਂ ਉੱਤੇ ਪੰਜਾਬੀ ਸੂਬਾ ਮੰਗਣ ਤੇ ਬਣਾਉਣ ਵਾਲੀ ਪਾਰਟੀ ਇਸ ਪ੍ਰਤੀ ਏਨੀ ਅਵੇਸਲੀ ਹੈ ਕਿ ਉਸਦੀ ਆਪਣੀ ਸਰਕਾਰ ਵੀ ਆਪਣੇ ਰਾਜਕਾਲ ਦੌਰਾਨ ਕੋਈ ਇਨਕਲਾਬੀ ਕਦਮ ਨਹੀਂ ਚੁੱਕ ਸਕੀ। ਦੂਜਿਆਂ ਬਾਰੇ, ਜਾਂ ਅੰਗਰੇਜ਼ੀ ਵਿਚ ਸਹੁੰ ਚੁੱਕਣ ਵਾਲੇ ਮੰਤਰੀ ਸਾਹਿਬਾਨ ਬਾਰੇ, ਕੀ ਗਿਲਾ ਕੀਤਾ ਜਾਵੇ। ਸਮੱਸਿਆ ਉੱਥੇ ਦੀ ਉੱਥੇ ਖੜ੍ਹੀ ਹੈ। ਤਾਂਹੀਓਂ ਸਿਰਜਣਾ-185 ਦਸਾਂ ਸਾਲਾਂ ਬਾਅਦ ਇੰਨ ਬਿੰਨ ਦੁਹਰਾਇਆ ਗਿਆ ਸੰਪਾਦਕੀ-ਨਿਬੰਧ ਬਿਲਕੁੱਲ ਅੱਜ ਦਾ ਲਿਖਿਆ ਜਾਪਦਾ ਹੈ। ਇਸਦੇ ਮੁੱਖ ਦੋ ਕਾਰਨ ਹਨ। ਰਾਜ ਕਰਨ ਵਾਲੀ ਕਿਸੇ ਧਿਰ ਨੇ (ਭਾਵੇਂ ਉਹ ਉਨੀਵੀਂ ਸਦੀ ਦਾ ਮਹਾਰਾਜਾ ਰਣਜੀਤ ਸਿੰਘ ਸੀ ਜਾਂ ਅੱਜੋਕਾ ਕੋਈ ਰਾਜਸੀ ਦਲ) ਪੰਜਾਬੀ ਨੂੰ ਮਾਨਤਾ ਦੇਣਾ ਤਹਿ ਦਿਲੋਂ ਕਦੇ ਵੀ ਜ਼ਰੂਰੀ ਨਹੀਂ ਸਮਝਿਆ। ਦੂਜਾ ਹੈ ਪੰਜਾਬੀ ਮਾਨਸਿਕਤਾ। ਪੰਜਾਬੀਆਂ ਨੂੰ ਰੁਜ਼ਗਾਰ ਲਈ ਹਮੇਸ਼ਾ ਦੇਸ ਦੇ ਅੰਦਰ ਜਾਂ ਬਾਹਰ ਜੂਝਣਾ ਪਿਆ ਹੈ। ਰੁਜ਼ਗਾਰ ਲਈ ਪਹਿਲਾਂ ਉਰਦੂ-ਫਾਰਸੀ ਨੂੰ ਤਰਜੀਹ ਦਿੱਤੀ ਜਾਂਦੀ ਸੀ, ਫੇਰ ਅੰਗਰੇਜ਼ੀ ਪ੍ਰਧਾਨ ਬਣ ਬੈਠੀ। ਰੋਜ਼ੀ ਰੋਟੀ ਦੀ ਖੁਤਖੁਤੀ ਨੇ ਪੰਜਾਬੀਆਂ ਨੂੰ ਭਾਸ਼ਾ-ਭਗਤ ਬਣਨ ਹੀ ਨਹੀਂ ਦਿੱਤਾ। ਪਿਛਲੇ ਦਸਾਂ ਸਾਲਾਂ ਦੌਰਾਨ ਬੇਰੁਜ਼ਗਾਰੀ ਕਾਰਨ ਪੰਜਾਬੀ ਜਵਾਨੀ ਦਾ ਪਰਵਾਸ ਬਿਦੇਸ਼ ਵੱਲ ਹੋਰ ਵੀ ਵਧਿਆ ਹੈ। ਸੋ ਨੌਜਵਾਨਾਂ ਨੂੰ ਅੰਗਰੇਜ਼ੀ ਹੀ ਸਾਰੀਆਂ ਮਰਜ਼ਾਂ ਦੀ ਦਵਾਈ ਜਾਪਣ ਲੱਗੀ ਹੈ। ਕਾਫੀ ਹੱਦ ਤਕ ਇਹ ਸੱਚ ਵੀ ਹੈ। ਮੈਂ ਆਪਣੇ ਦੋਹਾਂ ਲੜਕਿਆਂ ਨੂੰ ਪੰਜਾਬੀ ਮੀਡੀਅਮ ਸਕੂਲਾਂ ਵਿਚ ਪੜ੍ਹਾਇਆ। ਉਹ ਮੈਨੂੰ ਹੁਣ ਵੀ ਉਲਾਂਭਾ ਦੇ ਦਿੰਦੇ ਹਨ ਕਿ ਜੇ ਉਹ ਅੰਗਰੇਜ਼ੀ ਮਾਧਿਅਮ ਵਿਚ ਪੜ੍ਹੇ ਹੁੰਦੇ ਤਾਂ ਇੰਗਲਿਸ਼ ਵਿਚ ਬਿਹਤਰ ਕਾਰਗੁਜ਼ਾਰੀ ਕਾਰਨ ਬਿਦੇਸ਼ ਵਿਚ ਸੌਖੇ ਸੈੱਟ ਹੋ ਜਾਂਦੇ। ਤੀਜਾ ਕਾਰਨ ਇਕ ਹੋਰ ਵੀ ਹੈ ਜਿਸ ਕਰਕੇ ਪੰਜਾਬੀ ਵਿਦਿਆਰਥੀਆਂ ਦੇ ਮਨਾਂ ਵਿਚ ਮਾਤ ਭਾਸ਼ਾ ਵਜੋਂ ਪੰਜਾਬੀ ਲਈ ਮੋਹ ਦਾ ਜਾਗ ਨਹੀਂ ਲੱਗਦਾ। ਉਹ ਹੈ, ਅਧਿਆਪਕ ਤੇ ਲੇਖਕ ਵਰਗ ਵੱਲੋਂ ਪੰਜਾਬੀ ਨੂੰ ਦੁਪਿਆਰੀ ਸਮਝਣਾ। ਹੋਰ ਤਾਂ ਹੋਰ ਅਸੀਂ ਵਿਦਿਆਰਥੀਆਂ ਦੇ ਮਨਾਂ ਵਿਚ ਇਹ ਭਾਵਨਾ ਵੀ ਨਹੀਂ ਭਰ ਸਕੇ ਕਿ ਉਹ ਆਪਣੀ ਖੁਸ਼ੀ ਗ਼ਮੀ ਦੇ ਕਾਰਡ ਤਾਂ ਪੰਜਾਬੀ ਵਿਚ ਛਪਵਾਇਆ ਕਰਨ। ਆਪਣੇ ਦਸਖ਼ਤ ਤਾਂ ਮਾਤਭਾਸ਼ਾ ਵਿਚ ਕਰਿਆ ਕਰਨ। ਇਸਦੇ ਉਲਟ, ਮੈਂ ਕਈ ਦਾਨਸ਼ਵਰਾਂ ਨੂੰ ਚੰਗੇ ਭਲੇ ਪੰਜਾਬੀ ਵਿਚ ਗੱਲਾਂ ਕਰਦਿਆਂ ਨੂੰ ਦੂਜੇ ਉੱਤੇ ਰੋਹਬ ਪਾਉਣ ਲਈ ਇਕਦਮ ਹਿੰਦੀ ਜਾਂ ਅੰਗਰੇਜ਼ੀ ਸੁਰ ਬਦਲਦੇ ਦੇਖਿਆ ਹੈ।

ਸੋ ਸੰਪਾਦਕੀ ਦੇ ਅੰਤ ਵਿਚ ਜਿਹੜਾ ਸ਼ੰਕਾ ਪ੍ਰਗਟਾਇਆ ਗਿਆ ਹੈ ਕਿ 'ਕਿਧਰੇ ਪੰਜਾਬੀ ਨੂੰ ਪਿਆਰਨ ਵਾਲੇ ਲੇਖਕਾਂ ਤੇ ਦਾਨਸ਼ਵਰਾਂ ਦੇ ਆਪਣੇ ਵਿਹਾਰ ਵਿਚ ਵੀ ਤਾਂ ਕੋਈ ਵਿਰੋਧਤਾਈ ਨਹੀਂ', ਇਸੇ ਸੱਚ ਵੱਲ ਸਹੀ ਇਸ਼ਾਰਾ ਹੈ। ਅਖ਼ਬਾਰਾਂ ਵਿਚ ਪੰਜਾਬੀ ਦੇ ਹੱਕ ਵਿਚ ਗੱਜ ਵੱਜ ਕੇ ਗੜ੍ਹਕਣ ਵਾਲੇ, ਲੰਬੇ ਲੇਖ ਲਿਖਣ ਵਾਲੇ ਇਕ ਸਤਿਕਾਰਯੋਗ ਪ੍ਰੋਫੈਸਰ ਨੂੰ ਮੈਂ ਫ਼ੋਨ ਉੱਤੇ ਪੁੱਛਿਆ ਕਿ ਉਹਨਾਂ ਦੇ ਬੱਚੇ ਕੀ ਪੰਜਾਬੀ ਮਾਧਿਅਮ ਸੰਸਥਾਵਾਂ ਵਿਚ ਪੜ੍ਹੇ ਹਨ। ਪੰਜਾਬੀ ਨੂੰ ਪਿਆਰਨ ਵਾਲੀ ਉਸ ਹਸਤੀ ਨੇ ਨਿਮਰਤਾ ਪੂਰਬਕ ਨਾਂਹ ਵਿਚ ਜਵਾਬ ਦਿੱਤਾ। ਸੋ ਪੰਜਾਬੀ ਪ੍ਰਤੀ 'ਸਿਰਜਣਾ' ਵਿਚ ਪ੍ਰਗਟਾਈ ਗਈ ਚਿੰਤਾ ਵਾਜਬ ਹੈ। ਬਿਦੇਸ਼ ਵਿਚ ਜਿੱਥੇ ਰੁਜ਼ਗਾਰ ਕੋਈ ਸਮੱਸਿਆ ਨਹੀਂ, ਉੱਥੇ ਸੂਝਵਾਨ ਮਾਪੇ ਆਪਣੇ ਬੱਚਿਆਂ ਨੂੰ ਪੰਜਾਬੀ ਕਲਚਰ ਵੱਲ ਪ੍ਰੇਰਨ ਲਈ ਸੁਚੇਤ ਕਦਮ ਜ਼ਰੂਰ ਉਠਾਉਂਦੇ ਹਨ। ਪਰ ਉਥੇ ਇੰਗਲਿਸ਼ ਸਭਿਆਚਾਰ ਉਹਨਾਂ ਦੀ ਪੇਸ਼ ਨਹੀਂ ਜਾਣ ਦਿੰਦਾ।

**-ਅਵਤਾਰ ਸਿੰਘ ਬਿਲਿੰਗ, ਸਿਆਟਲ**



ਸਿਰਜਣਾ-185 ਵਿਚ ਛਪੀ ਜਤਿੰਦਰ ਹਾਂਸ ਦੀ ਸਹਿਜ ਭਾਅ ਚਲਦੀ ਖ਼ੂਬਸੂਰਤ ਕਹਾਣੀ 'ਅੰਨ ਬ੍ਰਹਮ ਹੈ' ਆਪਣੇ ਵਿਚ ਕਈ ਖ਼ੂਬੀਆਂ ਸਮੋਈ ਬੈਠੀ ਹੈ। ਇਸ ਕਹਾਣੀ ਵਿਚਲਾ ਪਾਤਰ ਮੋਹਣ ਸਿੰਘ ਕਿਸੇ ਵੀ ਕਮਿਊਨਿਸਟ ਜਾਂ ਹੋਰ ਰਾਜਨੀਤਕ ਪਾਰਟੀ ਦਾ ਮੈਂਬਰ ਨਾ ਹੋਣ ਦੇ ਬਾਵਜੂਦ ਪਿੰਡ ਵਿਚ ਕਾਮਰੇਟ ( ਕਾਮਰੇਡ) ਵਜੋਂ ਜਾਣਿਆ ਜਾਂਦਾ ਹੈ। ਇਹ ਅੱਲ ਉਸਦੇ ਨਾਂ ਨਾਲ ਉਦੋਂ ਜੁੜੀ ਜਦੋਂ ਉਸਨੇ ਬਰਸਾਤਾਂ ਵਿਚ ਨਿੱਤ ਕਮਾ ਕੇ ਉਹੀ ਖਾਣ ਵਾਲੇ ਪਿੰਡ ਦੇ ਭੁੱਖ ਦੁੱਖ ਦਾ ਸਾਹਮਣਾ ਕਰ ਰਹੇ ਗ਼ਰੀਬਾਂ ਦੀ ਮਦਦ ਲਈ ਗੁਹਾਰ ਲਾਈ ਸੀ, ਆਪਣੇ ਕੋਲ ਜੋ ਅਨਾਜ ਸੀ, ਉਨ੍ਹਾਂ ਨੂੰ ਚੁਕਾ ਦਿੱਤਾ ਸੀ ਅਤੇ ਫਿਰ ਲਾਗੇ ਹੀ ਸਰਕਾਰੀ ਗੁਦਾਮ ਦੀ ਕਣਕ ਲੁੱਟਣ ਲਈ ਲੋਕਾਂ ਨੂੰ ਉਕਸਾਇਆ ਸੀ ਤੇ ਸਿੱਟੇ ਵਜੋਂ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ। ਪਿੰਡ ਦੇ ਖਾਂਦੇ ਪੀਂਦੇ ਲੋਕਾਂ ਨੇ ਉਸਦਾ ਇਹ ਕਹਿ ਕੇ ਮਜ਼ਾਕ ਉਡਾਇਆ ਕਿ ਉਸਦਾ ਕਾਮਰੇਟਾਂ ਵਾਂਗ ਸੰਘਰਸ਼ ਕਰਨ ਨੂੰ ਚਿੱਤ ਕਰ ਆਇਆ ਸੀ ਤੇ ਅਗਲਿਆਂ ਨੇ ਟੰਗ ਦਿੱਤਾ।

ਜਦੋਂ ਇਕ ਅੱਧੀ ਰਾਤ ਸੜਕ ਕਿਨਾਰੇ ਪਈ ਬੱਚੇ ਦੀ ਲਾਸ਼ ਦੇਖ ਕੇ ਘਬਰਾਇਆ ਹੋਇਆ ਪਿੰਡ ਦਾ ਚੌਕੀਦਾਰ ਪੰਚਾਂ, ਸਰਪੰਚਾਂ, ਲੰਬੜਦਾਰਾਂ ਤੇ ਹੋਰ ਪਤਵੰਤਿਆਂ ਨੂੰ ਲਾਸ਼ ਬਾਰੇ ਦੱਸਣ ਲਈ ਜਾਂਦਾ ਹੈ ਤਾਂ ਕੋਈ ਉਠਦਾ ਹੀ ਨਹੀਂ। ਇਹ ਮੋਹਣ ਸਿੰਘ ਹੀ ਹੈ ਜੋ ਉਸ ਨਾਲ ਉਠ ਤੁਰਦਾ ਹੈ ਤੇ ਚੌਕੀਦਾਰ ਕਹਿੰਦਾ ਹੈ ਕਿ ਜਿਸਦਾ ਕੋਈ ਬਾਲੀ ਵਾਰਿਸ ਨਹੀਂ, ਉਸਦਾ ਕਾਮਰੇਟ ਮੋਹਣ ਸਿੰਘ ਹੈ।

ਜਿਸ ਲਾਸ਼ ਦੀ ਖਬਰ ਚੌਕੀਦਾਰ ਮੋਹਣ ਸਿੰਘ ਨੂੰ ਦਿੰਦਾ ਹੈ, ਦਰਅਸਲ ਉਹ ਮੜ੍ਹੀਆਂ ਤੇ ਮੋਹਣ ਸਿੰਘ ਦੇ ਘਰ ਵਿਚਕਾਰ ਬਲਾਤਕਾਰ ਕਰਕੇ ਸੁਟੀ ਹੋਈ ਦਸ ਕੁ ਸਾਲ ਦੀ ਕੁੜੀ ਹੈ, ਜੋ ਅਜੇ ਜਿਉਂਦੀ ਹੈ ਤੇ ਖ਼ੂਨ ਵਿਚ ਲਥਪਥ ਹੈ। ਇਹ ਕੁੜੀ ਪੂਜਾ ਨਾਂ ਦੀ ਅਤਿ ਗ਼ਰੀਬ ਔਰਤ ਦੀ ਧੀ ਹੈ, ਜੋ ਮੜ੍ਹੀਆਂ ਲਾਗੇ ਝੌਂਪੜੀ ਵਿਚ ਆਪਣੇ ਬੱਚਿਆਂ ਨਾਲ ਜੀਵਨ ਨਿਰਬਾਹ ਕਰਦੀ ਹੈ। ਉਸਨੂੰ ਕਿਸੇ ਸਮੇਂ ਕੋਈ ਪੰਜਾਬੀ ਉੱਤਰ ਪ੍ਰਦੇਸ਼ 'ਚੋਂ ਭਜਾ ਕੇ ਲਿਆਉਂਦਾ ਹੈ ਤੇ ਕੁਝ ਸਮਾਂ ਰੱਖਕੇ ਉਸਦਾ ਮੁੱਲ ਵੱਟ ਲੈਂਦਾ ਹੈ। ਕਈ ਥਾਵਾਂ 'ਤੇ ਅੱਗੇ ਅੱਗੇ ਵਿਕਣ ਮਗਰੋਂ ਉਹ ਬਿਲਕੁਲ ਕੰਡਮ ਹੋ ਕੇ ਉਸ ਝੌਂਪੜੀ ਵਿਚ ਆ ਟਿਕਦੀ ਹੈ। ਕਿਹੜਾ ਬੱਚਾ ਕਿਸ ਮਰਦ ਤੋਂ ਹੈ, ਉਸਨੂੰ ਕੋਈ ਪਤਾ ਨਹੀਂ। ਪੇਟ ਦੀ ਅੱਗ ਬੁਝਾਉਣ ਲਈ ਉਹ ਹੁਣ ਵੀ ਧੰਦਾ ਕਰਨ ਲਈ ਮਜਬੂਰ ਹੈ। ਘਟਨਾ ਵਾਲੀ ਰਾਤ ਤੋਂ ਪਹਿਲਾਂ ਹੀ ਉਸਨੇ ਇਕ ਹੋਰ ਕੁੜੀ ਨੂੰ ਜਨਮ ਦਿੱਤਾ ਹੁੰਦਾ ਹੈ। ਜਿਸ ਕੁੜੀ ਦਾ ਬਲਾਤਕਾਰ ਹੁੰਦਾ ਹੈ, ਉਹ ਆਪਣੇ ਭੈਣ ਭਰਾਵਾਂ ਵਿਚ ਸਭ ਤੋਂ ਵੱਡੀ ਹੈ। ਭੁੱਖ ਨਾਲ ਤੜਫਦੇ ਆਪਣੇ ਭੈਣ ਭਰਾਵਾਂ ਦੇ ਢਿੱਡ ਭਰਨ ਲਈ ਉਹ ਇੱਲ ਬਲਾਵਾਂ ਤੇ ਭੂਤ ਪ੍ਰੇਤ ਤੋਂ ਬਚਾਅ ਲਈ ਅੰਨ ਭਗਵਾਨ ਵਜੋਂ ਮਾਂ ਵੱਲੋਂ ਚੁੰਨੀ ਦੇ ਲੜ ਬੰਨ੍ਹੇ ਦਾਣਿਆਂ ਵਿਚੋਂ ਮੁੱਠੀ ਭਰ ਕੇ ਰੋਟੀ ਮੰਗਣ ਲਈ ਜਾਂਦੀ ਹਵਸ ਦਾ ਸ਼ਿਕਾਰ ਹੋ ਜਾਂਦੀ ਹੈ। ਅੰਨ ਕੇਵਲ ਅਮੀਰਾਂ ਲਈ ਬ੍ਰਹਮ ਹੈ, ਇਹ ਗ਼ਰੀਬਾਂ ਕੋਲੋਂ ਤਾਂ ਆਉਂਦਾ ਹੀ ਖਿਸਕ ਜਾਂਦਾ ਹੈ। ਨਾ ਕਦੀ ਅਮੀਰ ਗ਼ਰੀਬਾਂ ਦੀ ਧਿਰ ਬਣੇ ਤੇ ਨਾ ਹੀ ਰੱਬ।

ਸਭ ਜਾਣਦੇ ਹਨ ਕਿ ਕਾਮਰੇਟ ਮੋਹਣ ਸਿੰਘ ਚੇਤੰਨ ਦਿਮਾਗ਼, ਇਮਾਨਦਾਰ, ਸਾਊ ਤੇ ਹਮਦਰਦ ਇਨਸਾਨ ਹੈ, ਉਸਦੇ ਇਹ ਗੁਣ ਕਈਆਂ ਨੂੰ ਪਚਦੇ ਨਹੀਂ। ਉਹ ਹਮੇਸ਼ਾ ਇਸੇ ਤਾਕ ਵਿਚ ਰਹਿੰਦੇ ਹਨ ਕਿ ਕਾਮਰੇਟ ਨੂੰ ਕੋਈ ਚਾਲ ਖੇਡ ਕੇ ਕਿਸੇ ਮੁਸੀਬਤ, ਪ੍ਰੇਸ਼ਾਨੀ ਵਿਚ ਫਸਾ ਲਿਆ ਜਾਵੇ। ਕਹਾਣੀ ਦਾ ਅੰਤਲਾ ਸੀਨ ਪਾਠਕ ਦੀ ਸੂਝ ਬੂਝ ਅਤੇ ਸਿਆਣਪ ਦੀ ਮੰਗ ਕਦਾ ਹੈ। ਕੁੜੀ ਅਜੇ ਬੇਹੋਸ਼ ਹੈ। ਪੁਲਸ ਵਾਲੇ ਬਿਆਨ ਦਰਜ ਕਰਾਉਣ ਲਈ ਕਾਮਰੇਟ ਮੋਹਣ ਸਿੰਘ, ਕੁੜੀ ਦੀ ਮਾਂ ਅਤੇ ਚੌਕੀਦਾਰ ਨੂੰ ਠਾਣੇ ਆਉਣ ਲਈ ਆਖਦੇ ਹਨ। ਬਿਆਨ ਲੈਣ ਮਗਰੋਂ ਠਾਣੇਦਾਰ ਮੋਹਣ ਸਿੰਘ ਨੂੰ ਉੱਥੋਂ ਜਾਣ ਤੋਂ ਰੋਕ ਲੈਂਦਾ ਹੈ। ਰਾਤੀਂ ਮਦਦ ਲਈ ਬਾਹਰ ਨਾ ਨਿਕਲਣ ਵਾਲੇ ਪਤਵੰਤੇ ਮੀਡੀਆ ਨੂੰ ਆਪਣਾ ਬਿਆਨ ਦਰਜ ਕਰਵਾਉਂਦੇ ਬਲਾਤਕਾਰੀ ਨੂੰ ਤੁਰੰਤ ਫੜਨ ਅਤੇ ਸਖਤ ਸਜ਼ਾ ਦੇਣ ਲਈ ਕਹਿ ਰਹੇ ਹਨ। ਇਹੀ ਲੋਕ ਆਪਸ ਵਿਚ ਪੁਲਸ ਵੱਲੋਂ ਕਾਮਰੇਟ ਨੂੰ ਬੰਦਾ ਬਣਾਉਣ ਦੀਆਂ ਗੱਲਾਂ ਵੀ ਕਰ ਰਹੇ ਹਨ।

ਲੇਖਕ ਨੇ ਬਾਕੀ ਸਭ ਕੁਝ ਪਾਠਕਾਂ 'ਤੇ ਛੱਡਦਿਆਂ ਕਹਾਣੀ ਦੀ ਸਮਾਪਤੀ ਏਥੇ ਹੀ ਕਰ ਦਿੱਤੀ ਹੈ। ਅਣਕਹੀ ਗੱਲ ਇਹ ਹੈ ਕਿ ਕਾਮਰੇਡ ਵਿਰੁੱਧ ਬਲਾਤਕਾਰ ਦਾ ਕੇਸ ਚਲਾਉਣ ਲਈ ਪੁਲਸ ਵੱਲੋਂ

ਪਤਵੰਤਿਆਂ ਦੀ ਸਹਾਇਤਾ ਨਾਲ ਠੋਸ ਸਬੂਤ ਹਾਸਲ ਕਰ ਲਏ ਜਾਣਗੇ। ਜਿਵੇਂ ਹਾਦਸੇ ਦਾ ਘਟਨਾ ਸਥਾਨ ਕਾਮਰੇਟ ਦੇ ਘਰ ਲਾਗੇ ਹੋਣਾ, ਕਾਮਰੇਟ ਵੱਲੋਂ ਸਹਿਕਦੀ ਕੁੜੀ ਨੂੰ ਆਪਣੇ ਘਰ ਚੁੱਕਕੇ ਲਿਆਉਣਾ ਤੇ ਖੂਨ ਸਾਫ ਕਰਨਾ, ਉਸ ਰਾਤ ਉਸਦੀ ਪਤਨੀ ਦਾ ਘਰ ਨਾ ਹੋਣਾ, ਕਾਮਰੇਟ ਅਤੇ ਚੌਕੀਦਾਰ ਦਾ ਕੁੜੀ ਨੂੰ ਮੋਟਰਸਾਈਕਲ ਉੱਤੇ ਹਸਪਤਾਲ ਲੈ ਕੇ ਜਾਣਾ। ਪਤਵੰਤਿਆਂ ਦੇ ਇਹ ਸੋਚਕੇ ਢਿੱਡ ਹੱਸ ਰਹੇ ਹੋਣਗੇ ਕਿ ਕਾਮਰੇਟ ਤਾਂ ਹੁਣ ਟੰਗਿਆ ਹੀ ਟੰਗਿਆ। ਸਿਸਟਮ ਦਾ ਨਿਘਾਰ ਦੇਖਦਿਆਂ ਇਹ ਸੱਚ ਵੀ ਲੱਗਦਾ ਹੈ ਕਿ ਉਹ ਜ਼ਰੂਰ ਟੰਗਿਆ ਜਾਵੇਗਾ। **–ਗੁਰਦਿਆਲ ਦਲਾਲ, ਦੋਰਾਹਾ**

ਸਿਰਜਣਾ-185 ਵਿਚ 'ਅੰਨ ਬ੍ਰਹਮ ਹੈ' ਕਹਾਣੀ ਪਰਚੇ ਦਾ ਤੇ ਪੰਜਾਬੀ ਕਹਾਣੀ ਦਾ ਹਾਸਲ ਹੈ। ਸੁਹਜ ਅਤੇ ਸ਼ਿਲਪ ਦਾ ਉਤਮ ਨਮੂਨਾ। ਪੜ੍ਹ ਕੇ ਲੱਗਿਆ ਪੰਜਾਬੀ ਕਹਾਣੀ ਜਿਸ ਮੁਕਾਮ ਤੇ ਪਹੁੰਚੀ ਹੈ, ਉਹਦਾ ਇਹ ਸਿਖਰ ਹੈ। ਜਤਿੰਦਰ ਹਾਂਸ ਕਹੇ ਨੂੰ ਅਣਕਿਹਾ ਅਤੇ ਅਣਕਹੇ ਨੂੰ ਕਹਿਣਾ ਜਾਣਦਾ ਹੈ। ਕਹਾਣੀਕਾਰ ਬਹੁਅਰਥੀ ਅਤੇ ਬਹੁਪਰਤੀ ਭਾਸ਼ਾ ਦੀ ਵਰਤੋਂ ਕਰਦਾ ਹੈ। ਭਾਸ਼ਾ ਨੂੰ ਹੋਰ ਸਮਰੱਥ ਅਤੇ ਸੰਚਾਰਸ਼ੀਲ ਬਣਾਉਂਦਾ ਹੈ। ਉਹਦੀ ਇਸ ਸੂਝ ਨੇ ਪੰਜਾਬੀ ਕਹਾਣੀ ਨੂੰ ਨਵਾਂ ਬਿਰਤਾਂਤਕ ਰਿਦਮ ਦਿੱਤਾ ਹੈ। 'ਅੰਨ ਭਗਵਾਨ ਹੈ' ਪਰ ਅੰਨ ਨੂੰ ਪੈਦਾ ਕਰਨ ਵਾਲਾ 'ਅੰਨਦਾਤਾ' ਭੁੱਖਾ ਮਰ ਰਿਹਾ ਹੈ। ਖੁਦਕੁਸ਼ੀਆਂ ਕਰ ਰਿਹਾ ਹੈ। ਸਰਮਾਏਦਾਰ ਕੋਲ ਦੇਸ਼ ਦੇ ਵੱਡੇ-ਵੱਡੇ ਗੋਦਾਮ ਅੰਨ ਨਾਲ ਭਰੇ ਪਏ ਹਨ। ਪਰ ਲੱਖਾਂ ਲੋਕ ਭੁੱਖੇ ਸੌਂਦੇ ਹਨ। ਉਹਨਾਂ ਭੁੱਖੇ ਪਰਿਵਾਰਾਂ ਵਿਚੋਂ ਇਕ ਪਰਿਵਾਰ ਦੀ ਬੱਚੀ ਤੋਂ ਆਪਣਾ ਪਰਿਵਾਰ ਭੁੱਖ ਨਾਲ ਵਿਲਕਦਾ ਦੇਖ ਨਾ ਹੋਇਆ। ਉਹ ਮੂੰਹ ਹਨੇਰੇ ਆਪਣੇ ਪਰਿਵਾਰ ਦਾ ਢਿੱਡ ਭਰਨ ਲਈ ਘਰੋਂ ਨਿਕਲਦੀ ਹੈ। ਪਿੰਡ ਦੇ ਲੋਕ ਇੱਲ-ਬਲਾਵਾਂ, ਭੂਤ-ਪਰੇਤਾਂ ਤੋਂ ਡਰਦੇ ਹਨ। ਇਸੇ ਲਈ ਉਸ ਬੱਚੀ ਦੀ ਮਾਂ, ਜਿਸਦਾ ਪੈਰ ਭਾਰੀ ਹੈ, ਚੁੰਨੀ ਦੇ ਲੜ ਕਣਕ ਦੇ ਦਾਣੇ ਬੰਨ੍ਹ ਕੇ ਰੱਖਦੀ ਹੈ ਕਿਉਂਕਿ ਉਹ ਮੜ੍ਹੀਆਂ ਕੋਲ ਰਹਿੰਦੀ ਹੈ। ਇਹ ਇੱਲ-ਬਲਾਵਾਂ ਜੋ ਕੱਚਾ ਮਾਸ ਖਾਣ ਨੂੰ ਭੌਂਦੀਆਂ ਰਹਿੰਦੀਆਂ ਹਨ, ਅੰਨ ਭਗਵਾਨ ਦੇਖ ਕੇ ਮੁੜ ਜਾਣਗੀਆਂ। ਜਦੋਂ ਉਹ ਬੱਚੀ ਘਰੋਂ ਨਿਕਲਦੀ ਹੈ, ਉਹ ਹਨੇਰੇ ਤੋਂ ਡਰਦੀ ਹੈ। ਆਪਣੀ ਮਾਂ ਦੀ ਚੁੰਨੀ ਦੇ ਲੜੋਂ ਕੁੱਝ ਕਣਕ ਦੇ ਦਾਣੇ ਆਪਣੀ ਮੁੱਠੀ ਵਿਚ ਲੈ ਲੈਂਦੀ ਹੈ। ਹੁਣ ਉਹ ਇੱਲ-ਬਲਾਵਾਂ ਤੋਂ ਨਹੀਂ ਡਰਦੀ। ਪਰ ਉਹ ਨਹੀਂ ਜਾਣਦੀ, ਇੱਥੇ ਇੱਲ-ਬਲਾਵਾਂ, ਭੂਤ-ਪਰੇਤਾਂ ਨਾਲੋਂ ਵੀ ਕਰੂਰ ਬੰਦੇ ਦੇ ਰੂਪ ਵਿਚ ਭੇੜੀਏ ਫਿਰਦੇ ਹਨ। ਉਹਨਾਂ ਦੀ ਹਵਸ ਦਾ ਸ਼ਿਕਾਰ ਬਣ ਜਾਂਦੀ ਹੈ।

ਮੋਹਣ ਸਿੰਘ ਦਾ ਪਾਤਰ ਸਾਡੇ ਚੇਤਿਆਂ ਵਿਚ ਵਸ ਜਾਂਦਾ ਹੈ। ਕਹਾਣੀ ਸਮੁੱਚੀ ਅੱਜੋਕੀ ਆਰਥਿਕ, ਸਮਾਜਕ ਅਤੇ ਰਾਜਨੀਤਕ ਵਿਵਸਥਾ ਨੂੰ ਕਤਰਾ-ਕਤਰਾ ਕਰਕੇ ਸਾਡੇ ਅੱਗੇ ਖਿਲਾਰ ਦਿੰਦੀ ਹੈ। ਇਸੇ ਲਈ ਇਹ ਕਹਾਣੀ ਜਤਿੰਦਰ ਹਾਂਸ ਦੀਆਂ ਕਹਾਣੀਆਂ ਅਤੇ ਸਮੁੱਚੀ ਪੰਜਾਬੀ ਕਹਾਣੀ ਤੋਂ ਵੱਖਰੀ ਖੜ੍ਹੀ ਦਿਖਾਈ ਦਿੰਦੀ ਹੈ। **–ਬਲਵੀਰ ਕੌਰ ਰੀਹਲ, ਮਾਹਿਲਪੁਰ**

ਐਤਕੀਂ ਸਿਰਜਣਾ (185) ਰਤਾ ਕੁ ਪਛੜ ਕੇ ਮਿਲਿਆ, ਪਰ ਇਸ ਵਾਰ ਹਰ ਰਚਨਾ ਪੂਰਾ ਰੰਗ ਬੰਨ੍ਹਣ ਵਾਲੀ ਸੀ। ਪਹਿਲਾਂ ਤਾਂ ਸੰਪਾਦਕੀ 'ਪੰਜਾਬੀ ਲਈ ਸੰਘਰਸ਼' ਨੇ ਹੀ ਸੋਚਣ ਲਈ ਮਜਬੂਰ ਕਰ ਦਿੱਤਾ। ਲੱਗਿਆ ਕਿ ਪੰਜਾਬੀ ਪਿਆਰੇ ਇਸ ਮਾਮਲੇ ਵਿਚ ਅਜੇ ਬੱਸ ਬੁੱਤਾ ਹੀ ਸਾਰ ਰਹੇ ਹਨ। ਦੇਵ ਦੀਆਂ ਕਵਿਤਾਵਾਂ ਚਿੱਤਰ ਹੀ ਹੋ ਨਿਬੜੀਆਂ। ਗੁਰਚਰਨ ਸਿੰਘ ਸਹਿੰਸਰਾ ਦੀ ਕਹਾਣੀ ਪੜ੍ਹ ਕੇ ਪਹਿਲੇ ਵਕਤ ਚੇਤਿਆਂ ਵਿਚ ਉਭਰ ਆਏ। ਅਜਮੇਰ ਸਿੰਘ ਔਲਖ ਦੀ ਕਹਾਣੀ 'ਮੰਜੇ ਦੀ ਬਾਹੀ' ਉਸ ਨੂੰ ਸਹੀ ਸ਼ਰਧਾਂਜਲੀ ਬਣ ਗਈ। ਜਤਿੰਦਰ ਹਾਂਸ ਅਤੇ ਜਿੰਦਰ ਦੀਆਂ ਕਹਾਣੀਆਂ ਵੀ ਚੰਗੀਆਂ ਲੱਗੀਆਂ। ਸੁਰਜੀਤ ਹਾਂਸ ਦਾ ਲੇਖ ਤਾਂ ਸਦਾ ਡੂੰਘੀਆਂ ਰਮਜ਼ਾਂ ਨਾਲ ਭਰਿਆ ਹੁੰਦਾ ਹੈ। ਸੁਖਦੇਵ ਸਿੱਧੂ ਹਬੀਬ ਜਾਲਿਬ ਬਾਰੇ ਲਿਖੇ ਲੇਖ ਵਿਚ ਬਰਾਬਰ ਨਿਭਿਆ ਹੈ। ਇਸੇ ਤਰ੍ਹਾਂ ਹਰਪ੍ਰੀਤ ਸੇਖਾ ਦਾ ਅਨੁਵਾਦ ਕੀਤਾ ਲੇਖ 'ਮੇਓ ਸਾਈਡਿੰਗ 'ਤੇ ਔਰਤਾਂ ਤੇ ਬੱਚੇ' ਵੀ ਖੂਬ ਰਿਹਾ। **–ਕਿਰਪਾਲ ਸਿੰਘ ਕੋਮਲ, ਫਰੀਦਾਬਾਦ**